ਦੇਸ਼ ਭਗਤ ਵਾਰਤਾ ਲੜੀ ਪੁਸਤਕ ਨੰ: ੧

# ਨਾਮਧਾਰੀ ਇਤਿਹਾਸ

ਪਹਿਲਾ ਹਿੱਸਾ

## ਸੰਨ ੧੭੯੫ ਤੋਂ ੧੮੭੨ ਤਕ

ਕਰਤਾ:—

ਨਾਹਰ ਸਿੰਘ ਐਮ. ਏ.

ਦੇਸ਼ ਭਗਤ ਵਾਰਤਾ ਲੜੀ ਪੁਸਤਕ ਨੰ: ੧

# ਨਾਮਧਾਰੀ ਇਤਿਹਾਸ

ਪਹਿਲਾ ਹਿੱਸਾ

## ਸੰਨ ੧੭੯੫ ਤੋਂ ੧੯੭੨ ਤਕ

ਕਰਤਾ:—

ਨਾਹਰ ਸਿੰਘ ਐਮ. ਏ.

ਪਹਿਲੀ ਵਾਰ ੧੫੦੦ ਮੁੱਲ ੧੦) ਰੁਪੈ

# ਪੁਸਤਕ ਮਿਲਣ ਦੇ ਪਤੇ

੧. ਅਤਰ ਸਿੰਘ ਗੱਜਣ ਸਿੰਘ, ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ ।
੨. ਸਰਦਾਰ ਓਅੰਕਾਰ ਸਿੰਘ, ਬਾਜ਼ਾਰ ਸ਼ੇਖਾਂ, ਜਲੰਧਰ (ਪੰਜਾਬ)।
੩. ਕਰਤਾਰ ਸਿੰਘ ਪਰਗਟ ਸਿੰਘ, ਪ੍ਰਤਾਪ ਬਾਜ਼ਾਰ, ਲੁਧਿਆਣਾ (ਪੰਜਾਬ)।
੪. ਸਰਦਾਰ ਗੁਰਬਖਸ਼ ਸਿੰਘ, ਘੜੀ ਸਾਜ਼, ਚੌੜਾ ਬਾਜ਼ਾਰ, ਲੁਧਿਆਣਾ।
੫. ਭਾਈ ਕਰਮ ਸਿੰਘ, ਨਾਮਧਾਰੀ ਧਰਮਸਾਲਾ, ਤੋਪਖਾਨਾ ਰੋਡ, ਪਟਿਆਲਾ (ਸੂਬਾ ਪੈਪਸੂ) ।
੬. ਕਿਸ਼ਨ ਸਿੰਘ ਪਰੀਤਮ ਸਿੰਘ, ਗੁਰਦਵਾਰਾ ਸੀਸ ਗੰਜ, ਚਾਂਦਨੀ ਚੌਕ, ਦਿੱਲੀ (ਸੂਬਾ ਦਿੱਲੀ) ।
੭. ਸਰਦਾਰ ਹਜ਼ੂਰ ਸਿੰਘ ਗੁਲਹਾਟੀ ਨਾਮਧਾਰੀ, ਖਾਲਸਾ ਡਾਈਇੰਗ ਹਾਊਸ, ਕਪੂਰ ਵਾਲਾ ਪਲਾਟ, ਜਮਸ਼ੇਦ ਜੀ ਰੋਡ, ਬੰਬਈ ।
੮. ਜੀ. ਐਸ. ਫੂਲਾ ਹਿੰਘ, ਪੋਸਟ ਬਕਸ ਨੰ: ੧੭੦-੧੭੨, ਸਾਂਮਫ਼ੇਂਗ ਸਟਰੀਟ, ਬੈਂਕੋਕ ਸਿਆਮ, ਥਾਈਲੈਂਡ ।
੯. ਮਿਹਰਬਾਨ ਸਿੰਘ, ਪੋਸਟ ਨੰ: ੫੮੩, ਨੈਰੋਬੀ ਅਫਰੀਕਾ ।
੧੦. ਸਰਦਾਰ ਜਗਤ ਸਿੰਘ ਸੇਵਕ, ਜਗਤ ਸੇਵਕ ਕੰਪਨੀ, ਮੋਗਾ, ਜ਼ਿਲਾ ਫੀਰੋਜ਼ਪੁਰ (ਪੰਜਾਬ) ।
੧੧. ਬਿਸ਼ਨ ਸਿੰਘ ਨਾਮਧਾਰੀ, ਪਿੰਡ ਨੰਗਲ, ਡਾਕਖਾਨਾ ਪੱਖ਼ੋਵਾਲ, ਜ਼ਿਲਾ ਲੁਧਿਆਣਾ (ਪੰਜਾਬ) ।
੧੨. ਮੈਨੇਜਰ ਭਾਈ ਦਿੱਤ ਸਿੰਘ ਲਾਏਬਰੇਰੀ, ਅਸਥਾਪਤ ਜ਼ਿੰਦਾ ਸ਼ਹੀਦ ਭਾਈ ਤਖਤ ਸਿੰਘ ਜੀ ਸਿਖ ਕੰਨਯਾ ਮਹਾਂ ਵਿਦਿਆਲਾ, ਫੀਰੋਜ਼ਪੁਰ (ਪੰਜਾਬ) ।
੧੩. ਐਡੀਟਰ ਸਤਿਜੁਗ, ਜੀਵਨ ਨਗਰ, ਜ਼ਿਲਾ ਹਿਸਾਰ (ਪੰਜਾਬ) ।
੧੪. ਜੱਥੇਦਾਰ ਗੁਰਦਵਾਰਾ ਸ੍ਰੀ ਭੈਣੀ ਸਾਹਿਬ ਡਾਕਖਾਨਾ ਖਾਸ, ਜ਼ਿਲਾ ਲੁਧਿਆਣਾ (ਪੰਜਾਬ) ।

# ਲੇਖ ਸੂਚੀ

# ਦੋ ਗੱਲਾਂ

ਜਗਤ ਪ੍ਰਸਿਧ ਪੁਸਤਕ "ਐਨਸਾਈਕਲੋਪੀਡੀਆ ਬ੍ਰਿਟੈਨੀਕਾ" ਵਿਚ ਸਿੱਖਾਂ ਸਬੰਧੀ ਲੇਖ ਦੇ ਕਰਤਾ ਨੇ ਕੂਕੇ ਅਥਵਾ ਨਾਮਧਾਰੀ ਸਿੰਘਾਂ ਮੁਤੱਲਕ ਇਹ ਦੋ ਚਾਰ ਗੱਲਾਂ ਖਾਸ ਤੌਰ ਤੇ ਲਿਖੀਆਂ ਹਨ:—

"ਕੂਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਕੱਟੜ ਪੈਰੋਕਾਰ ਹਨ । ਕੂਕੇ ਅੰਗਰੇਜ਼ੀ ਹਕੂਮਤ ਦੇ ਵੈਰੀ ਹਨ । ਉਨ੍ਹੀਵੀਂ ਸਦੀ ਵਿਚ ਜਦ ਸਿਖ ਜਨਤਾ ਅਰ ਸਿਖ ਸੰਪ੍ਰਦਾਵਾਂ ਅਸਲੀ ਸਿਖੀ ਤੋਂ ਦੁਰੇਡੇ ਜਾ ਰਹੀਆਂ ਸਨ, ਤਦ ਕੂਕੇ ਆਪਣੇ ਉਚੇ ਸਿਧਾਂਤਾਂ ਤੇ ਪੂਰਨ ਤੌਰ ਤੇ ਕਾਇਮ ਰਹੇ, ਭਾਵੇਂ ਉਨ੍ਹਾਂ ਦੀ ਗਿਣਤੀ ਘਟ ਹੋ ਗਈ ।

{ ਯੂਨੀਵਰਸਟੀ ਆਫ ਸ਼ਿਕਾਗੋ ਐਡੀਸ਼ਨ,
ਸੰਨ ੧੯੪੬ ਪੁਸਤਕ ੨੦ ਪੰਨਾ ੬੪੮

ਕਰਤਾ ਅਗਾਂਹ ਚੱਲ ਕੇ ਮਲੇਰ ਕੋਟਲੇ ਦੇ ਖ਼ੂਨੀ ਸਾਕੇ ਦਾ ਜ਼ਿਕਰ ਕਰਦਾ ਹੋਇਆ ਲਿਖਦਾ ਹੈ, ਕਿ "ਜੇਕਰ ਕੂਕਿਆਂ ਨਾਲ ਇਤਨੀ ਸਖਤੀ ਦਾ ਵਰਤਾਓ ਨਾ ਕੀਤਾ ਜਾਂਦਾ, ਤਦ ਹੋ ਸਕਦਾ ਸੀ ਕਿ ਅਖੀਰ ਵਿਚ ਵੱਡਾ ਖ਼ੂਨ ਖਰਾਬਾ ਹੁੰਦਾ ।"

ਇਹ ਹਨ ਭਾਵ ਜੋ ਇਕ ਨਿਰਪੱਖ, ਦੂਰ ਬੈਠੇ, ਸੰਪ੍ਰਦਾਈ ਈਰਖਾ ਤੋਂ ਵਾਂਜੇ, ਲਿਖਾਰੀ ਨੇ ਕੂਕਿਆਂ ਦੇ ਮੁਤੱਲਕ ਦੁਨੀਆਂ ਦੀ ਪੜ੍ਹੀ-ਲਿਖੀ, ਸਿਆਣੀ, ਸੋਚ ਸਮਝ ਰਖਣ ਵਾਲੀ ਸ਼੍ਰੇਣੀ, ਅਗੇ ਪੇਸ਼ ਕੀਤੇ ਹਨ । ਸਾਰੇ ਲੇਖ ਵਿਚ ਭਾਵੇਂ ਕਈ ਪ੍ਰਕਾਰ ਦੀਆਂ ਗਲਤੀਆਂ ਅਤੇ ਤਰੁਟੀਆਂ

ਹਨ, ਪਰ ਕਰਤਾ ਨੇ ਪ੍ਰਾਪਤ ਇਤਿਹਾਸ ਸਾਮੱਗਰੀ ਨੂੰ ਸੁਚੱਜੇ ਤਰੀਕੇ ਨਾਲ ਵਰਤ ਕੇ ਨਤੀਜੇ ਕੱਢੇ ਜਾਪਦੇ ਹਨ।

ਭਾਰਤੀ ਜਨਤਾ ਵਲੋਂ ਵਦੇਸ਼ੀ ਅੰਗਰੇਜ਼ੀ ਸਾਮਰਾਜ ਦੇ ਵਿਰੁਧ ਸੰਨ ੧੮੫੭ ਜਾਂ ਸੰਮਤ ੧੯੧੪ ਦੀ ਆਜ਼ਾਦੀ ਹਾਸਲ ਕਰਨ ਖਾਤਰ ਨਾਕਾਮਯਾਬ ਲੜਾਈ ਪਿਛੋਂ, ਨਾਮਧਾਰੀ ਸਿਖ ਅੰਗਰੇਜ਼ਾਂ ਦੀ ਵਿਦੇਸ਼ੀ ਹਕੂਮਤ ਦੇ ਬਦਤਰੀਨ ਦੁਸ਼ਮਨਾਂ ਦੀਆਂ ਕਤਾਰਾਂ ਵਿਚ ਸਭ ਤੋਂ ਅਗਲੀ ਪਾਲੀ ਵਿਚ ਖਲੋਤੇ ਸਨ। ਖੁਲ੍ਹੇ ਤੌਰ ਤੇ ਖੋਟਿਆਂ ਦੇ ਮੇਲੇ ਸੰਨ ੧੮੬੩ ਤੋਂ ਲੈ ਕੇ ੧੪ ਅਗਸਤ ੧੯੪੭ ਜਾਂ ਭਾਰਤ ਨੂੰ ਰਾਜਸੀ ਸਵਤੰਤ੍ਰਤਾ ਮਿਲਣ ਤਕ ਨਾਮਧਾਰੀ ਸਿਖਾਂ ਨੇ ੮੩ ਸਾਲ ਆਪਣੀ ਇਸ ਥਾਂ ਨੂੰ ਤਸੀਹੇ ਝੱਲਕੇ ਅਤੇ ਕੁਰਬਾਨੀਆਂ ਦੇ ਕੇ ਕਾਇਮ ਰੱਖਿਆ। ਅੰਗਰੇਜ਼ੀ ਹਕੂਮਤ ਦੇ ਕਰਮਚਾਰੀਆਂ ਨੇ, ਅੰਗਰੇਜ਼ ਹਾਕਮਾਂ ਦੇ ਜੂਠੇ ਟੁਕੜਿਆਂ ਤੇ ਪਲਣ ਵਾਲੇ ਸਿਖ, ਹਿੰਦੂ, ਮੁਸਲਮਾਨ, ਈਸਾਈ ਟੋਡੀਆਂ ਅਤੇ ਬੂਟ ਚੱਟੂਆਂ ਨੇ, ਸਿਖ ਰਿਆਸਤਾਂ ਦੇ ਰਾਜਿਆਂ ਮਹਾਰਾਜਿਆਂ ਨੇ, ਅੰਗਰੇਜ਼ੀ ਹਾਕਮਾਂ ਦੀ ਹਮਾਇਤ ਨਾਲ ਅਤੇ ਉਹਨਾਂ ਦੀ ਸ਼ਹਿ ਅਤੇ ਗੁਝੇ ਤ੍ਰੀਕੇ ਨਾਲ ਦਿਤੀ ਗਈ ਮਾਲੀ ਮਦਦ ਨਾਲ ਬਣੀਆਂ ਹੋਈਆਂ ਸਿੰਘ ਸਭਾਵਾਂ, ਤੇ ਦੀਵਾਨਾਂ ਨੇ, ਸਿਖੀ ਧਰਮ ਦੇ ਦਾਵ੍ਹੇਦਾਰ ਸਿਖ ਤਖਤਾਂ ਅਤੇ ਇਤਿਹਾਸਕ ਗੁਰ-ਦੁਆਰਿਆਂ ਦੇ ਸਰਕਾਰੀ ਜਾਗੀਰਦਾਰਾਂ, ਮਹੰਤਾਂ ਅਤੇ ਪੁਜਾਰੀਆਂ ਨੇ, ਕੂਕਿਆਂ ਨੂੰ ਮੂਲੋਂ ਹੀ ਤਬਾਹ ਅਤੇ ਬਰਬਾਦ ਕਰਨ ਲਈ ਹਰ ਪ੍ਰਕਾਰ ਦੇ ਹੀਲੇ, ਵਸੀਲੇ, ਹਥਕੰਡੇ, ਬਹਾਨੇ, ਹੋਛੀਆਂ ਊਜਾਂ, ਝੂਠੀਆਂ ਬਦਨਾਮੀਆਂ, ਸਭਿਅਤਾ ਅਤੇ ਇਖਲਾਕ ਤੋਂ ਗਿਰੇ ਹੋਏ ਗੰਦੀ ਕਿਸਮ ਦੇ ਪ੍ਰਾਪੇਗੰਡੇ ਦੇ ਹਥਿਆਰ ਵਰਤੇ; ਪਰ ਕੂਕਿਆ ਨੇ ੮੩ ਸਾਲ ਦੇ ਲੰਮੇ ਅਰਸੇ ਵਿਚ ਧਰਮ ਅਤੇ ਆਜ਼ਾਦੀ ਦੀਆਂ ਕੂਕਾਂ ਮਾਰ ਮਾਰ ਕੇ ਸੁੰਨੀਆਂ 'ਭੈਣੀਆਂ' ਅੰਦਰ ਗੁਲਾਮੀ ਦੀਆਂ ਨੀਂਹਾਂ ਵਿਚ ਘੂਕ ਸੁੱਤੀ ਪਈ ਬੇਹੋਸ਼ ਹਿੰਦੁਸਤਾਨੀ ਜਨਤਾ ਨੂੰ "ਹੁਸ਼ਿਆਰ ਖਬਰਦਾਰ" ਰਹਿਣ ਦੀਆਂ ਆਵਾਜ਼ਾਂ ਕੰਨੀਂ ਪਾ ਪਾ ਕੇ ਖੁਦਾਈ ਪਹਿਰੇਦਾਰਾਂ ਦੇ ਕਰੜੇ ਫਰਜ਼ ਨੂੰ ਨਿਭਾਇਆ।

ਅਜ ਭਾਰਤ ਨੂੰ ਆਜ਼ਾਦ ਹੋਇਆਂ ਸੱਤ ਸਾਲ ਹੋ ਚੁਕੇ ਹਨ । ਮਾਤ੍ਰੀ ਭੂਮੀ ਦੀ ਆਜ਼ਾਦੀ ਦੇ ਦੀਵਾਨੇ ਕੂਕੇ, ਵਿਦੇਸ਼ੀ ਹਕੂਮਤ ਵਲੋਂ ਲਾਏ ਗਏ ਜਾਨ-ਮੁਕਾਊ ਫੱਟਾਂ, ਅਤੇ ਉਹਨਾਂ ਤੋਂ ਵਿਗੜ ਕੇ ਬਣੇ ਹੋਏ ਨਾਸੂਰਾਂ ਉਤੇ, ਬੱਧੀਆਂ ਹੋਈਆਂ ਪੁਰਾਣੀਆਂ ਟਾਕੀਆਂ ਨੂੰ, ਜੋ ਹੁਣ ਟੁੱਟੀਆਂ ਹੋਈਆਂ ਹੱਡੀਆਂ ਅਤੇ ਵਗੇ ਹੋਏ ਲਹੂ, ਦਾ ਹਿੱਸਾ ਬਣ ਚੁੱਕੀਆਂ ਹਨ, ਸ਼ਰੀਰਾਂ ਨਾਲੋਂ ਆਪਣੇ ਆਪ ਲਾਹੁਣ ਦੀਆਂ ਕੋਸ਼ਿਸ਼ਾਂ ਵਿਚ ਲੱਗੇ ਹੋਏ ਹਨ । ਉਨ੍ਹਾਂ ਲਈ ਵਿਦੇਸ਼ੀ ਹਕੂਮਤ ਦੀ ਗੁਲਾਮੀ ਮਹਾਂ ਪਾਪ ਸੀ। ਇਸ ਮਹਾਂ ਪਾਪ ਤੋਂ ਛੁਟਕਾਰਾ ਪਾਉਣ ਲਈ ਕਰੜੀਆਂ ਤੋਂ ਕਰੜੀਆਂ ਸਜ਼ਾਵਾਂ ਅਤੇ ਰਾਜ ਦੰਡਾਂ ਨੂੰ ਉਹ ਈਸ਼ਵਰ-ਭਗਤੀ ਦਾ ਜ਼ਰੂਰੀ ਅੰਗ ਸਮਝਦੇ ਸਨ । ਕੂਕਿਆਂ ਦੇ ਉੱਦੇਸ਼ ਅਤੇ ਮੰਤਵ ਆਪਣੀ ਮਾਤ੍ਰੀ-ਭੂਮੀ ਨੂੰ ਆਜ਼ਾਦ ਕਰਵਾਉਣ ਦੇ ਸਨ । ਰਾਜਸੀ ਹਕੂਮਤ ਵਿਚ ਵੰਡਵਾਂ ਹਿਸਾ ਲੈਣਾ ਉਨ੍ਹਾਂ ਦਾ ਨਿਸ਼ਾਨਾ ਨਹੀਂ ਸੀ । ਫਿਰਕਾ ਪ੍ਰਸਤੀ ਅਤੇ ਫ਼ਿਰਕੂ ਪਣੇ ਦੇ ਲਾਅ੍ਨਤ ਦੇ ਕੋੜ੍ਹ ਤੋਂ ਉਹ ਉਪਰ ਸਨ ਅਤੇ ਅਜ ਭੀ ਹਨ ।

੯੦ ਸਾਲ ਦੇ ਸਮੇਂ ਵਿਚ ਅੰਗਰੇਜ਼ ਹਾਕਮ, ਜਾਂ ਉਨ੍ਹਾਂ ਦੇ ਚਾਟੜੇ ਪਿੱਠੂ, ਕਿਸੇ `ਨਾਮੀ ਨਾਮ-ਧਾਰੀ ਨੂੰ ਅਹੁਦਿਆਂ ਜਾਂ ਰੁਤਬਿਆਂ ਦੇ ਲਾਲਚ, ਮਾਇਆ ਦੀ ਛਨਕਾਰ, ਅਤੇ ਸਜ਼ਾ ਦੇ ਡਰ ਦੇਕੇ, ਕੌਮੀ ਸੇਵਕਾਂ ਅਤੇ ਮੁਲਕੀ-ਲਹਿਰਾਂ ਦੇ ਵਿਰੁਧ ਨਹੀਂ ਵਰਤ ਸਕੇ । ਹਿੰਦੁਸਤਾਨ ਦੀ ਕਿਸੇ ਦੂਸਰੀ ਰਾਜਸੀ, ਧਾਰਮਿਕ ਜਾਂ ਸਮਾਜਕ-ਸੁਧਾਰ ਪਾਰਟੀ ਨੂੰ ਇਹੋ ਜਿਹਾ ਉੱਚਾ ਮਾਣ ਪ੍ਰਾਪਤ ਨਹੀਂ। ਇਤਿਹਾਸ ਇਸ ਗੱਲ ਦਾ ਗਵਾਹ ਹੈ, ਕਿ ਜਦ ਕਦੀ ਵੀ ਅੰਗਰੇਜ਼ ਹਾਕਮਾਂ ਨੇ ਆਪਣੀ ਦਾਤ ਦੇਣ ਲਈ ਹੱਥ ਅਗੇ ਵਧਾਇਆ, ਐਸੀਆਂ ਪਾਰਟੀਆਂ ਦੇ ਲੀਡਰ, ਕਈ ਹਾਲਤਾਂ ਵਿਚ ਜਨਤਾ ਨੂੰ ਰੁਲਦੀ ਛੱਡ ਕੇ ਅੰਗਰੇਜ਼ਾਂ ਦੀ ਬਖਸ਼ੀ ਕੁਰਸੀ ਤੇ ਜਾ ਬੈਠੇ, ਹਕੂਮਤ ਦੀ ਸ਼ਰਾਬ ਵਿਚ ਮਸਤ ਹੋ ਕੇ ਅੰਗਰੇਜ਼ਾਂ ਨਾਲੋਂ ਵਧ ਹਕੂਮਤ-ਪ੍ਰਸਤ ਬਣ ਗਏ, ਅਤੇ ਆਜ਼ਾਦੀ ਦੀਆਂ ਲਹਿਰਾਂ ਦੇ ਗਲ ਕਟਦੇ ਰਹੇ । ਨਾਮਧਾਰੀ ਸਿਖ ਖ਼ੁਸ਼ ਹਨ, ਕਿ ਹਿੰਦੁਸਤਾਨ ਵਿਦੇਸ਼ੀ

ਹਕੂਮਤ ਦੀ ਗੁਲਾਮੀ ਤੋਂ ਆਜ਼ਾਦ ਹੋਇਆ ਹੈ। ਉਨ੍ਹਾਂ ਦੀ ਖੁਸ਼ੀ ਉਸ ਸਿਪਾਹੀ ਦੀ ਸੱਚੀ ਖੁਸ਼ੀ ਹੈ, ਜੋ ਆਪਣੇ ਪਿਆਰੇ ਦੇਸ਼ ਅਤੇ ਆਪਣੀ ਪਿਆਰੀ ਕੌਮ ਦੇ ਬਾਹਰਲੇ ਅਤੇ ਅੰਦਰਲੇ ਦੁਸ਼ਮਣਾਂ ਤੋਂ ਸੈਂਕੜੇ ਘਾਉ ਖਾ ਕੇ, ਵੈਰੀਆਂ ਨਾਲ ਸਨਮੁਖ ਲੜਦਾ ਹੋਇਆ, ਮੈਦਾਨ ਜੰਗ ਵਿਚ ਇਹ ਸੁਣ ਲਵੇ, ਕਿ ਉਸ ਦੇ ਦੇਸ਼ ਨੂੰ ਜਿਤ ਪ੍ਰਾਪਤ ਹੋਈ ਹੈ। ਉਸ ਲਈ ਤਾਕਤ ਹਾਸਲ ਕਰਨ ਯਾ ਭਰਾਵਾਂ ਤੇ ਹਕੂਮਤ ਕਰਨ ਦਾ ਖਿਆਲ ਓਪਰਾ ਜਿਹਾ ਹੈ।

ਨਾਮਧਾਰੀ ਸਿੰਘਾਂ ਨੇ ਅਜ ਤੋਂ ੯੦ ਸਾਲ ਪਹਿਲਾਂ ਅੰਗਰੇਜ਼ਾਂ ਨੂੰ ਹਿੰਦੁਸਤਾਨ ਚੋਂ ਕੱਢਣ ਲਈ, ਵਦੇਸ਼ੀ ਹਕੂਮਤ ਨਾਲ, ਹਰ ਪ੍ਰਕਾਰ ਦਾ ਮੁਕੰਮਲ ਨਾਮਿਲਵਰਤਣ ਕਰਨ, ਖੱਦਰ ਪਹਿਨਣ, ਸਵੈਦੇਸ਼ੀ ਵਸਤਾਂ ਵਰਤਣ, ਦੇ ਪ੍ਰਣ ਚੁੱਕੇ, ਅਤੇ ਅਖੀਰ ਤਕ ਇਨ੍ਹਾਂ ਪ੍ਰਣਾਂ ਨੂੰ ਧਰਮ ਸਮਝ ਕੇ ਨਿਭਾਇਆ। ਅਜ ਭੀ ਸਹੀ ਅਰਥਾਂ ਵਿਚ ਕੇਵਲ ਨਾਮਧਾਰੀ ਘਰਾਨਿਆਂ ਵਿਚ ਹੀ ਅਸਲੀ ਖੱਦਰ ਅਤੇ ਸ਼ੁਧ ਸਵੈਦੇਸ਼ੀ ਵਸਤਾਂ ਦੀ ਵਰਤੋਂ ਧਰਮ ਦਾ ਹਿੱਸਾ ਸਮਝ ਕੇ ਕੀਤੀ ਜਾਂਦੀ ਹੈ।

ਭਾਰਤੀਯ ਜਨਤਾ, ਦੀ ਅੰਗਰੇਜ਼ੀ ਸਾਮਰਾਜ ਦੇ ਵਿਰੁਧ ਆਜ਼ਾਦੀ ਹਾਸਲ ਕਰਨ ਲਈ ਕੀਤੀ ਗਈ ਜੱਦੋ ਜਹਿਦ, ਦਾ ਇਤਿਹਾਸ ਲਿਖਿਆ ਜਾ ਰਿਹਾ ਹੈ। ਹਰ ਇਕ ਪਰਦੇਸ਼ ਵਿਚ ਇਤਿਹਾਸਕ ਸਾਮੱਗਰੀ ਇਕੱਠੀ ਕਰਨ ਲਈ ਕਮੇਟੀਆਂ ਬਣਾਈਆਂ ਗਈਆਂ ਹਨ, ਜੋ ਇਸ ਸਬੰਧ ਵਿਚ ਚੰਗਾ ਕੰਮ ਕਰ ਰਹੀਆਂ ਹਨ। ਇਸ ਇਤਿਹਾਸ ਵਿਚ ਨਾਮਧਾਰੀ ਸੰਪਰਦਾ ਅਤੇ ਲਹਿਰ ਦੀ ਇਕ ਖਾਸ ਗੌਰਵਤਾ ਅਤੇ ਅਸਥਾਨ ਹੈ। ਇਸ ਲਹਿਰ ਦੀ ਇਤਿਹਾਸਕ ਸਾਮੱਗਰੀ ਦੀਆਂ ਜ਼ਰੂਰੀ ਵਸਤਾਂ, ਛਪੀਆਂ, ਅਨਛਪੀਆਂ ਪੁਸਤਕਾਂ, ਬਿਰਧਾਂ ਦੇ ਬਿਆਨ, ਕੂਕਿਆਂ ਵਿਰੁਧ ਮੁਕਦਮਿਆਂ ਦੀਆਂ ਮਿਸਲਾਂ, ਹਾਕਮਾਂ ਦੇ ਹੁਕਮ, ਸਿਖ ਰਾਜਿਆਂ ਦੇ ਫਰਮਾਨ, ਇਸ ਲਹਿਰ ਨਾਲ ਸਬੰਧ ਰਖਣ ਵਾਲੀਆਂ ਥਾਵਾਂ, ਕੋਟਲੇ ਦੀ ਕਤਲਗਾਹ, ਸ਼ੇਰ ਪੁਰ ਦੀ ਗੜ੍ਹੀ, ਮਲੋਦ ਦਾ ਕਿਲਾ, ਰਥੋਂ ਦਾ ਖੂਹ, ਰਾਮ ਬਾਗ ਅੰਮ੍ਰਿਤਸਰ ਦਾ ਬੋਹੜ, ਰਾਏਕੋਟ ਵਿਖੇ ਫਾਂਸੀਆਂ ਦੇਣ ਵਾਲੀ ਥਾਂ, ਅਲਾਹਬਾਦ ਦਾ ਕਿਲ੍ਹਾ, ਰੰਗੂਨ ਵਿਖੇ

ਨਜ਼ਰਬੰਦੀ ਵਾਲੀ ਕੋਠੀ, ਅਤੇ ਮਰਗੋਈ ਦੀ ਜੇਹਲ ਆਦਿ ਹਨ। ਹਰ ਇਕ ਇਤਿਹਾਸਕ ਪ੍ਰੇਮੀ ਅਤੇ ਦੇਸ਼ ਸੇਵਕ ਦਾ ਫਰਜ਼ ਹੈ, ਕਿ ਉਹ ਇਸ ਮਸਾਲੇ ਦੇ ਇਕੱਤਰ ਕਰਨ ਵਿਚ ਮਦਦ ਦੇਵੇ।

੧੭ ਅਤੇ ੧੮ ਜਨਵਰੀ ੧੮੭੨ ਜਾਂ ਅੱਜ ਤੋਂ ੯੩ ਸਾਲ ਪਹਿਲਾਂ, ਮਲੇਰ ਕੋਟਲੇ ਦੇ ਕੱਲਰ ਵਿਚ, ੬੬ ਨਾਮਧਾਰੀ ਸਿੰਘ ਭਾਰਤ ਵਿਚ ਅੰਗਰੇਜ਼ੀ, ਸਾਮਰਾਜ ਵਿਰੁਧ ਬਗ਼ਾਵਤ ਕਰਨ ਦੇ ਜੁਰਮ ਵਿਚ ਖੁਲ੍ਹੇ ਮੈਦਾਨ ਅੰਦਰ ਜਨਤਾ ਸਾਹਮਣੇ ਤੋਪਾਂ ਨਾਲ ਉਡਾਏ ਗਏ। ਅੰਗਰੇਜ਼ਾਂ ਦੀ ਹਕੂਮਤ ਸੀ, ਸਿੱਖ ਰਾਜੇ ਮਹਾਰਾਜੇ ਉਹਨਾਂ ਦੇ ਆਗਿਆਕਾਰ ਪੁੱਤਰ ਤੇ ਹੱਥ ਬੱਧੇ ਗੁਲਾਮ ਸਨ। ਕਿਸੇ ਦੀ ਕੀ ਤਾਕਤ ਸੀ, ਕਿ ਇਨ੍ਹਾਂ ਕੌਮੀ ਪ੍ਰਵਾਨਿਆਂ ਦੀਆਂ ਖਿੰਡੀਆਂ ਪਈਆਂ ਹੱਡੀਆਂ ਵਾਲੀ ਥਾਂ ਤੇ ਜਾ ਕੇ ਚੁਪ ਚੁਪੀਤੇ ਵੀ ਦੋ ਹੰਝੂ ਕੇਰ ਸਕਦਾ।

ਨੀਲੇ ਅਸਮਾਨ ਦੀ ਛੱਤ ਹੇਠ ਪਈਆਂ ਸ਼ਹੀਦਾਂ ਦੀਆਂ ਹੱਡੀਆਂ, ਦੇਸ਼ ਸੇਵਾ ਦੇ ਰਾਹ ਜਾਂਦਿਆਂ ਰਾਹੀਆਂ ਨੂੰ, ਇਹ ਆਵਾਜ਼ਾਂ ਦਿਆ ਕਰਦੀਆਂ ਸਨ।

ਸਾਡੀ ਮੜ੍ਹੀ ਗਰੀਬਾਂ ਦੀ ਹੈ,
ਨਾ ਫੁਲ ਚੜ੍ਹਨ ਨਾ ਦੀਵੇ ਬਲਦੇ।
ਬੁਲਬੁਲ ਮਾਰੂ ਰਾਗ ਨਹੀਂ ਗਾਂਦੀ,
ਫੰਗ ਪਰਵਾਨੇ ਦੇ ਨਹੀਂ ਸੜਦੇ।
ਖੱਫਨ ਟਾਕੀ ਮਿਲੀ ਨਾ ਸਾਨੂੰ,
ਧਰਤੀ ਦੋ ਗਜ਼ ਵੇਹਲ ਨਾ ਦਿਤਾ।
ਵਾਹਵਾਹ ਵਾਯੂ ਸਦ ਬਲਿਹਾਰੇ,
ਸਿਰ ਅਪਣੇ ਸਾਨੂੰ ਚੁਕ ਲੀਤਾ।

ਰੱਕੜ ਦੇ ਇਰਦ ਗਿਰਦ ਦੇ ਪਿੰਡਾਂ ਵਿਚ ਇਹ ਰਵਾਇਤਾਂ ਅਜੇ ਤੀਕ ਚਲੀਆਂ ਆਉਂਦੀਆਂ ਹਨ, ਕਿ ਏਥੇ ਬਹੁਤ ਵਾਰੀ ਕੂਕੇ ਸ਼ਹੀਦਾਂ ਦੇ ਹਾੜ ਬੋਲਿਆ ਕਰਦੇ ਸਨ। ਢੋਲਕ, ਛੈਣਿਆਂ ਨਾਲ ਸ਼ਬਦ ਪੜ੍ਹਦੇ ਸ਼ਹੀਦਾਂ ਦੀਆਂ ਆਵਾਜ਼ਾਂ, ਅਤੇ ਸਤਿ ਸ੍ਰੀ ਅਕਾਲ ਦੇ ਜੈਕਾਰਿਆਂ

ਦੀਆਂ ਕੂੰਜਾਂ ਅਕਾਸ਼ ਵਿਚੋਂ ਟਿਕੀਆਂ ਰਾਤਾਂ ਵਿਚ ਸਾਫ਼ ਸੁਣਾਈ ਦਿਆ ਕਰਦੀਆਂ ਸਨ। ਭਾਵੇਂ ਲੇਖਕ ਅਤੇ ਇਤਿਹਾਸਕਾਰਾਂ ਲਈ ਇਹ ਕੇਵਲ ਮਨੋਕਲਪਤ ਵਹਿਮ ਹੀ ਹਨ, ਪਰ ਇਸ ਨਾਲ ਆਮ ਜਨਤਾ ਦੇ ਮਨਾਂ ਤੇ ਪਏ ਪਰਭਾਵਾਂ ਦਾ ਅੰਦਾਜ਼ਾ ਲਗ ਸਕਦਾ ਹੈ।

ਇਟ ਚੂਨੇ ਤੇ ਗੱਚ ਪੱਥਰ ਦੀ,
ਸਾਡੀ ਯਾਦ ਨਾ ਕੋਈ।
ਨਾ ਸਮਾਧ, ਨਾ ਛਤਰੀ, ਗੁੰਬਦ,
ਨਾ ਹੈ ਮੜ੍ਹੀ ਮਟੋਈ।
ਇਕੋ ਤਾਂਘ ਰਹੀ ਮਨ ਸਾਡੇ,
ਤੜਪ ਰਹੀ ਤੜਪਾਂਦੀ।
ਗੋਰੇ ਸ਼ਾਹੀ ਸਾਮਰਾਜ ਦੀ,
ਕਦ ਜੜ੍ਹ ਪੁੱਟੀ ਜਾਂਦੀ।
ਦਰਸ਼ਨ ਕਾਰਨ ਦੇਸ਼-ਸੇਵਕਾਂ,
ਅਸਾਂ ਇਹ ਵੇਸ ਬਣਾਏ।
ਪਿਆਰਿਆਂ ਨੂੰ ਜੀ ਆਇਆਂ ਕਹੀਏ,
ਹੱਡੀਆਂ ਫਰਸ਼ ਬਛਾਏ।
ਦੇਸ਼ ਆਜ਼ਾਦ ਹੋਵੇ ਕਦ ਸਾਡਾ,
ਸਫਲ ਹੋਵੇ ਕੁਰਬਾਨੀ।
ਕਦੇ ਕਦਾਈਂ ਚੇਤੇ ਆਈਏ,
ਏਹੋ ਜਗਤ ਨਿਸ਼ਾਨੀ।

ਭਾਰਤ ਨੂੰ ਆਜ਼ਾਦੀ ਮਿਲਣ ਤੋਂ ਪਿਛੋਂ, ਅਠਵੇਂ ਸਾਲ ਅੰਦਰ ੧੭ ਅਤੇ ੧੮ ਜਨਵਰੀ ੧੯੫੫ ਨੂੰ ਨਾਮਧਾਰੀ ਸਿੰਘਾਂ ਨੇ ਇਕੱਤ੍ਰ ਹੋਕੇ ਗੁਰੂ ਪਰਤਾਪ ਸਿੰਘ ਜੀ ਮਹਾਰਾਜ ਦੀ ਅਗਵਾਈ ਹੇਠ, ਦੇਸ਼ ਭਗਤ ਸ਼ਹੀਦਾਂ ਦੇ ਲਹੂ ਮਿੱਝ ਅਤੇ ਹੱਡੀਆਂ ਨਾਲ ਗੁੱਝ ਕੇ ਪਵਿੱਤ੍ਰ ਹੋਈ ਧਰਤੀ ਤੇ, ਪਹਿਲੀ ਵਾਰ ਸ਼ਬਦ ਬਾਣੀ ਦਾ ਅਖੰਡ ਕੀਰਤਨ ਕਰਦਿਆਂ ਸ਼ਹੀਦੀ ਦਿਹਾੜੇ ਮਨਾਏ।

# ਕੁਝ ਹੋਰ

ਅੰਗਰੇਜ਼ ਹਾਕਮਾਂ ਨੇ ਨਾਮਧਾਰੀ ਲਹਿਰ ਨੂੰ ਦਬੌਣ ਖਾਤਰ, ਇਸ ਪ੍ਰਕਾਰ ਦੀਆਂ ਸਖਤੀਆਂ ਕੀਤੀਆਂ, ਜਿਨ੍ਹਾਂ ਦੀ ਮਸਾਲ ਭਾਰਤ ਦੀ ਕਿਸੇ ਹੋਰ ਰਾਜਸੀ ਪਾਰਟੀ ਦੇ ਇਤਿਹਾਸ ਵਿਚ ਨਹੀਂ ਮਿਲਦੀ। ਗੁਰੂ ਰਾਮ ਸਿੰਘ ਜੀ ਅਤੇ ਨਾਮੀ ਸੂਬਿਆਂ ਨੂੰ ਦੇਸ਼ ਨਕਾਲਾ ਦੇਵਣ ਯਾ ਸੰਨ ੧੮੭੨ ਤੋਂ ੧੯੨੩ ਤਕ ੫੦ ਸਾਲ ਪੁਲੀਸ ਦੀ ਚੌਕੀ ਨਾਮਧਾਰੀ ਕੇਂਦਰ, ਭੈਣੀ ਸਾਹਿਬ ਵਿਖੇ ਗੁਰੂ ਹਰੀ ਸਿੰਘ ਜੀ ਅਤੇ ਉਨ੍ਹਾਂ ਤੋਂ ਪਿਛੋਂ ਗੁਰੂ ਪਰਤਾਪ ਸਿੰਘ ਜੀ ਦੀ, ਰਿਹਾਇਸ਼ ਵਾਲੇ ਮਕਾਨ ਦੀ ਡਿਉੜੀ ਵਿਚ ਬੈਠੀ ਰਹੀ। ਅੰਦਰੋਂ ਬਾਹਰ ਜਾਣ ਵਾਲੇ ਅਤੇ ਬਾਹਰ ਤੋਂ ਅੰਦਰ ਆਵਣ ਵਾਲੇ ਹਰ ਇਕ ਇਸਤਰੀ ਮਰਦ ਦੀ ਤਲਾਸ਼ੀ ਲਈ ਜਾਂਦੀ। ਟੱਬਰ ਦੇ ਹਰ ਇਕ ਜੀਅ ਅਤੇ ਗੁਰਦੁਵਾਰੇ ਵਿਚ ਰਹਿਣ ਵਾਲੇ

ਸਿਖ ਸੇਵਕ, ਇਸਤਰੀ ਮਰਦ ਨੂੰ ਭੈਣੀ ਸਾਹਿਬ ਤੋਂ ਬਾਹਰ ਜਾਵਣ ਲਈ ਸਰਕਾਰ ਤੋਂ ਅਜਾਜ਼ਤ ਲੈਣੀ ਪੈਂਦੀ ਅਤੇ ਦੋਨਾਂ ਥਾਂਵਾਂ ਦੇ ਥਾਣਿਆਂ ਵਿਚ ਆਉਣ ਜਾਣ ਦੀ ਇਤਲਾਹ ਦੇਣੀ ਪੈਂਦੀ । ਨਾਮਧਾਰੀਆਂ ਦੇ ਦੀਵਾਨਾਂ, ਮੇਲਿਆਂ, ਸ੍ਰੀ ਗੁਰੂ ਗਰੰਥ ਸਾਹਿਬ ਦੇ ਪਾਠਾਂ ਦੇ ਭੋਗ ਪਾਉਣ ਦੇ ਸਮਾਗਮਾਂ, ਅਨੰਦ ਕਾਰਜਾਂ ਦੇ ਸਮਿਆਂ ਦੇ ਇਕੱਠਾਂ, ਆਦਿ ਤੇ ੫੦ ਸਾਲ ਲਗਾਤਾਰ ਕਰੜੀਆਂ ਪਾਬੰਦੀਆਂ ਲੱਗੀਆਂ ਰਹੀਆਂ । ਜੇ ਕਿਧਰੇ ਸੁਤੇ ਸਿਧ ਹੀ ੫ ਤੋਂ ਜ਼ਿਆਦਾ ਨਾਮਧਾਰੀ ਇਕੱਠੇ ਹੋ ਜਾਂਦੇ, ਤਦ ਪਕੜ ਲਏ ਜਾਂਦੇ । ਸਜ਼ਾਵਾਂ ਹੁੰਦੀਆਂ ਅਤੇ ਜੁਰਮਾਨੇ ਕੀਤੇ ਜਾਂਦੇ । ਇਸ ੫੦ ਸਾਲ ਦੇ ਅਰਸੇ ਵਿਚ ਸੈਂਕੜੇ ਨਾਮਧਾਰੀਆਂ ਨੂੰ ਛੋਟੇ ਛੋਟੇ ਅਪਰਾਧਾਂ ਦੇ ਬਹਾਨੀਂ ਜੇਹਲਾਂ ਦੀਆਂ ਸਜ਼ਾਵਾਂ ਹੋਈਆਂ ਅਤੇ ਉਨ੍ਹਾਂ ਦੀਆਂ ਜਾਇ-ਦਾਦਾਂ ਜੁਰਮਾਨਿਆਂ ਵਿਚ ਕੁਰਕ ਅਤੇ ਨੀਲਾਮ ਕੀਤੀਆਂ ਗਈਆਂ । ਪੰਜਾਬ ਵਿਚ ਅਤੇ ਸਿਖ ਰਿਆਸਤਾਂ ਵਿਚ ਰਹਿਣ ਵਾਲੇ ਨਾਮਧਾਰੀ ਜੁਰਾਇਮ ਪੇਸ਼ਾ ਜਾਤੀਆਂ ਵਾਕਰ ਆਪਣੇ ਆਪਣੇ ਪਿੰਡਾਂ ਵਿਚ ਹਦੂਦ ਬੰਦ ਸਨ । ਨੰਬਰਦਾਰਾਂ ਅਤੇ ਚੋਕੀਦਾਰਾਂ ਨੂੰ ਸਖਤ ਹਦਾਇਤਾਂ ਸਨ, ਕਿ ਉਹ ਨਾਮਧਾਰੀਆਂ ਸਬੰਧੀ ਹਰ ਪ੍ਰਕਾਰ ਦੀਆਂ ਖਬਰਾਂ ਸਰਕਾਰ ਨੂੰ ਇਕ ਦਮ ਦੱਸਣ । ਹਠੀਲੇ ਨਾਮਧਾਰੀਆਂ ਨੇ ਸਬਰ, ਸ਼ੁਕਰ, ਰਜ਼ਾ, ਅੰਦਰ ਰਹਿਕੇ ਭਜਨ ਬੰਦਗੀ ਦੇ ਪਰਤਾਪ ਵਦੇਸ਼ੀ ਹਕੂਮਤ

ਵਿਰੁਧ ਸੰਨ ੧੮੫੭ ਵਿਚ ਜਗਾਈ ਗਈ ਦੇਸ਼ ਸਵਤੰਤਰਤਾ, ਸਮਾਜਕ ਸੁਧਾਰ ਅਤੇ ਧਰਮ ਪਰਚਾਰ ਜੋਤ ਨੂੰ ਅਜ ਤਕ ਜਗਦਿਆਂ ਰਖਿਆ ਹੈ।

ਭਾਰਤੀਯ ਨੈਸ਼ਨਲ ਕਾਂਗਰਸ ਵੱਲੋਂ ਮਹਾਤਮਾ ਗਾਂਧੀ ਜੀ ਦੀ ਅਗਵਾਈ ਹੇਠ ਚਲਾਈ ਗਈ, ਅੰਗਰੇਜ਼ੀ ਸਰਕਾਰ ਨਾਲ, ਨਾਮਿਲਵਰਤਨ ਕਰਨ, ਸੁਦੇਸ਼ੀ ਵਰਤਣ, ਹੱਥੀਂ ਕੱਤੇ ਅਤੇ ਹੱਥੀਂ ਬੁਣੇ ਖੱਦਰ ਦੇ ਕਪੜੇ ਪਹਿਨਣ, ਖਾਨ, ਪਾਨ, ਪਹਿਰਾਨ ਵਿਚ ਸਾਦਾ ਰਹਿਣ, ਸਕੂਲਾਂ, ਕਾਲਜਾਂ, ਅਦਾਲਤਾਂ ਆਦਿ ਦੇ ਬਾਈਕਾਟ ਦੀ ਲਹਿਰ, ਚੱਲਣ ਸਮੇਂ, ਨਾਮਧਾਰੀ ਸਿੰਘਾਂ ਨੇ ਕਾਂਗਰਸ ਦੇ ਦੇਸ਼ ਸਵਤੰਤਰਤਾ ਦੇ ਕਾਰਯਕਰਮ ਨੂੰ ਅਪਣਾ ਲਿਆ। ਜਲਿਆਂ ਵਾਲੇ ਦੇ ਖੂਨੀ ਵਾਕੇ ਪਿੱਛੋਂ, ਅਤੇ ਪੰਜਾਬ ਵਿਚ ਅੰਗਰੇਜ਼ੀ ਹਾਕਮਾਂ ਵੱਲੋਂ ਮਾਰਸ਼ਲ ਲਾ ਲਗਾਏ ਜਾਣ ਉਪਰੰਤ ਨਾਮਧਾਰੀ ਸਿੰਘਾਂ ਨੇ ਪੰਜਾਬ ਕਾਂਗਰਸ ਦਾ ਮਸ਼ਹੂਰ ਪਹਿਲਾ ਜਲਸਾ ਆਪਣੇ ਪਰਸਿੱਧ ਗੜ੍ਹ ਪਿੰਡ ਮੁਠੱਡੇ ਜ਼ਿਲਾ ਜਾਲੰਧਰ ਵਿਚ ਕਰਵਾਇਆ। ਇਸ ਜਲਸੇ ਵਿਚ ਡਾਕਟਰ ਕਿਚਲੂ, ਡਾਕਟਰ ਸੱਤਯਾਪਾਲ, ਮੌਲਾਨਾ ਅਬਦੁਲ ਕਾਦਰ ਕਸੂਰੀ, ਮੌਲਵੀ ਹਬੀਬਉਲ-ਰਹਿਮਾਨ ਲੁਧਿਆਣੇ ਵਾਲੇ ਆਦਿ ਪੰਜਾਬ ਦੇ ਉਸ ਸਮੇਂ ਦੇ ਸਿਰਲੱਥ ਕਾਂਗਰਸ ਨੇਤਾ ਸ਼ਾਮਲ ਹੋਏ। ਜਲਸਾ ਬਹੁਤ ਕਾਮਯਾਬ ਸੀ, ਅਤੇ ਮਹਾਰਾਜ

ਨਿਹਾਲ ਸਿਘ ਜੀ ਅਤੇ ਮਹਾਰਾਜ ਗੁਰਦਿਆਲ ਸਿੰਘ ਜੀ ਦੇ ਕਾਂਗਰਸ ਵਿਚ ਸ਼ਾਮਲ ਹੋਣ ਨਾਲ ਪੰਜਾਬ ਦੀ ਮਰ ਰਹੀ ਕਾਂਗਰਸ ਵਿਚ ਮੁੜ ਜਾਨ ਆ ਗਈ । ਦੂਸਰੇ ਜਲਸੇ ਦਾ ਪਰਬੰਧ ਭੀ ਨਾਮਧਾਰੀਆਂ ਨੇ ਜ਼ਿਲਾ ਹੁਸ਼ਿਆਰਪੁਰ ਵਿਚ ਕੀਤਾ । ਇਸ ਤੇ ਥੋੜੇ ਦਿਨਾਂ ਪਿੱਛੋਂ ਸਰਕਾਰ ਪੰਜਾਬ ਨੇ ਨਾਮਧਾਰੀਆਂ ਦੇ ਕੇਂਦਰ ਅਸਥਾਨ ਭੈਣੀ ਸਾਹਿਬ ਤੋਂ ਪੁਲੀਸ ਦੀ ਚੌਕੀ ਉਠਾ ਲਈ ।

੧੯੨੯ ਦੇ ਲਾਹੌਰ ਵਾਲੇ ਕਾਂਗਰਸ ਸਮਾਗਮ ਦੇ ਸਮੇਂ, ਜਿਸ ਜ਼ਰੂਰੀ ਅਤੇ ਔਖੇ ਕਾਰਜ ਨੂੰ ਨਾਮਧਾਰੀ ਸਿੱਖਾਂ ਨੇ ਆਪਣੇ ਜ਼ਿਮੇ ਲੈ ਕੇ ਨਿਭਾਇਆ, ਉਹ ਨਾਮਧਾਰੀਆਂ ਤੋਂ ਬਗੈਰ ਪੰਜਾਬ ਵਿਚ ਸ਼ਾਇਦ ਹੀ ਹੋਰ ਕੋਈ ਜਮਾਤ ਨਿਭਾ ਸਕਦੀ । ਇਸ ਸਮੇਂ ਅੰਗਰੇਜ਼ ਹਾਕਮ ਅਤੇ ਉਨ੍ਹਾਂ ਦੇ ਦੇਸੀ ਕਰਮਚਾਰੀ ਪੂਰਾ ਜ਼ੋਰ ਇਸ ਗੱਲ ਤੇ ਲਗਾ ਰਹੇ ਸਨ, ਕਿ ਕੋਈ ਸਿਖ ਮਾਤਰ ਇਸ ਸਮਾਗਮ ਵਿਚ ਸ਼ਾਮਲ ਨ ਹੋਵੇ । ਬਾਬਾ ਖੜਕ ਸਿੰਘ, ਮਾਸਟਰ ਤਾਰਾ ਸਿੰਘ ਅਤੇ ਉਸ ਸਮੇਂ ਦੇ ਅਕਾਲੀ ਸਿਖ ਆਗੂ ਇਸ ਸਮਾਗਮ ਵਿਚ ਹਿੱਸਾ ਲੈਣ ਵਾਲੇ ਸਿੱਖਾਂ ਨੂੰ ਪਤਿਤ, ਕਾਫਰ ਅਤੇ ਬੇਦੀਨ ਹੋਵਣ ਦੇ ਹੁਕਮਨਾਮੇ ਯਾ ਫਤਵੇ ਦੇ ਚੁੱਕੇ ਸਨ । ਪਰ ਦੇਸ਼ ਸਵਤੰਤਰਤਾ ਦੇ ਪਰਵਾਨੇ ਨਾਮਧਾਰੀ ਸਿੰਘਾਂ ਨੇ ਇਸ ਸਮਾਗਮ ਵਿਚ ਗੱਜ ਵੱਜ ਕੇ ਪੂਰਾ ਪੂਰਾ ਹਿੱਸਾ ਲਿਆ । ਐਸਾ ਪਰਬੰਧ

ਕੀਤਾ, ਕਿ ਹਕੂਮਤ ਅਤੇ ਜਨਤਾ ਦੋਨੋਂ ਹੈਰਾਨ ਰਹਿ ਗਈਆਂ । ਜਦ ਸਮਾਗਮ ਦੇ ਪਰਧਾਨ ਸ੍ਰੀ ਜਵਾਹਰ ਲਾਲ ਜੀ ਨਹਿਰੂ ਦਾ ਜਲੂਸ ਨਿਕਲਣ ਲੱਗਾ, ਤਦ ਅੱਖ ਦੇ ਫੋਰੇ ਵਿਚ ਇਕ ਦਮ ਹੀ ਇਕ ਸੌ ਸ਼ੁਧ ਸਫੈਦ ਖੱਦਰ ਦੇ ਬਸਤਰਾਂ ਵਾਲੇ ਘੋੜ ਚੜ੍ਹੇ ਨਾਮਧਾਰੀ, ਜਲੂਸ ਦੀ ਅਗਵਾਈ ਕਰਨ ਲਈ ਆ ਹਾਜ਼ਰ ਖਲੋਤੇ। ਇਹ ਇਸ ਜਮਾਤ ਦੀ ਦੇਸ਼ਭਗਤੀ ਦੀ ਜ਼ਾਹਰਾ ਕਰਾਮਾਤ ਦਾ ਇਕ ਅਦੁਤੀ ਨਮੂਨਾ ਸੀ । ਹਜ਼ਾਰਾਂ ਦੀ ਗਿਣਤੀ ਵਿਚ ਨਾਮਧਾਰੀ ਸਮਾਗਮ ਵਿਚ ਸ਼ਾਮਲ ਹੋਏ। ਨਾਮਧਾਰੀਆਂ ਨੇ ਪੰਡਾਲ ਵਿਚ ਲੰਗਰ ਲਗਾਕੇ ਮੁਫਤ ਪਰਸ਼ਾਦੇ ਛਕਾਏ । ਪੂਰਨ ਆਜ਼ਾਦੀ ਦੇ ਮਤੇ ਦੀ ਖੁਲ੍ਹੇ ਤੌਰ ਤੇ ਹਮਾਇਤ ਕੀਤੀ, ਅਤੇ ਭਾਰਤ ਮਾਤਾ ਨੂੰ ਵਦੇਸ਼ੀ ਹਾਕਮਾਂ ਦੇ ਪੰਜਿਆਂ ਵਿੱਚੋਂ ਕੱਢਣ ਲਈ ਕਾਂਗਰਸ ਨੇਤਾਵਾਂ ਨੂੰ ਤਨ, ਮਨ, ਧਨ ਦੀਆਂ ਕੁਰਬਾਨੀਆਂ ਦੇਵਣ ਦੇ ਯਕੀਨ ਦਵਾਏ ਅਤੇ ਪਰਨ ਦਿੱਤੇ।

ਅੰਗਰੇਜ਼ੀ ਸਾਮਰਾਜ ਦੇ ਭਾਰਤ ਵਿਚ ਹੁੰਦਿਆਂ ਸਹੀ ਸਹੀ ਨਾਮਧਾਰੀ ਇਤਿਹਾਸ ਲਿਖਣਾ ਵਦੇਸ਼ੀ ਹਕੂਮਤ ਦੀ ਬੇਇਨਸਾਫੀ ਅਤੇ ਜ਼ੁਲਮ ਦੀ ਨੰਗੀ ਤਸਵੀਰ ਖਿਚ ਕੇ ਜਨਤਾ ਦੇ ਪੇਸ਼ ਕਰਨ ਸਮਾਨ ਸੀ, ਜਿਸਨੂੰ ਅੰਗਰੇਜ਼ੀ ਹਾਕਮ ਕਦੀ ਭੀ ਨਹੀਂ ਸਹਾਰ ਸਕਦੇ ਸਨ। ਸਰਕਾਰੀ ਦਫਤਰਾਂ ਵਿਚ ਲੋੜੀਂਦਾ ਇਤਿਹਾਸਕ

ਮਸਾਲਾ ਮੌਜੂਦ ਸੀ, ਪਰ ਕਿਸੇ ਭੀ ਇਤਿਹਾਸਕਾਰ ਨੇ ਇਸ ਨੂੰ ਦੇਖਣ, ਪੜਚੋਲਣ ਅਤੇ ਸੱਚ ਲਿਖਣ ਦੀ ਖੇਚਲ ਦਾ ਹੀਆ ਨਾ ਕੀਤਾ। ਨਾਮਧਾਰੀ ਲਿਖਾਰੀਆਂ ਨੇ ਭੀ ਜਾਨਣ ਵਾਲੇ ਸਜਣਾਂ ਦੀ ਜ਼ਬਾਨੀ ਹਾਲਾਤ ਇਕੱਠੇ ਕੀਤੇ। ਇਸ ਅਣਛਪੀ ਪੁਸਤਕ ਦਾ ਨਾਮ "ਸੁਤਿਗੁਰ ਬਿਲਾਸ" ਹੈ। ਇਸ ਦੇ ਕਰਤਾ ਸੰਤ ਸੰਤੋਖ ਸਿੰਘ ਜੀ ਨੇ ਇੰਨ ਬਿੰਨ ਉਹੀ ਸ਼ਬਦ ਵਰਤੇ ਹਨ, ਜੋ ਦੱਸਣ ਵਾਲਿਆਂ ਨੇ ਉਨ੍ਹਾਂ ਨੂੰ ਦੱਸੇ। ਇਤਿਹਾਸਕ ਨੁਕਤੇ ਤੋਂ ਇਹ ਪੁਸਤਕ ਬਹੁਤ ਹੀ ਅਮੋਲਕ ਹੈ।

ਨਾਮਧਾਰੀ ਇਤਿਹਾਸ ਮੁਕੰਮਲ ਨਹੀਂ ਹੋ ਸਕਦਾ, ਜਦ ਤਕ ਸਰਕਾਰੀ ਦਫਤਰਾਂ ਵਿਚ ਪਈ ਸਾਮਗਰੀ, ਅਤੇ ਨਾਮਧਾਰੀ ਲਿਖਾਰੀਆਂ ਦੀਆਂ ਲਿਖਤਾਂ ਨੂੰ, ਖਾਲਸ ਇਤਿਹਾਸਕ ਖੋਜ ਦੇ ਨੁਕਤੇ ਨੂੰ ਸਾਹਮਣੇ ਰਖ ਕੇ, ਪੜ੍ਹਿਆ ਅਤੇ ਪੜਚੋਲਿਆ ਨ ਜਾਵੇ। ਸਰਕਾਰੀ ਮਿਸਲਾਂ ਵਿੱਚੋਂ ਚੰਗੀ ਵਾਕਫੀਅਤ ਮਿਲਦੀ ਹੈ, ਪਰ ਨਿਰਾ ਹੀ ਇਨ੍ਹਾਂ ਮਿਸਲਾਂ ਦੇ ਆਧਾਰ ਤੇ ਸਹੀ ਇਤਿਹਾਸ ਨਹੀਂ ਲਿਖਿਆ ਜਾ ਸਕਦਾ। ਇਨ੍ਹਾਂ ਮਿਸਲਾਂ ਨੂੰ ਤਿਆਰ ਕਰਨ ਵਾਲੇ ਅੰਗਰੇਜ਼ ਹਾਕਮ, ਨਾਮਧਾਰੀਆਂ ਦੀ ਸਾਰੀ ਜਮਾਤ ਨੂੰ ਵਦੇਸ਼ੀ ਹਕੂਮਤ ਵਰੁਧ ਬਾਗ਼ੀਆਂ ਦਾ ਫਿਰਕਾ ਸਮਝਦੇ ਸਨ।

ਲੇਖਕ ਨੂੰ ਨਾਮਧਾਰੀਆਂ ਯਾ ਕੂਕਿਆਂ ਸੰਬੰਧੀ ਸਰਕਾਰੀ ਦਫਤਰਾਂ ਵਿਚ ਸਾਂਭ ਕੇ ਰੱਖੇ ਹੋਏ ਕਾਗ਼ਜ਼ਾਂ, ਮਿਸਲਾਂ ਆਦਿ ਦੇ ਦੇਖਣ ਅਤੇ ਪੜ੍ਹਣ ਦਾ ਮੌਕਾ ਮਿਲਿਆ ਹੈ । ਇਸ ਦੇ ਨਾਲ ਹੀ ਨਾਮਧਾਰੀ ਲਖਾਰੀਆਂ ਦੀਆਂ ਲਿਖਤਾਂ ਭੀ ਲੇਖਕ ਨੂੰ ਮਿਲ ਗਈਆਂ ਸਨ। ਲੇਖਕ ਨੇ ਅਜੇ ਤਕ ਨਾਮਧਾਰੀਆਂ ਸੰਬੰਧੀ ਸਿਖ ਰਿਆਸਤਾਂ ਦੇ ਦਫਤਰਾਂ ਵਿਚ ਪਏ ਪੁਰਾਣੇ ਕਾਗ਼ਜ਼ਾਂ ਅਤੇ ਮਿਸਲਾਂ ਨੂੰ ਨਹੀਂ ਦੇਖਿਆ । ਜੋ ਮਸਾਲਾ ਲੇਖਕ ਨੂੰ ਮਿਲਿਆ, ਉਸ ਦੀ ਉਸ ਨੇ ਖੁਲ੍ਹੀ ਵਰਤੋਂ ਕੀਤੀ ਹੈ।

ਇਤਿਹਾਸ ਖੋਜ ਦੀ ਕਿਸੇ ਪੁਸਤਕ ਨੂੰ ਭੀ, ਪੂਰਨ ਤੌਰ ਤੇ ਮੁਕੰਮਲ ਨਹੀਂ ਕਿਹਾ ਜਾ ਸਕਦਾ। ਪਰਾਪਤ ਹੋਈ ਸਾਮਗਰੀ ਦੇ ਆਧਾਰ ਤੇ ਹੀ ਲੇਖਕ ਵਾਕਿਆਤ ਦੀ ਲੜੀ ਨੂੰ ਪਰੋਂਦਾ ਹੈ । ਜਿਉਂ ਜਿਉਂ ਨਵੀਂ ਇਤਿਹਾਸਕ ਸਾਮਗਰੀ ਮਿਲਦੀ ਜਾਵੇ, ਇਤਿਹਾਸ ਵਿਚ ਵਾਧਾ ਹੁੰਦਾ ਰਹਿੰਦਾ ਹੈ। ਲੇਖਕ ਨੂੰ ਨਿਰਸੰਦੇਹ ਹੀ ਪਹਿਲੇ ਇਕ ਦੋ ਲਿਖਾਰੀਆਂ ਨਾਲੋਂ ਬਹੁਤ ਜ਼ਿਆਦਾ ਇਤਿਹਾਸਕ ਸਾਮਗਰੀ ਮਿਲੀ ਹੈ । ਇਨ੍ਹਾਂ ਲਿਖਾਰੀਆਂ ਨੇ ਨਾਮਧਾਰੀ ਇਤਿਹਾਸ ਨੂੰ ਸੰਨ ੧੮੭੨ ਤਕ ਲਿਖ ਕੇ ਖਤਮ ਕਰ ਦਿੱਤਾ ਹੈ। ਇਨ੍ਹਾਂ ਵਿੱਚੋਂ ਇਕ ਵਿਦਵਾਨ ਲੇਖਕ ਸੱਜਣ ਨੇ, ਅਧੂਰੀਆਂ ਸਰਕਾਰੀ ਰੀਪੋਰਟਾਂ ਨੂੰ, ਅਨਗਹਿਲੀ ਨਾਲ ਪੜ੍ਹ ਕੇ,

ਬਿਨਾਂ ਵੀਚਾਰੇ ਅਤੇ ਟਾਕਰਾ ਕੀਤੇ, ਵਾਕ੍ਰਿਆਤ ਦੀਆਂ ਤਾਰੀਖਾਂ ਵਿਚ ਇਕ ਇਕ ਸਾਲ ਦਾ ਫਰਕ ਪਾ ਦਿੱਤਾ ਹੈ। ਇਸੇ ਤਰ੍ਹਾਂ ਵਾਕ੍ਰਿਆਤ ਲਿਖਣ ਵਿਚ ਭੀ ਸਖਤ ਟਪਲੇ ਖਾਂਹਦੇ ਹਨ, ਅਤੇ ਜ਼ਾਤੀ ਈਰਖਾ ਦਖਾਈ ਹੈ। ਦੂਜੀ ਯਾ ਤੀਜੀ ਛਾਪ ਵਿਚ ਭੀ ਭੁਲੇਖਿਆਂ ਅਤੇ ਗਲਤੀਆਂ ਨੂੰ ਠੀਕ ਕਰਨ ਦੀ ਖੇਚਲ ਨਹੀਂ ਕੀਤੀ ।

ਇਸ ਪੁਸਤਕ ਦੇ ਲਿਖਣ ਅਤੇ ਛਾਪਣ ਵਿਚ ਲੇਖਕ ਨੂੰ ਬਹੁਤ ਸਾਰੇ ਸੱਜਣਾਂ ਨੇ ਮਦਦ ਦਿੱਤੀ ਹੈ। ਸਭ ਤੋਂ ਪਹਿਲਾਂ ਲੇਖਕ ਸਰਦਾਰ ਸੁਰਜੀਤ ਸਿੰਘ ਜੀ ਸਾਹਿਬ ਮਜੀਠੀਆ, ਉਪਰਕਸ਼ਾ ਮੰਤਰੀ ਭਾਰਤ ਸਰਕਾਰ ਦਾ ਦਿਲੋਂ ਧੰਨਯਵਾਦ ਕਰਦਾ ਹੈ, ਜਿਨ੍ਹਾਂ ਨੇ ਲੇਖਕ ਨੂੰ ਅਪਣਾ ਨਿੱਜੀ ਨੌਕਰ ਹੋਣ ਦੀ ਹੈਸੀਅਤ ਵਿਚ, ਇਤਿਹਾਸ ਲਿਖਣ ਲਈ ਹਰ ਪਰਕਾਰ ਦੀਆਂ ਆਸਾਨੀਆਂ ਦਿੱਤੀਆਂ। ਸਿਰੀਮਾਨ ਲਾਲਾ ਫੀਰੋਜ਼ਚੰਦ ਜੀ ਨੇ ਲੇਖਕ ਨੂੰ ਇਸ ਪੁਸਤਕ ਦੇ ਲਿਖਣ ਲਈ ਪਰੇਰਨਾ ਕੀਤੀ।

ਇਹ ਪੁਸਤਕ ਕਦੀ ਭੀ ਇਸ ਰੂਪ ਵਿਚ ਨ ਲਿਖੀ ਜਾਂਦੀ, ਜੇਕਰ ਸਮੇਂ ਦੇ ਨਾਮਧਾਰੀ ਆਗੂ, ਗੁਰੂ ਪਰਤਾਪ ਸਿੰਘ ਜੀ ਆਪਣੇ ਪੁਸਤਕਾਲਯ ਦੀਆਂ ਸਾਰੀਆਂ ਛਪੀਆਂ ਅਤੇ ਅਣਛਪੀਆਂ ਪੁਸਤਕਾਂ ਬਗ਼ੈਰ

ਕਿਸੇ ਸ਼ਰਤ ਦੇ, ਲੇਖਕ ਦੇ ਹਵਾਲੇ ਨ ਕਰ ਦਿੰਦੇ। ਅਣਛਪੀਆਂ ਪੁਸਤਕਾਂ ਵਿਚੋਂ ਖਾਸ ਕਰਕੇ "ਸਤਿਗੁਰ ਬਿਲਾਸ" ਲਈ ਲੇਖਕ ਆਪ ਜੀ ਦਾ ਬਹੁਤ ਹੀ ਧੰਨਯਵਾਦੀ ਹੈ। ਇਸ ਤੋਂ ਬਗੈਰ ਆਪ ਜੀ ਦੇ ਦੋਨੋਂ ਸਾਹਿਬਜ਼ਾਦੇ ਬਾਬਾ ਜਗਜੀਤ ਸਿੰਘ ਜੀ ਅਤੇ ਬਾਬਾ ਬੀਰ ਸਿੰਘ ਜੀ ਭੀ ਮਸਾਲਾ ਇਕੱਤਰ ਕਰਨ ਵਿਚ ਮਦਦ ਕਰਦੇ ਰਹੇ।

ਮੇਰੇ ਪਰਮ ਮਿੱਤਰ ਸਰਦਾਰ ਤੇਜਾ ਸਿੰਘ ਜੀ ਨਾਮਧਾਰੀ, ਮੈਂਬਰ ਲੈਜਿਸਲੇਟਿਵ ਕੌਂਸਲ ਪੰਜਾਬ ਨੇ, ਕਈ ਬਰਸਾਂ ਦੀ ਮਿਹਨਤ ਨਾਲ ਚੋਖੀ ਰਕਮ ਖਰਚ ਕਰਕੇ ਇਕੱਠਾ ਕੀਤਾ ਹੋਇਆ ਸਾਰਾ ਇਤਿਹਾਸਕ ਮਸਾਲਾ, ਲੇਖਕ ਦੇ ਹਵਾਲੇ ਕਰ ਦਿੱਤਾ। ਲੇਖਕ ਆਪ ਜੀ ਦਾ ਅਤਿ ਧੰਨਯਵਾਦੀ ਹੈ। ਭਾਈ ਗੁਰਦੇਵ ਸਿੰਘ ਜੀ ਨਾਵਾਂ, ਥਾਂਵਾਂ ਦੇ ਥਹੁ ਪਤੇ ਲੱਭਣ ਵਿਚ ਸਹਾਇਤਾ ਕਰਦੇ ਰਹੇ।

ਸਰਦਾਰ ਸੁੱਚਾ ਸਿੰਘ ਜੀ ਸੋਖੀ ਲੇਖਕ ਨੂੰ ਇਸ ਪੁਸਤਕ ਦੇ ਸ਼ੁਰੂ ਕਰਨ ਤੋਂ ਪਾਠਕਾਂ ਦੇ ਹੱਥਾਂ ਵਿਚ ਪਹੁੰਚਣ ਤਕ ਹਰ ਸਮੇਂ ਸਹਾਇਤਾ ਕਰਦੇ ਰਹੇ। ਲੇਖਕ ਉਨ੍ਹਾਂ ਦਾ ਧੰਨਯਵਾਦ ਕਰਦਾ ਹੈ।

ਭਾਈ ਵਰਿਆਮ ਸਿੰਘ ਜੀ ਮੁਸੱਵਰ ਨੇ, ਗੁਰੂ ਰਾਮ ਸਿੰਘ ਜੀ ਦੀ, ਸਮਕਾਲੀ ਮੁਸੱਵਰ ਵਜ਼ੀਰਅਲੀ

ਲੁਧਿਆਣੇ ਵਾਲੇ ਦੀ ਅਸਲੀ ਪੁਰਾਣੀ ਤਸਵੀਰ ਤੋਂ, ਇਸ ਪੁਸਤਕ ਵਿਚ ਦਿੱਤੇ ਗਏ ਚਿਤਰ ਨੂੰ, ਤਿਆਰ ਕਰ ਕੇ ਅਤੇ ਬਾਕੀ ਦੋਨੋਂ ਤਸਵੀਰਾਂ ਦੇ ਛਪਵਾਣ ਦਾ ਪਰਬੰਧ ਕਰਕੇ ਲੇਖਕ ਦੀ ਸਹਾਇਤਾ ਕੀਤੀ।

ਲੇਖਕ ਦੀ ਪਤਨੀ ਮਹਿੰਦਰ ਕੌਰ ਅਤੇ ਪੁੱਤ੍ਰ ਇਕਬਾਲ ਸਿੰਘ ਨੇ ਇਸ ਪੁਸਤਕ ਦੇ ਸੋਧੇ ਹੋਏ ਖਰੜੇ ਨੂੰ ਦੋਬਾਰਾ ਲਿਖਣ ਅਤੇ ਛਪਾਈ ਸਮੇਂ ਪਰੂਫ ਪੜ੍ਹਣ ਵਿਚ ਮਦਦ ਦਿੱਤੀ।

ਨਾਮਧਾਰੀ ਇਤਿਹਾਸ ਦੇ ਦੂਸਰੇ ਹਿੱਸੇ ਵਿਚ ਸੰਨ ੧੮੭੨ ਤੋਂ ੧੯੨੩ ਤਕ ਦੇ ਹਾਲਾਤ ਦਰਜ ਕੀਤੇ ਜਾਣਗੇ। ਤੀਸਰੇ ਹਿੱਸੇ ਵਿਚ ਪਿਛਲੇ ੩੨ ਸਾਲ ਦਾ ਨਾਮਧਾਰੀ ਇਤਿਹਾਸ ਹੋਵੇਗਾ।

ਸੰਨ ੧੯੪੭ ਯਾ ਪੰਜਾਬ ਦੀ ਬਰਬਾਦੀ ਅਤੇ ਤਬਾਹੀ ਸਮੇਂ ਧਰਮ ਅਤੇ ਇਨਸਾਨੀਅਤ ਦੇ ਜਿਨ੍ਹਾਂ ਉੱਚੇ ਅਤੇ ਸੁੰਦਰ ਲਕਸ਼ਾਂ ਦਾ ਨਮੂਨਾ ਨਾਮਧਾਰੀ ਸਿੰਘਾਂ ਨੇ ਜਮਾਇਤੀ ਤੌਰ ਤੇ ਦੁਨੀਆਂ ਅੱਗੇ ਪੇਸ਼ ਕੀਤਾ, ਉਸ ਦੀ ਮਸਾਲ ਪੰਜਾਬ ਦੇ ਸਮਕਾਲੀ ਇਤਿਹਾਸ ਵਿੱਚੋਂ ਕਿਧਰੇ ਨਹੀਂ ਮਿਲਦੀ। ਪੱਛਮੀ ਪਾਕਿਸਤਾਨ ਵਿਚ ਮੁਸਲਮ ਲੀਗੀਆਂ ਨੇ ਮਜ਼ਹਬ ਦੇ ਨਾਮ ਤੇ ਹਿੰਦੂਆਂ ਅਤੇ ਸਿੱਖਾਂ ਨੂੰ ਜਾਨੋਂ ਮਾਰਨ, ਉਨ੍ਹਾਂ ਦੇ ਮਾਲ ਅਸਬਾਬ ਲੁਟਣ, ਉਨ੍ਹਾਂ ਦੀਆਂ ਬਹੂ ਬੇਟੀਆਂ

ਉਧਾਲਣ, ਨੰਗੀਆਂ ਇਸਤਰੀਆਂ ਦੇ ਜਲੂਸ ਕੱਢਣ, ਬੱਚਿਆਂ ਅਤੇ ਬੁੱਢਿਆਂ ਨੂੰ ਕੱਟਣ ਵੱਢਣ ਵਿਚ ਤੈਮੂਰ ਅਤੇ ਚੰਗੇਜ਼ ਖ਼ਾਂ ਨੂੰ ਮਾਤ ਕਰ ਦਿੱਤਾ। ਦੂਜੇ ਪਾਸੇ ਪੂਰਬੀ ਪੰਜਾਬ, ਸਿਖ ਰਿਆਸਤਾਂ, ਭਰਤਪੁਰ ਅਤੇ ਅਲਵਰ ਦੀਆਂ ਰਿਆਸਤਾਂ ਵਿਚ ਰਾਸ਼ਟਰ ਸਵੈਮ ਸੰਘੀਆਂ, ਹਿੰਦੂ ਮਹਾ ਸਭਾਈਆਂ, ਅਕਾਲੀ ਜੱਥਿਆਂ ਦੇ ਮੈਂਬਰਾਂ, ਇੰਡੀਅਨ ਨੈਸ਼ਨਲ ਆਰਮੀ ਦੇ ਕੁਝਕੁ ਰਹਿ ਚੁੱਕੇ ਜ਼ਿਮੇਵਾਰ ਅਫਸਰਾਂ, ਇਨ੍ਹਾਂ ਇਲਾਕਿਆਂ ਵਿਚ ਅਜ ਕਲ ਦੀਆਂ ਕਾਂਗਰਸ ਕਮੇਟੀਆਂ ਦੇ ਬਹੁਤ ਸਾਰੇ ਅਹੁਦੇਦਾਰਾਂ ਅਤੇ ਸਰਗਰਮ ਸਦਸਾਂ, ਨੇ ਮੁਸਲਮਾਨਾਂ ਨੂੰ ਮਾਰ ਮੁਕੌਣ, ਉਨ੍ਹਾਂ ਦਾ ਧੰਨ ਮਾਲ ਖੋਹਣ, ਨਿਹੱਥੇ ਬਿਰਧਾਂ ਅਤੇ ਬੱਚਿਆਂ ਨੂੰ ਮਾਰ ਮਾਰ ਕੇ ਸੂਰਮਗਤੀ ਦਖੌਣ, ਨਿਆਸਰੀਆਂ, ਨਿਤਾਣੀਆਂ, ਨਿਮਾਣੀਆਂ ਇਸਤਰੀਆਂ ਅਤੇ ਲੜ-ਕੀਆਂ ਨੂੰ ਨੰਗੀਆਂ ਕਰਕੇ ਜਲੂਸ ਕੱਢਣ ਅਤੇ ਜ਼ਬਰਦਸਤੀ ਆਪਣੀ ਘਰੀਂ ਵਸੌਣ, ਵਿਚ ਅਸਹਿ ਜ਼ੁਲਮ ਕੀਤੇ। ਪੰਜਾਬ ਦੀ ਬਰਬਾਦੀ ਦੀ ਇਸ ਦੁਰਘਟਨਾ ਨੂੰ ਯਾਦ ਕਰ ਕੇ ਧਰਮ ਅਤੇ ਮਨੁਖਤਾ ਦੋਨੋਂ ਔਣ ਵਾਲੇ ਸਮੇਂ ਅੰਦਰ ਸੈਂਕੜੇ ਸਾਲ ਲਹੂ ਦੇ ਅਥਰੂ ਕੇਰ ਕੇ ਕੀਰਨੇ ਪਾਉਂਦੇ ਰਹਿਣਗੇ। ਦੋਨਾਂ ਦੇਸ਼ਾਂ ਵਿਚ ਕਿਧਰੇ ਕਿਧਰੇ ਟਾਂਵੀਆਂ ਟਾਂਵੀਆਂ ਐਸੀਆਂ ਮਿਸਾਲਾਂ ਭੀ ਮਿਲਦੀਆਂ ਹਨ, ਜਿੱਥੇ ਧਰਮ

ਅਤੇ ਇਨਸਾਨੀਅਤ ਨੂੰ ਬਚੋਂਦਿਆਂ ਹੋਇਆਂ ਰੱਬ ਦੇ ਕਈ ਚੰਗੇ ਬੰਦੇ ਆਪਣਿਆਂ ਦੇ ਹੀ ਹੱਥੋਂ ਮਾਰੇ ਗਏ ਯਾ ਉਨ੍ਹਾਂ ਨੂੰ ਸਖਤ ਤਕਲੀਫਾਂ ਝੱਲਣੀਆਂ ਪਈਆਂ ।

ਇਸ ਰੱਬੀ ਕਹਿਰ ਦੇ ਕਾਲੇ ਸਮੇਂ ਅੰਦਰ, ਜਮਾਇਤੀ ਤੌਰ ਤੇ ਕਿਸੇ ਇਕ ਭੀ ਗਰੀਬ ਤੋਂ ਗਰੀਬ ਨਾਮਧਾਰੀ ਸਿੰਘ ਨੇ ਕਿਸੇ ਮੁਸਲਮਾਨ ਦੀ ਕਾਣੀ ਕੌਡੀ ਦੀ ਚੀਜ਼ ਨੂੰ ਹੱਥ ਨਹੀਂ ਲਾਇਆ । ਕਿਸੇ ਭੀ ਨਾਮਧਾਰੀ ਸਿੰਘ ਨੇ ਆਪਣੇ ਹੱਥ ਮੁਸਲਮਾਨ ਦੇ ਖੂਨ ਨਾਲ ਨਹੀਂ ਰੰਗੇ। ਕਿਸੇ ਨਾਮਧਾਰੀ ਨੇ ਮੁਸਲਮਾਨਾਂ ਦੀਆਂ ਬਹੂ ਬੇਟੀਆਂ ਵਲ ਅੱਖ ਚੁਕ ਕੇ ਨਹੀਂ ਵੇਖਿਆ । ਸਮੇਂ ਦੇ ਨਾਮਧਾਰੀ ਆਗੂ, ਗੁਰੂ ਪਰਤਾਪ ਸਿੰਘ ਜੀ ਮਹਾਰਾਜ ਨੇ ਥਾਂ ਥਾਂ ਖੁਦ ਜਾ ਕੇ ਅਤੇ ਹੁਕਮਨਾਮੇ ਭੇਜ ਕੇ ਨਾਮਧਾਰੀ ਸਿੰਘਾਂ ਨੂੰ ਧਰਮ ਅਤੇ ਇਨਸਾਨੀਅਤ ਨੂੰ ਕਲੰਕਤ ਕਰਨ ਵਾਲੀਆਂ ਕਰਤੂਤਾਂ ਤੋਂ ਬਚਣ ਦੀਆਂ ਸਖਤ ਹਦਾਇਤਾਂ ਕਰ ਦਿੱਤੀਆਂ ਸਨ । ਇਨ੍ਹਾਂ ਹੁਕਮਾਂ ਤੇ ਅਮਲ ਹੋਇਆ ।

ਇਸ ਪੁਸਤਕ ਵਿਚ ਆਈਆਂ ਖੋਜਾਂ, ਪੜਚੋਲਾਂ, ਵਿਚਾਰਾਂ ਅਤੇ ਉਨ੍ਹਾਂ ਤੋਂ ਕੱਢੇ ਗਏ ਨਤੀਜਿਆਂ ਦੀ ਸਾਰੀ ਜ਼ਿਮੇਵਾਰੀ ਲੇਖਕ ਦੀ ਆਪਣੀ ਹੈ ।

ਇਸ ਪੁਸਤਕ ਨੂੰ ਪੜ੍ਹਨ ਵਾਲੇ ਸੱਜਣਾਂ ਅਗੇ ਬੇਨਤੀ ਕੀਤੀ ਜਾਂਦੀ ਹੈ, ਕਿ ਉਹ ਇਸ ਨੂੰ ਪੜ੍ਹ ਕੇ

ਲੇਖਕ ਨੂੰ ਆਪਣੀ ਰਾਏ ਲਿਖ ਭੇਜਣ ਦੀ ਕਿਰਪਾਲਤਾ ਕਰਨ। ਵਾਕ੍ਰਿਆਤ ਦੇ ਮੁਤਅੱਲਕ ਵਧੇਰੇ ਹਾਲਾਤ ਦੱਸਣ ਵਾਲੇ ਸੱਜਣਾਂ ਦਾ ਲੇਖਕ ਅਤਿ ਧੰਨਯਵਾਦੀ ਹੋਵੇਗਾ, ਅਤੇ ਦੂਸਰੀ ਛਾਪ ਵਿਚ ਉਨ੍ਹਾਂ ਦੀ ਸਹਾਇਤਾ ਦਾ ਜ਼ਿਕਰ ਜ਼ਰੂਰ ਕੀਤਾ ਜਾਵੇਗਾ।

ਜੇਹੜੇ ਸੱਜਣ ਇਸ ਪੁਸਤਕ ਨੂੰ ਖਰੀਦਣ, ਉਹ ਕ੍ਰਿਪਾ ਕਰਕੇ ਲੇਖਕ ਨੂੰ ਆਪਣਾ ਪੂਰਾ ਪਤਾ ਲਿਖ ਭੇਜਣ, ਤਾਕਿ ਖੋਜ ਤੋਂ ਵਧੇਰੇ ਹਾਲਾਤ ਦੇ ਚਾਨਣ ਵਿਚ ਆਵਣ ਤੇ, ਨਵੀਆਂ ਛਪੀਆਂ ਚੀਜ਼ਾਂ ਉਨ੍ਹਾਂ ਨੂੰ ਭੇਜੀਆਂ ਜਾਵਣ। ਇਸ ਲਈ ਕੋਈ ਵਾਧੂ ਕੀਮਤ ਨਹੀਂ ਲਈ ਜਾਵੇਗੀ।

ਲੇਖਕ
ਨਾਹਰ ਸਿੰਘ ~~ਐਮ. ਏ.~~
ਪਿੰਡ ਨੰਗਲ ਛੋਟੇ, ਡਾਕਖਾਨਾ ਪੱਖੋਵਾਲ,
ਜ਼ਿਲਾ ਲੁਧਿਆਣਾ, (ਪੰਜਾਬ)
ਅਜ ਕਲ
੩੦/੨੪ ਸ਼ਕਤੀ ਨਗਰ,
ਸ਼ਬਜ਼ੀ ਮੰਡੀ,
ਦਿੱਲੀ

ਮੈਂਬਰ ਪੰਜਾਬ ਪਰਦੇਸ਼
ਭਾਰਤੀਯ ਸਵਤੰਤਰਤਾ
ਇਤਿਹਾਸ ਖੋਜ ਬੋਰਡ,
੨੦ ਜੁਲਾਈ ੧੯੫੫

# ਸਿੱਖ ਧਰਮ ਅਤੇ ਪ੍ਰਚਾਰ

ਇਸ ਦੁਨੀਆਂ ਦੇ ਇਨਸਾਨਾਂ ਦੇ ਹਜ਼ਾਰਾਂ ਬਰਸਾਂ ਦੇ ਕੜੀਆਂ-ਬੱਧਵੇਂ ਇਤਿਹਾਸ ਵਿਚ, ਬਹੁਤ ਸਾਰੀਆਂ ਉੱਚ ਵਿਅਕਤੀਆਂ ਨੇ ਧਾਰਮਿਕ ਅਤੇ ਸਮਾਜਕ ਜੀਵਨ ਸੰਬੰਧੀ ਖਿਆਲਾਂ ਦੇ ਪ੍ਰਚਾਰ ਦੁਆਰਾ, ਜਾਂ ਤਲਵਾਰ ਅਥਵਾ ਜੰਗੀ ਤਾਕਤ ਨਾਲ ਕਈ ਵਾਰ ਇਤਿਹਾਸ ਦੇ ਰੁਖ ਪਲਟੇ ਹਨ। ਇਨਸਾਨੀ ਸਮਾਜ ਵਿਚ ਬਾਰ ਬਾਰ ਉੱਨਤੀ ਅਤੇ ਅਵੁੱਨਤੀ ਦੇ ਫੇਰੇ ਘੇਰੇ ਜ਼ਾਹਰ ਹੋਣੇ ਅਵਸ਼ਯ ਹਨ। ਇਨ੍ਹਾਂ ਅਟੱਲ ਨਿਯਮਾਂ ਦੇ ਅਸਰਾਂ ਹੇਠ, ਇਨਸਾਨੀਅਤ ਦੀ ਸਦੀਵ ਵਹਿੰਦੀ ਰੌ ਦੀਆਂ ਛੱਲਾਂ, ਕਈ ਵਾਰ ਜਨਤਾ ਨੂੰ ਨੇਕੀ, ਸਚਾਈ, ਆਪਸ ਦੇ ਭਰਾਤ੍ਰੀ ਭਾਵ, ਮਨੁਸ਼ ਮਾਤ੍ਰ ਨਾਲ ਪਿਆਰ, ਨਿਆਇ ਦਾ ਵਰਤਾਵ, ਸਭ ਨਾਲ ਹਮਦਰਦੀ ਅਤੇ ਗ਼ਰੀਬਾਂ, ਦੁਖੀਆਂ, ਬੀਮਾਰਾਂ, ਯਤੀਮਾਂ ਦੀ ਸੇਵਾ, ਵਲ ਲੈ ਜਾਂਦੀਆਂ ਹਨ ਅਤੇ ਕਈ ਵਾਰ ਜ਼ੋਰ, ਜ਼ੁਲਮ, ਅਨਿਆਇ, ਧੱਕਾ ਤੇ ਪਾਪਾਂ ਵਲ। ਉੱਚ ਗੁਣਾਂ ਦੇ

ਮਾਲਕ ਇਨਸਾਨਾਂ ਨੇ ਬਹੁਤ ਵਾਰ ਡਿਗਦੀ ਢਹਿੰਦੀ, ਬੁਰਾਈਆਂ ਵਲ ਤੇਜ਼ੀ ਨਾਲ ਚਲੀ ਜਾਂਦੀ ਖ਼ਲਕਤ ਨੂੰ ਆਪਣੇ ਉਪਦੇਸ਼ਾਂ, ਆਪਣੇ ਕਰਤੱਵਾਂ ਅਤੇ ਆਪਣੀਆਂ ਕੁਰਬਾਨੀਆਂ ਦੇ ਬੰਧ ਅਤੇ ਡੱਕੇ ਲਾਕੇ, ਚੰਗਿਆਈਆਂ ਵੱਲ ਤੋਰਿਆ ਹੈ । ਕੁਦਰਤੀ ਸੁਭਾ ਅਨੁਸਾਰ, ਇਨਸਾਨੀ ਨਸਲਾਂ ਮੁੜ ਮੁੜ ਕੇ ਫੇਰ ਉਨ੍ਹਾਂ ਹੀ ਬੁਰਾਈਆਂ ਅਤੇ ਮੰਦ ਕਰਮਾਂ ਵੱਲ ਮੁਹਾਰਾਂ ਮੋੜ ਲੈਂਦੀਆਂ ਹਨ, ਜਿਨ੍ਹਾਂ ਵਲੋਂ ਪਹਿਲੇ ਮਹਾਂ-ਪੁਰਸ਼ਾਂ ਨੇ ਉਹਨਾਂ ਨੂੰ ਹਟਕਿਆ ਸੀ। ਹਰ ਯੁਗ ਵਿਚ, ਹਰ ਸਦੀ ਵਿਚ, ਹਰ ਨਸਲ ਵਿਚ, ਹਰ ਦੇਸ਼ ਵਿਚ, ਹਰ ਸਮਾਜ ਵਿਚ, ਹਰ ਸਮੂਹ ਵਿਚ ਅਤੇ ਹਰ ਸਮੇਂ, ਐਸੇ ਇਨਸਾਨਾਂ ਦੀ ਜ਼ਰੂਰਤ ਰੰਹਿੰਦੀ ਹੈ, ਜੋ ਫੌਜੀ ਤਾਕਤ ਹੋਣ ਕਾਰਨ ਜਰਵਾਣਿਆਂ, ਧਨ ਮਾਲ ਸਾਮੱਗਰੀ ਹੋਣ ਕਾਰਨ ਜ਼ੋਰਾਵਰ ਸਖਤਿਆਂ, ਰਾਜਸੀ ਤਾਕਤ ਹੋਣ ਕਰਕੇ ਹਕੂਮਤਾਂ ਦੇ ਮਾਲਕਾਂ ਨੂੰ, ਕਮਜ਼ੋਰਾਂ, ਗਰੀਬਾਂ, ਕੰਗਲਿਆਂ ਅਤੇ ਦੁਖੀਆਂ ਨਾਲ ਨਿਆਇ, ਰਹਿਮ ਅਤੇ ਪ੍ਰੇਮ ਕਰਨ ਲਈ ਖੁਲ੍ਹਮ-ਖੁਲ੍ਹਾ ਕਹਿ ਸਕਨ । ਦੁਨੀਆਂ ਦੇ ਇਤਿਹਾਸ ਦੇ ਪੱਤਰੇ ਐਸੀਆਂ ਵਿਅਕਤੀਆਂ ਦੇ ਨਾਵਾਂ ਨਾਲ ਭਰਪੂਰ ਹਨ । ਨਾਲ ਹੀ ਧਰਤੀ ਐਸੇ ਨੇਕ ਬੰਦਿਆਂ ਦੇ ਖ਼ੂਨ ਦੇ ਛਿੱਟਿਆਂ ਨਾਲ ਭੀ ਰੰਗੀ ਪਈ ਹੈ । ਸਮੇਂ ਦੇ ਜ਼ਾਲਮਾਂ, ਜਾਬਰਾਂ, ਜ਼ੋਰਾਵਰਾਂ ਦਾ ਮੁਕਾਬਲਾ ਕਰਦੇ

ਹੋਏ ਐਸੇ ਨੇਕ ਅਤੇ ਸ਼ੁਭ ਗੁਣਾਂ ਵਾਲੇ ਇਨਸਾਨ ਸੂਲੀਆਂ ਤੇ ਚਾੜ੍ਹੇ ਗਏ, ਫਾਂਸੀਆਂ ਤੇ ਟੰਗੇ ਗਏ, ਜ਼ਹਿਰਾਂ ਦੇ ਕੇ ਮਾਰੇ ਗਏ, ਅੱਗਾਂ ਵਿਚ ਸਾੜੇ ਗਏ, ਪਹਾੜਾਂ ਤੋਂ ਸੁਟੇ ਗਏ, ਦਰਿਆਵਾਂ ਵਿਚ ਰੋੜ੍ਹੇ ਗਏ, ਤੋਪਾਂ ਨਾਲ ਉਡਾਏ ਗਏ . ਅਤੇ ਜਿਹਲਾਂ ਅੰਦਰ ਤਸੀਹੇ ਦੇ ਕੇ ਮਾਰੇ ਗਏ ।

ਐਸੇ ਮਹਾਂ ਪੁਰਸ਼ਾਂ ਦੀ ਪ੍ਰਸਿੱਧ ਸੰਗਲੀ ਵਿਚੋਂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਹੋਏ ਹਨ । ਇਹਨਾਂ ਦਾ ਜਨਮ ਇਕ ਖੱਤਰੀ ਘਰਾਣੇ ਵਿਚ, ਲਾਹੌਰ ਤੋਂ ਉੱਤਰ-ਦੱਖਣ ਦਿਸ਼ਾ ਵਲ ਰਾਵੀਓਂ ਪਾਰ ਦੇ ਇਲਾਕੇ ਦੇ ਪਿੰਡ ਰਾਇ ਭੋਇ ਦੀ ਤਲਵੰਡੀ ਵੈਸਾਖ ਸੁਦੀ ਤਿੰਨ ਸੰਮਤ ੧੫੨੬ ਅਥਵਾ ੧੫ ਅਪਰੈਲ ਸੰਨ ੧੪੬੯ ਈਸਵੀ ਨੂੰ ਹੋਇਆ । ਪੰਦਰ੍ਹਵੀਂ ਸਦੀ ਈਸਵੀ ਦੁਨੀਆਂ ਦੇ ਇਤਿਹਾਸ ਦੀ ਉਘੀ ਸਦੀ ਹੈ । ਇਸ ਸਦੀ ਵਿਚ ਧਾਰਮਿਕ, ਵਿਗਿਆਨਕ, ਸਮਾਜਕ, ਆਰਥਕ ਅਤੇ ਰਾਜਸੀ ਮੰਡਲਾਂ ਵਿਚ ਤਬਦੀਲੀਆਂ ਦਾ ਆਰੰਭ ਹੋਇਆ । ਇਹਨਾਂ ਤਬਦੀਲੀਆਂ ਦਾ ਅਸਰ ਦੁਨੀਆਂ ਦੇ ਹਰ ਹਿਸੇ ਤੇ ਰਹਿਣ ਵਾਲਿਆਂ ਤੇ ਪਿਆ ।

ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਸਮੇਂ ਹਿੰਦੁਸਤਾਨ ਦੀ ਭਾਈਚਾਰਕ, ਸਮਾਜਕ ਅਤੇ ਧਾਰਮਕ ਦਸ਼ਾ ਇਸ ਪ੍ਰਕਾਰ ਦੀ ਨਹੀਂ ਸੀ, ਜੈਸੀ ਕਿ ਇਕ

ਨਰੋਏ, ਤੰਦਰੁਸਤ, ਤਰੱਕੀ ਕਰਨ ਵਾਲੇ ਅਤੇ ਨਵੀਆਂ ਤਬਦੀਲੀਆਂ ਨੂੰ ਗ੍ਰਹਿਣ ਕਰਕੇ ਅਗਾਂਹ ਵਧਣ ਵਾਲੇ ਸੰਗਠਤ ਸਮਾਜ ਦੀ ਹੋਣੀ ਚਾਹੀਦੀ ਹੈ । ਪੰਜ ਸੌ ਸਾਲ ਦੇ ਸਮੇਂ ਤੋਂ ਉੱਤਰੀ ਭਾਰਤ ਉੱਤੇ ਮੁਸਲਮਾਨ ਬਾਦਸ਼ਾਹਾਂ ਦੇ ਹਮਲੇ ਸ਼ੁਰੂ ਹੋ ਚੁੱਕੇ ਸਨ । ਕਾਬਲ, ਪਿਸ਼ਾਵਰ, ਸੁਵਾਤ, ਬਨੇਰ ਦੇ ਹਿੰਦੂ ਰਾਜਿਆਂ ਨੂੰ ਜਿੱਤ ਕੇ ਲਾਹੌਰ ਉੱਤੇ ਕਬਜ਼ਾ ਕਰਕੇ ਮੁਸਲਮਾਨ ਅਗੇ ਵਧੇ । ਦੇਸ਼ ਧਰੋਹੀ ਜੈ ਚੰਦ ਨੇ ਦਿੱਲੀ ਦੇ ਆਖਰੀ ਹਿੰਦੂ ਬਾਦਸ਼ਾਹ ਪ੍ਰਿਥਵੀ ਰਾਜ ਨੂੰ ਵਿਦੇਸ਼ੀਆਂ ਦੇ ਹਥੋਂ ਹਾਰ ਦਿਵਾਕੇ ਦਿੱਲੀ ਦੇ ਤਖਤ ਤੇ ਮੁਸਲਮਾਨ ਬਾਦਸ਼ਾਹਾਂ ਦਾ ਕਬਜ਼ਾ ਕਰਵਾ ਦਿੱਤਾ । ਮੁਸਲਮਾਨਾਂ ਦੇ ਹੱਥੋਂ ਹਿੰਦੂ ਰਾਜੇ ਅਤੇ ਰਜਵਾੜਿਆਂ ਦੀ ਹਾਰ ਦਾ ਕਾਰਨ ਉਹਨਾਂ ਦੇ ਆਪਸ ਦੇ ਵੈਰ, ਦਵੇਸ਼ ਅਤੇ ਈਰਖਾਵਾਂ ਸਨ । ਹਿੰਦੂ ਸਮਾਜ ਜ਼ਾਤ-ਪਾਤ, ਛੂਤ-ਛਾਤ, ਵਰਣ-ਆਸ਼ਰਮ ਦੀਆਂ ਕਰੜੀਆਂ ਅਤੇ ਨਾ ਟੁੱਟਣ ਵਾਲੀਆਂ ਜ਼ੰਜੀਰਾਂ ਵਿਚ ਜਕੜਿਆ ਪਿਆ ਸੀ ।

ਮੁਸਲਮਾਨ ਹਾਕਮਾਂ ਨੇ ਤਲਵਾਰ ਦੇ ਜ਼ੋਰ ਨਾਲ ਇਸਲਾਮ ਫੈਲਾਉਣਾ ਸ਼ੁ੍ਰ ਕੀਤਾ । ਨਾਲ ਦੀ ਨਾਲ ਹੀ ਮੁਸਲਮਾਨ ਪੀਰਾਂ, ਫਕੀਰਾਂ, ਦਰਵੇਸ਼ਾਂ ਅਤੇ ਆਲਮਾਂ ਨੇ ਭੀ ਮੁਸਲਮਾਨ ਦੇਸ਼ਾਂ ਵਿਚੋਂ ਆ ਕੇ ਹਿੰਦੁਸਤਾਨ ਦੇ ਹਿੰਦੂਆਂ ਨੂੰ ਮੁਸਲ-ਮਾਨ ਬਣਾਉਣ ਦੀ ਮੁਹਿੰਮ ਜਾਰੀ ਕੀਤੀ ।

ਇਲਾਕਿਆਂ ਦੇ ਜਾਗੀਰਦਾਰ, ਫੌਜਦਾਰ, ਨਾਜ਼ਿਮ, ਕਾਰਦਾਰ, ਅਦਾਲਤੀ ਸਭ ਵਿਦੇਸ਼ੀ ਮੁਸਲਮਾਨ ਸਨ। ਹਾਕਮ ਆਪਣੇ ਖਜ਼ਾਨੇ ਭਰਨ ਲਈ, ਐਸ਼ ਇਸ਼ਰਤ ਦੇ ਜੀਵਨ ਬਤੀਤ ਕਰਨ ਲਈ, ਅਤੇ ਮੌਜ ਬਹਾਰਾਂ ਲੁੱਟਨ ਲਈ, ਗਰੀਬ ਰਈਅਤ ਪਾਸੋਂ ਸਖਤੀ, ਜਬਰ ਅਤੇ ਜ਼ੁਲਮ ਨਾਲ ਕੱਰ, ਦੰਡ ਅਤੇ ਤਰ੍ਹਾਂ ਤਰ੍ਹਾਂ ਦੇ ਨਜ਼ਰਾਨੇ ਆਦਿ ਵਸੂਲ ਕਰਦੇ ਸਨ। ਇਕ ਇਨਸਾਨ ਦੀਆਂ ਖਾਹਿਸ਼ਾਂ ਪੂਰੀਆਂ ਕਰਨ ਲਈ ਸੈਂਕੜਿਆਂ ਨੂੰ ਅਧਭੁੱਖੇ ਹੀ ਜੀਵਨ ਬਤੀਤ ਕਰਨਾ ਪੈਂਦਾ ਸੀ। ਧਰਮ ਦੇ ਨਾਮ ਤੇ ਜ਼ੁਲਮ ਦੀ ਤਲਵਾਰ ਬੇਦੋਸ਼ਿਆਂ ਦੇ ਸਿਰਾਂ ਤੇ ਚਲਦੀ ਸੀ।

ਗੁਰੂ ਨਾਨਕ ਦੇਵ ਜੀ ਨੇ ਜਨਤਾ, ਸਮਾਜ ਅਤੇ ਦੇਸ਼ ਦੀ ਨਿਘਰਦੀ ਜਾਂਦੀ ਦਸ਼ਾ ਨੂੰ ਤੱਕਿਆ। ਪੰਡਤਾਂ, ਮੌਲਵੀਆਂ, ਜੋਗੀਆਂ, ਫਕੀਰਾਂ ਅਤੇ ਸੂਫੀ ਦਰਵੇਸ਼ਾਂ ਦੀਆਂ ਸੁਹਬਤਾਂ ਕਰਕੇ ਉਹਨਾਂ ਦੇ ਖਿਆਲਾਂ, ਉਹਨਾਂ ਦੇ ਸਿਧਾਂਤਾਂ ਅਤੇ ਉਹਨਾਂ ਦੇ ਜੀਵਨਾਂ ਦਾ ਮੁਤਾਲਿਆ ਕੀਤਾ। ਕਿਸੇ ਪਾਸੋਂ ਭੀ ਖੁਦਾ ਦੀ ਖੁਦਾਈ, ਪ੍ਰਮੇਸ਼ਵਰ ਦੀ ਸਾਂਝੀ ਇਨਸਾਨੀਅਤ ਦੀ ਸਮੁੱਚੀ ਭਲਾਈ ਦੇ ਸਾਧਨਾਂ ਦੇ ਗੁਰਾਂ ਜਾਂ ਅਸੂਲਾਂ ਦਾ ਭੇਦ ਨਾ ਲੱਭਾ। ਸਤਾਈ ਸਾਲ ਦੀ ਉਮਰ ਵਿਚ ਸੁਲਤਾਨ ਪੁਰ ਵਿਖੇ ਵੇਈਂ ਨਦੀ ਕਿਨਾਰੇ ਬੈਠਿਆਂ

ਇਹ ਅਨੁਭਵ ਹੋਇਆ ਕਿ ਨਾ ਕੋਈ ਹਿੰਦੂ ਹੈ ਨਾ ਮੁਸਲਮਾਨ । ਨੇਕ ਕਰਮ ਦੀ ਅਸਲ ਮਾਨਵਤਾ ਹੈ।

ਇਸ ਬੁਨਿਆਦੀ ਅਸੂਲ ਦਾ ਪ੍ਰਚਾਰ ਕਰਨ ਲਈ ਗੁਰੂ ਨਾਨਕ ਦੇਵ ਜੀ ਨੇ ਹਿੰਦੂ ਅਤੇ ਮੁਸਲਮਾਨ ਵੱਸੋਂ ਦੇ ਦੇਸ਼ਾਂ ਵਿਚ ਚਾਰ ਲੰਬੇ ਲੰਬੇ ਸਫਰ ਕੀਤੇ । ਹਿੰਦੂ ਤੀਰਥਾਂ ਤੇ ਜਾ ਕੇ ਹਿੰਦੂ ਮਤ-ਮਤਾਂਤਰਾਂ ਦੇ ਆਗੂਆਂ ਨੂੰ ਆਪਣਾ ਸਿਧਾਂਤ ਦੱਸਿਆ ਅਤੇ ਇਸ ਦਾ ਅਮਲੀ ਪਰਚਾਰ ਕੀਤਾ । ਇਸਲਾਮ ਦੇ ਮੁਤਬੱਰਕ ਅਸਥਾਨਾਂ ਮੱਕਾ ਅਤੇ ਬਗ਼ਦਾਦ ਸ਼ਰੀਫ਼ ਪਹੁੰਚ ਕੇ, ਉਸ ਸਮੇਂ ਦੇ ਮੁਸਲਮਾਨ ਦਰਵੇਸ਼ਾਂ ਅਤੇ ਆਲਮਾਂ ਨੂੰ ਮਿਲ ਕੇ ਆਪਣੇ ਨਵੇਂ ਸਿਧਾਂਤ ਦੀ ਵਿਆਖਿਆ ਕੀਤੀ ਅਤੇ ਹਜ਼ਰਤ ਰਬਉਲ ਮਜੀਦ ਦਾ ਰੁਤਬਾ ਪ੍ਰਾਪਤ ਕੀਤਾ । ਗੁਰੂ ਨਾਨਕ ਦੇਵ ਜੀ ਦੇ ਸਿੱਖ ਧਰਮ ਦੇ ਮੋਟੇ ਮੋਟੇ ਬੁਨਿਆਦੀ ਸਿਧਾਂਤ ਇਹ ਹਨ:–

ਵਾਹਿਗੁਰੂ ਇੱਕ ਹੈ । ਸਾਰੇ ਇਨਸਾਨ ਭਾਈ ਭਾਈ ਹਨ । ਨਾ ਕੋਈ ਹਿੰਦੂ ਹੈ ਨਾ ਮੁਸਲਮਾਨ। ਮਨੁੱਖ ਦੇ ਅਮਲ ਅਤੇ ਕਰਤੱਵ ਹੀ ਉਸ ਨੂੰ ਦੇਵਤਾ ਬਿਰਤੀ ਵਾਲਾ ਜਾਂ ਰਾਖਸ਼ਿਸ਼ ਸੁਭਾਵ ਵਾਲਾ ਬਣਾਉਂਦੇ ਹਨ। ਪਰਮਾਤਮਾ ਦੀ ਬਣਾਈ ਹੋਈ ਖਲ-ਕਤ ਦੀ ਸੇਵਾ ਵਾਹਿਗੁਰੂ-ਭਗਤੀ ਦਾ ਪਰਧਾਨ

ਅੰਗ ਹੈ। ਦੁਨੀਆਂ ਵਿਚ ਰਹਿਕੇ, ਗ੍ਰਹਿਸਤ ਆਸ਼ਰਮ ਧਾਰਨ ਕਰ ਕੇ, ਦਸਾਂ ਨਹੁਵਾਂ ਦੀ ਕਿਰਤ ਕਰਕੇ ਜੀਵਨ ਬਿਤਾਣਾ ਅਸਲੀ ਧਰਮ ਹੈ। ਧਰਮ ਦੇ ਨਾਮ ਤੇ ਪਾਖੰਡ, ਧਰਮ ਦੀ ਆੜ ਵਿਚ ਜਨਤਾ ਨਾਲ ਧੋਖਾ ਅਤੇ ਠੱਗੀ ਮਹਾਂ ਪਾਪ ਹਨ। ਧਰਮ ਦੇ ਨਾਮ ਤੇ ਪਰਮਾਤਮਾ ਦੀ ਸਾਜੀ ਇਕ ਮਾਨਸ ਜਾਤੀ ਵਿਚ ਵਿਤਕਰੇ ਪਾ ਕੇ ਵੈਰ ਵਿਰੋਧ ਵਧਾਉਣੇ, ਖੂਨ ਖਰਾਬੇ ਕਰਾਉਣੇ, ਪਰਮਾਤਮਾ ਦੀ ਹਸਤੀ ਤੋਂ ਨਾਂਹ ਕਰਨੀ ਹੈ। ਮੰਦ ਵਾਸ਼ਨਾਵਾਂ ਕਾਮ, ਕਰੋਧ, ਲੋਭ, ਮੋਹ, ਹੰਕਾਰ ਦਾ ਤਿਆਗ, ਇਨਸਾਨੀਅਤ ਦੇ ਸ਼ੁਭ ਗੁਣਾਂ, ਸੇਵਾ, ਕੁਰਬਾਨੀ, ਪਿਆਰ, ਸਵੈ-ਸਨਮਾਨ, ਸਵੱਛ-ਆਚਾਰ, ਸੱਚਾ ਵਿਵਹਾਰ ਆਦਿ ਦਾ ਧਾਰਨ ਕਰਨਾ, ਸੱਚੀ ਸਿੱਖੀ ਦੇ ਗਹਿਣੇ ਹਨ।

ਜਪੁਜੀ ਸਾਹਿਬ, ਆਸਾ ਦੀ ਵਾਰ, ਸਿਧ ਗੋਸ਼ਟ, ਓਅੰਕਾਰ ਆਦਿ ਬਾਣੀਆਂ ਅਤੇ ਅਨੇਕ ਸ਼ਬਦਾਂ ਵਿਚ ਆਪਣੇ ਨਵੇਂ ਧਰਮ ਦਾ ਉਪਦੇਸ਼ ਦਿਤਾ। ਅਮਲੀ ਦੁਨਿਆਵੀ ਜੀਵਨ ਦੀ ਮਿਸਾਲ ਕਿਰਤੀ ਕਿਰਸਾਨੀ (ਅੰਨ ਪੈਦਾ ਕਰਨ ਵਾਲੇ ਪੇਸ਼ੇ) ਨੂੰ ਧਾਰਨ ਕਰਕੇ ਦਿਤੀ। ਰਾਵੀ ਦਰਿਆ ਦੇ ਆਰ ਪਾਰ ਕਰਤਾਰਪੁਰ

ਅਤੇ ਡੇਹਰਾ ਬਾਬਾ ਨਾਨਕ ਵਿਖੇ ਆਪ ਜੀ ਦੇ ਖੇਤ ਸਨ । ਏਥੇ ਹੀ ਆਪ ਜੀ ਨੇ ਇਨਸਾਨੀ ਚੋਲਾ ਸੰਨ ੧੫੩੯ ਵਿਚ ੭੦ ਸਾਲ ੫ ਮਹੀਨੇ ੭ ਦਿਨ ਦੀ ਆਯੂ ਬਿਤਾਕੇ ਛੱਡਿਆ ।

ਸ੍ਰੀ ਗੁਰੂ ਨਾਨਕ ਦੇਵ ਜੀ ਪਿਛੋਂ ਗੁਰੂ ਅੰਗਦ ਦੇਵ ਜੀ ਨੇ ਖੰਡੂਰ ਵਿਖੇ ਰਹਿ ਕੇ ਤੇਰਾਂ ਸਾਲ ਤਕ ਸਿੱਖੀ ਦਾ ਪਰਚਾਰ ਕੀਤਾ । ਗੁਰੂ ਨਾਨਕ ਦੇਵ ਜੀ ਦੀਆਂ ਬਾਣੀਆਂ ਅਤੇ ਸ਼ਬਦਾਂ ਨੂੰ ਇਕੱਤਰ ਕਰਕੇ ਗੁਰਮੁਖੀ ਅੱਖਰਾਂ ਵਿਚ ਲਿਖਿਆ । ਅਠਤਾਲੀ ਸਾਲ ਦੀ ਉਮਰ ਵਿਚ ੨੯ ਮਾਰਚ ੧੫੫੨ ਨੂੰ ਗੁਰਪੁਰੀ ਪਧਾਰੇ ।

ਤੀਸਰੇ ਗੁਰੂ ਅਮਰ ਦਾਸ ਜੀ ਨੇ ਬਾਈ ਸਾਲ ਸਿੱਖੀ ਦਾ ਪਰਚਾਰ ਗੋਇੰਦ ਵਾਲ ਵਿਖੇ ਆਪਣਾ ਕੇਂਦਰ ਬਣਾ ਕੇ ਕੀਤਾ । ਸਿੱਖੀ ਦੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਚਲਾਈ ਹੋਈ ਸੰਸਥਾ ਲੰਗਰ ਨੂੰ ਬਹੁਤ ਤਰੱਕੀ ਦਿਤੀ । ਆਪ ਨੇ ਬਾਣੀ ਭੀ ਰਚੀ । ੧ ਸਤੰਬਰ ੧੫੭੪ ਨੂੰ ਆਖਰੀ ਸਵਾਸ ਲੀਤੇ ।

ਚੌਥੇ ਗੁਰੂ ਰਾਮਦਾਸ ਜੀ ਨੇ ਸੰਨ ੧੫੭੭ ਵਿਚ ਤੁੰਗ ਪਿੰਡ ਦੇ ਜ਼ਿਮੀਂਦਾਰਾਂ ਤੋਂ ਸੱਤ ਸੌ ਰੁਪਈਏ ਅਕਬਰੀ ਦੇ ਕੇ ਪੰਜ ਸੌ ਵਿਘੇ ਜ਼ਮੀਨ ਖਰੀਦ ਕੇ ਆਪਣੇ ਨਾਮ ਕਰਵਾਈ । ਅੰਮ੍ਰਿਤ ਸਰੋਵਰ ਦੀ ਨੀਂਹ

ਰੱਖੀ ਅਤੇ ਇਸ ਦੇ ਇਰਦ ਗਿਰਦ ਸ਼ਹਿਰ ਵਸਾਉਣਾ ਸ਼ੁਰੂ ਕੀਤਾ। ਪ੨ ਪੇਸ਼ਿਆਂ ਦੇ ਲੋਕਾਂ ਨੂੰ ਪ੍ਰੇਰ ਪ੍ਰੇਰ ਕੇ ਅਤੇ ਹਰ ਪਰਕਾਰ ਦੀ ਸਹਾਇਤਾ ਦੇ ਕੇ ਏਥੇ ਵਸਾ-ਇਆ । ਇਰਦ ਗਿਰਦ ਦੇ ਰਹਿਣ ਵਾਲੇ ਖੱਤਰੀ ਖਾਨਦਾਨਾਂ ਨੇ ਏਥੇ ਆ ਕੇ ਰਿਹਾਇਸ਼ ਅਖਤਿਆਰ ਕੀਤੀ ਅਤੇ ਤਜਾਰਤ, ਦਸਤਕਾਰੀ, ਜਿਨਸਾਂ ਦੀਆਂ ਮੰਡੀਆਂ, ਪਸ਼ੂਆਂ ਦੀ ਬਿਕਵਾਲੀ ਆਦਿ ਦੇ ਕੰਮ ਸ਼ੁਰੂ ਕੀਤੇ । ਵਪਾਰ ਅਤੇ ਤਜਾਰਤ ਕਾਰਨ ਇਹਨਾਂ ਬਪਾਰੀਆਂ ਦੇ ਤਅਲਕਾਤ ਲਾਹੌਰ, ਮੁਲਤਾਨ, ਪਿਸ਼ਾਵਰ, ਕਾਬਲ, ਬਲਖ, ਬੁਖਾਰਾ, ਤਾਸ਼ਕੰਦ, ਦਿੱਲੀ, ਆਗਰਾ, ਇਲਾਹਾਬਾਦ, ਪਟਨਾ, ਸਹਿਸਰਾਮ ਆਦਿ ਦੀਆਂ ਮੰਡੀਆਂ ਦੇ ਬਪਾਰੀਆਂ ਨਾਲ ਹੋਏ । ਇਸ ਨਾਲ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਸਿੱਖੀ ਫੈਲਣ ਵਿਚ ਬਹੁਤ ਮਦਦ ਮਿਲੀ । ਪੂਰੇ ਸੱਤ ਸਾਲ ਸਿੱਖੀ ਪਰਚਾਰ ਕਰਨ ਉਪਰੰਤ ੧ ਸਤੰਬਰ ਸੰਨ ੧੫੮੧ ਨੂੰ ਗੋਇੰਦਵਾਲ ਵਿਖੇ ਚੋਲਾ ਛੋਡਿਆ ।

੧੮ ਸਾਲ ਦੀ ਉਮਰ ਵਿਚ ਪੰਜਵੇਂ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਸੰਨ ੧੫੮੧ ਵਿਚ ਗੁਰਿਆਈ ਦੀ ਗੱਦੀ ਸੰਭਾਲ ਕੇ ਸਿੱਖੀ ਦਾ ਪ੍ਰਚਾਰ ਕੀਤਾ । ਸਰੋਵਰ ਹਰਿਮੰਦਰ ਸਾਹਿਬ ਬਣਾਉਣ ਦੇ ਕੰਮਾਂ ਨੂੰ ਅਤੇ ਸ਼ਹਿਰ ਅੰਮ੍ਰਿਤਸਰ ਦੀਆਂ ਇਮਾਰਤਾਂ ਨੂੰ ਪੂਰੇ ਕਰਵਾਇਆ । ਹਰਿਮੰਦਰ

ਸਾਹਿਬ ਦੀ ਨੀਂਹ ਦਾ ਪੱਥਰ ਰੱਬ ਦੇ ਪਿਆਰੇ ਸੂਫੀ ਮੁਸਲਮਾਨ ਫਕੀਰ ਮੀਆਂ ਮੀਰ ਪਾਸੋਂ ਸੰਨ ੧੫੮੯ ਵਿਚ ਰਖਵਾਇਆ। ਇਸ ਦੀਆਂ ਚਹੁਆਂ ਦਿਸ਼ਾਵਾਂ ਵਿਚ ਖੁਲ੍ਹੇ ਚਾਰ ਦਰਵਾਜ਼ੇ ਇਸ ਸਿਧਾਂਤ ਦੇ ਲਖਾਇਕ ਹਨ ਕਿ ਪ੍ਰਮਾਤਮਾ ਦਾ ਦਰ ਸਾਰੇ ਸੰਸਾਰ ਦੇ ਲੋਕਾਂ ਲਈ ਖੁਲ੍ਹਾ ਹੈ। ਹਰਿਮੰਦਰ ਸਾਹਿਬ ਇਕ ਐਸਾ ਮੰਦਰ ਹੈ, ਜਿਸ ਵਿਚ ਹਰ ਜਾਤੀ, ਹਰ ਮੁਲਕ, ਹਰ ਧਰਮ, ਹਰ ਸਿਧਾਂਤ ਨੂੰ ਮੰਨਣ ਵਾਲੇ ਆਸਤਕ, ਨਾਸਤਕ, ਬੁੱਤ ਪੂਜਨ ਵਾਲੇ ਅਤੇ ਬੁਤ ਤੋੜਣ ਵਾਲੇ, ਗਊ ਰਖਸ਼ਕ ਅਤੇ ਗਊ ਭਖਸ਼ਕ, ਸੂਰ ਖਾਣ ਵਾਲੇ ਅਤੇ ਸੂਰ ਖਾਣ ਤੋਂ ਪਰਹੇਜ਼ ਕਰਨ ਵਾਲੇ ਸਭ ਖੁਲ੍ਹੀ ਦਰਵਾਜ਼ੀਂ ਆ ਕੇ ਦਰਸ਼ਨ ਕਰ ਸਕਦੇ ਹਨ ਅਤੇ ਗੁਰੂਆਂ ਦੀ ਬਾਣੀ ਸੁਣ ਸਕਦੇ ਹਨ। ਲਾਹੌਰ ਡੱਬੀ ਬਾਜ਼ਾਰ ਵਿਚ ਇਕ ਬਾਉਲੀ ਬਣਵਾਈ ਅਤੇ ਸੰਨ ੧੫੯੫ ਵਿਚ ਬਿਆਸ ਦਰਿਆ ਕੰਢੇ ਗੋਬਿੰਦ ਪੁਰ ਦੀ ਨੀਂਹ ਰੱਖੀ।

ਇਸੇ ਸਾਲ ਹੀ ਗੁਰੂ ਅਰਜਨ ਦੇਵ ਜੀ ਨੇ ਪਹਿਲੇ ਚਾਰ ਗੁਰੂਆਂ ਦੀਆਂ ਬਾਣੀਆਂ ਇਕੱਤਰ ਕਰਨ ਦਾ ਕੰਮ ਸ਼ੁਰੂ ਕੀਤਾ। ਹਿੰਦੂ ਭਗਤਾਂ ਤੇ ਮੁਸਲਮਾਨ ਦਰਵੇਸ਼ ਫਕੀਰਾਂ ਦੀਆਂ ਬਾਣੀਆਂ ਇਕੱਠੀਆਂ ਕੀਤੀਆਂ ਗਈਆਂ। ਗੁਰੂ ਜੀ ਆਪ ਭੀ ਸੁਖਮਨੀ ਸਾਹਿਬ ਅਤੇ ਹੋਰ ਬਾਣੀਆਂ ਰਚਣ ਲਗੇ।

ਭਾਈ ਗੁਰਦਾਸ ਜੀ ਨੂੰ ਲਿਖਾਰੀ ਬਣਾ ਕੇ ਕੋਈ ਦਸ ਸਾਲ ਦੇ ਅਰਸੇ ਵਿਚ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਤਿਆਰ ਕੀਤੀ। ਸੰਨ ੧੬੦੪ ਵਿਚ ਇਸ ਨੂੰ ਪ੍ਰਮਾਣੀਕ ਇਸ਼ਟ ਬਾਣੀ ਦੀ ਪਦਵੀ ਦੇਕੇ ਹਰਿ-ਮੰਦਰ ਸਾਹਿਬ ਵਿਖੇ ਅਸਥਾਪਤ ਕੀਤਾ, ਅਤੇ ਬਾਬਾ ਬੁੱਢਾ ਜੀ ਨੂੰ ਇਸ ਦਾ ਪਹਿਲਾ ਗ੍ਰੰਥੀ ਬਣਾਇਆ। ਇਸ ਗ੍ਰੰਥ ਸਾਹਿਬ ਜੀ ਵਿਚ ੫੭੭੬ ਸ਼ਲੋਕ ਅਤੇ ਸ਼ਬਦ ਹਨ, ਜਿਨ੍ਹਾਂ ਵਿਚੋਂ ਗੁਰੂ ਨਾਨਕ ਦੇਵ ਜੀ ਦੇ ੯੭੬, ਗੁਰੂ ਅੰਗਦ ਦੇਵ ਜੀ ਦੇ ੬੧, ਗੁਰੂ ਅਮਰ ਦਾਸ ਜੀ ਦੇ ੯੦੭, ਗੁਰੂ ਰਾਮ ਦਾਸ ਜੀ ਦੇ ੬੭੯, ਗੁਰੂ ਅਰਜਨ ਦੇਵ ਜੀ ਦੇ ੨੨੧੬, ਅਤੇ ਹਿੰਦੂ ਭਗਤਾਂ ਅਤੇ ਮੁਸਲਮਾਨ ਦਰਵੇਸ਼ਾਂ ਦੇ ੯੩੭ ਹਨ। ਗੁਰੂ ਗ੍ਰੰਥ ਸਾਹਿਬ ਦੀ ਸਾਰੀ ਬਾਣੀ ਕਵਿਤਾ ਵਿਚ ਸੰਗੀਤ ਕਲਾ ਦੇ ਅਧਾਰ ਤੇ ਹੈ। ਪ੍ਰਸਿੱਧ ਭਾਰਤੀ ਸੰਗੀਤ ਕਲਾ ਦੇ ੪੯ ਵਿਚੋਂ ੩੧ ਰਾਗ ਰਾਗਨੀਆਂ ਵਿਚ ਬਾਣੀ ਵੰਡੀ ਹੋਈ ਹੈ। ਸ਼ਹਿਨਸ਼ਾਹ ਅਕਬਰ ਅਤੇ ਗੁਰੂ ਅਰਜਨ ਦੇਵ ਜੀ ਦੀ ਮੁਲਾਕਾਤ ਦਾ ਜ਼ਿਕਰ ਪੁਰਾਣੀਆਂ ਫਾਰਸੀ ਦੀਆਂ ਪੁਸਤਕਾਂ ਵਿਚ ਆਇਆ ਹੈ। ਬਾਦਸ਼ਾਹ ਅਕਬਰ ਨੂੰ ਹਰ ਧਰਮ ਦੇ ਸਿਧਾਂਤ ਜਾਣਨ ਦਾ ਅਤੇ ਫਕੀਰਾਂ, ਦਰਵੇਸ਼ਾਂ, ਸਾਧੂਆਂ, ਜੋਗੀਆਂ ਨੂੰ ਮਿਲਣ ਦਾ, ਉਹਨਾਂ ਨਾਲ ਧਰਮ ਸਬੰਧੀ

ਵਿਚਾਰਾਂ ਕਰਨ ਦਾ ਬਹੁਤ ਸ਼ੌਕ ਸੀ। ਸੰਭਵ ਹੈ ਕਿ ਬਾਦਸ਼ਾਹ ਨੇ ਗੁਰੂ ਅਰਜਨ ਦੇਵ ਜੀ ਤੋਂ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਸੁਣੀ ਹੋਵੇ।

ਬਾਦਸ਼ਾਹ ਅਕਬਰ ਸੰਨ ੧੬੦੫ ਵਿਚ ਮਰ ਗਿਆ ਅਤੇ ਉਸ ਦਾ ਪੁੱਤਰ ਜਹਾਂਗੀਰ ਦਿੱਲੀ ਦੇ ਤਖਤ ਤੇ ਬੈਠਾ। ਜਹਾਂਗੀਰ ਆਪਣੇ ਪਿਤਾ ਜੈਸਾ ਖੁਲ੍ਹੇ ਦਿਲ ਵਾਲਾ ਅਤੇ ਵਿਸ਼ਾਲ ਖਿਆਲਾਂ ਵਾਲਾ ਬਾਦਸ਼ਾਹ ਨਹੀਂ ਸੀ। ਉਸ ਨੇ ਮਜ਼ਹਬੀ ਤਅੱਸਬ ਦੇ ਅਸਰ ਹੇਠ ਅਤੇ ਰਾਜ ਅਭਿਮਾਨ ਦੇ ਨਸ਼ੇ ਵਿਚ ਗੁਰੂ ਅਰਜਨ ਦੇਵ ਜੀ ਨੂੰ ੩੦ ਮਈ ੧੬੦੬ ਨੂੰ ਤਸੀਹੇ ਦੇ ਕੇ ਮਰਵਾ ਦਿਤਾ।

ਭਾਵੇਂ ਸਿੱਖੀ ਪ੍ਰਚਾਰ ਸ਼ੁਰੂ ਹੋਏ ਨੂੰ ੧੦੦ਸਾਲ ਬੀਤ ਚੁਕੇ ਸਨ, ਪਰ ਅਜੇ ਤਕ ਸਿੱਖ ਕਹਾਉਣ ਵਾਲਿਆਂ ਦੀ ਗਿਣਤੀ ਇਕ ਲੱਖ ਤਕ ਵੀ ਨਹੀਂ ਪਹੁੰਚੀ ਸੀ। ਗੁਰੂ ਨਾਨਕ ਦੇਵ ਜੀ ਨੇ ਸਿੱਖੀ ਪ੍ਰਚਾਰ ਦੇ ਕੇਂਦਰ ਮੰਜੀਆਂ ਕਾਇਮ ਕੀਤੀਆਂ ਇਹਨਾਂ ਕੇਂਦਰਾਂ ਦੇ ਪਰਚਾਰਕ ਆਗੂ ਮੰਜੀਆਂ ਤੇ ਬੈਠ ਕੇ ਧਰਮ ਦਾ ਪਰਚਾਰ ਕਰਦੇ ਸਨ। ਪਹਿਲੀ ਮੰਜੀ ਦੇ ਪਰਚਾਰਕ ਸੈਦ ਪੁਰ ਵਿਖੇ ਭਾਈ ਲਾਲੋ ਜੀ ਤਰਖਾਨ ਸਨ। ਤਲੰਬੇ ਦੇ ਸੱਜਨ ਠੱਗ ਨੂੰ ਆਪਣਾ ਸਿੱਖ ਬਣਾ ਕੇ ਧਰਮਸਾਲਾ ਬਣਾਈ ਅਤੇ ਪ੍ਰਚਾਰ ਦੇ ਕੰਮ ਤੇ ਲਾਇਆ। ਪਟਨਾ ਸ਼ਹਿਰ ਵਿਖੇ ਸਾਲਸ

ਰਾਇ ਜੌਹਰੀ ਨੂੰ ਮੰਜੀ ਦਿੱਤੀ ਅਤੇ ਉਸ ਦੇ ਜ਼ਿੰਮੇ ਪਰਚਾਰ ਦਾ ਕੰਮ ਲਾਇਆ। ਇਸੀ ਪ੍ਰਕਾਰ ਆਪਣੀਆਂ ਚਾਰੇ ਉਦਾਸੀਆਂ ਵਿਚ ਜਿੱਥੇ ਜਿੱਥੇ ਵੀ ਗੁਰੂ ਨਾਨਕ ਦੇਵ ਜੀ ਦੇ ਉਪਦੇਸ਼ ਨਾਲ ਲੋਕੀ ਸਿੱਖ ਬਣੇ, ਸੰਗਤਾਂ ਅਤੇ ਮੰਜੀਆਂ ਅਸਥਾਪਤ ਕੀਤੀਆਂ ਗਈਆਂ ਅਤੇ ਧਰਮ ਸਾਲਾ ਬਣਾਈਆਂ ਗਈਆਂ ।

ਚੋਲਾ ਛਡਣ ਤੋਂ ਪਹਿਲਾਂ ਗੁਰੂ ਨਾਨਕ ਦੇਵ ਜੀ ਨੇ ਗੁਰ ਗੱਦੀ ਦਾ ਮਾਲਕ ਗੁਰੂ ਅੰਗਦ ਦੇਵ ਜੀ ਨੂੰ ਥਾਪਿਆ ਸੀ । ਗੁਰੂ ਨਾਨਕ ਦੇਵ ਜੀ ਦੇ ਸਪੁੱਤਰ ਸ੍ਰੀ ਲਖਮੀ ਚੰਦ ਜੀ ਅਤੇ ਸ੍ਰੀ ਚੰਦ ਜੀ ਦੇ ਦ੍ਵੇਸ਼ ਅਤੇ ਈਰਖਾ ਕਾਰਨ ਗੁਰੂ ਅੰਗਦ ਜੀ ਨੂੰ ਕਰਤਾਰ ਪੁਰ ਛੱਡ ਕੇ ਖਡੂਰ ਵਿਚ ਆਪਣਾ ਕੇਂਦਰ ਕਾਇਮ ਕਰਨਾ ਪਿਆ। ਪੁਰਾਣੀਆਂ ਸੰਗਤਾਂ, ਮੰਜੀਆਂ ਅਤੇ ਧਰਮਸਾਲਾ ਦੇ ਬਹੁਤ ਸਾਰੇ ਸ਼ਰਧਾਲੂ ਸੱਜਨ ਕਰਤਾਰ ਪੁਰ ਵਿਖੇ ਹੀ ਲਖਮੀ ਚੰਦ ਜੀ ਅਤੇ ਸ੍ਰੀ ਚੰਦ ਜੀ ਪਾਸ ਜਾ ਕੇ ਸ਼ਰਧਾ ਭੇਟ ਚੜ੍ਹਾਉਂਦੇ ਰਹੇ ਅਤੇ ਅੱਜ ਤਕ ਵੀ ਲਖਮੀ ਚੰਦ ਜੀ ਦੀ ਔਲਾਦ ਦੇ ਡਿਹਰਾ ਬਾਬਾ ਨਾਨਕ ਦੇ ਬੇਦੀ ਬਹੁਤ ਸਾਰਿਆਂ ਇਲ਼ਾਕਿਆਂ ਦੀਆਂ ਸੰਗਤਾਂ ਦੇ ਗੁਰੂ ਚਲੇ ਆ ਰਹੇ ਹਨ । ਇਸ ਤੋਂ ਇਲਾਵਾ ਬਾਬਾ ਸ੍ਰੀ ਚੰਦ ਜੀ ਨੇ ਇਕ ਨਵੀਂ ਸੰਪ੍ਰਦਾ ਉਦਾਸੀ ਨਾਮ ਤੇ ਚਲਾ ਲਈ ਸੀ । ਤੀਸਰੇ ਗੁਰੂ ਅਮਰ ਦਾਸ

ਜੀ ਨੂੰ ਗੁਰੂ ਅੰਗਦ ਦੇਵ ਜੀ ਦੇ ਸਪੁੱਤ੍ਰਾਂ ਦਾਤੂ ਅਤੇ ਦਾਸੂ ਨੇ ਬਹੁਤ ਦੁਖ ਦਿੱਤੇ, ਅਤੇ ਗੱਦੀ ਤੇ ਬੈਠਿਆਂ ਲੱਤਾਂ ਵੀ ਮਾਰੀਆਂ। ਗੁਰੂ ਅਮਰ ਦਾਸ ਜੀ ਨੂੰ ਖਡੂਰ ਛੱਡ ਕੇ ਗੋਇੰਦਵਾਲ ਸਿੱਖੀ ਪ੍ਰਚਾਰ ਦਾ ਕੇਂਦਰ ਬਣਾਨਾ ਪਿਆ। ਗੋਇੰਦਵਾਲ ਦੇ ਮੁਸਲਮਾਨਾਂ ਨੇ ਵੀ ਗੁਰੂ ਮਹਾਰਾਜ ਨੂੰ ਅਤੇ ਸਿੱਖਾਂ ਨੂੰ ਬਹੁਤ ਹੀ ਦੁੱਖ ਦਿੱਤੇ। ਗੁਰੂ ਅਮਰ ਦਾਸ ਜੀ ਨੇ ਲੰਗਰ ਦੀ ਪੁਰਾਤਨ ਮਰਿਯਾਦਾ ਨੂੰ ਬਹੁਤ ਵਧਾਇਆ। ਸਿੱਖੀ ਦੇ ਪ੍ਰਚਾਰ ਲਈ ੨੨ ਮੰਜੀਆਂ (ਮੁਸਨਦਾਂ) ਕਾਇਮ ਕੀਤੀਆਂ। ਹਰ ਇਕ ਮੰਜੀ ਜਾਂ ਕੇਂਦਰ ਆਪਣੇ ਇਕ ਸ਼ਰਧਾਲੂ ਸਿੱਖ, ਜਿਨ੍ਹਾਂ ਨੂੰ ਆਮ ਬੋਲੀ ਵਿਚ ਮਸੰਦ ਕਹਿੰਦੇ ਸਨ, ਦੇ ਸਪੁਰਦ ਕੀਤੀ। ਮਸੰਦ ਉਸ ਇਲਾਕੇ ਵਿਚ ਸਿੱਖੀ ਦਾ ਪਰਚਾਰ ਕਰਦਾ ਸੀ ਅਤੇ ਸੰਗਤਾਂ ਦਾ ਤਅੱਲਕ ਕੇਂਦਰੀ ਗੁਰੂ ਗੱਦੀ ਨਾਲ ਕਾਇਮ ਰਖਦਾ ਸੀ। ਗੁਰੂ ਰਾਮ ਦਾਸ ਜੀ ਨੇ ਗੁਰੂ ਅਮਰ ਦਾਸ ਜੀ ਦੇ ਰਿਸ਼ਤੇਦਾਰਾਂ ਅਤੇ ਔਲਾਦ ਨਾਲ ਕਿਸੇ ਪਰਕਾਰ ਦੇ ਝਗੜੇ ਅਤੇ ਨਾਚਾਕੀ ਪੈਦਾ ਹੋਣ ਦੇ ਖਿਆਲ ਨਾਲ ਗੁਰ-ਗੱਦੀ ਦਾ ਕੇਂਦਰ ਅੰਮ੍ਰਿਤਸਰ ਕਾਇਮ ਕੀਤਾ। ਝਗੜੇ ਕੇਵਲ ਚੜ੍ਹਾਵੇ, ਮਾਨਤਾ, ਕਾਰ ਭੇਟਾ, ਮੱਥਾ ਟੇਕਣਾ, ਸਿੱਖੀ ਸੇਵਕੀ, ਦੇਵਣ ਲੇਵਣ ਅਤੇ ਗੁਰੂ ਮੰਨਣ ਪਿਛੇ ਹੋਇਆ ਕਰਦੇ ਸਨ, ਜੋ ਸਿੱਖਾਂ ਵਿਚ

ਅੱਜ ਤੱਕ ਭੀ ਥੋੜੀ ਜਿਹੀ ਬਦਲਵੀਂ ਸ਼ਕਲ ਵਿਚ ਉਸੇ ਤਰ੍ਹਾਂ ਕਾਇਮ ਚਲੇ ਆ ਰਹੇ ਹਨ।

ਗੁਰੂ ਰਾਮ ਦਾਸ ਜੀ ਦੇ ਪਿਛੋਂ ਉਹਨਾਂ ਦੇ ਤੀਜੇ ਸਪੁੱਤ੍ਰ ਗੁਰੂ ਅਰਜਨ ਦੇਵ ਜੀ ਗੁਰ-ਗੱਦੀ ਤੇ ਬਿਰਾਜੇ । ਗੁਰੂ ਰਾਮ ਦਾਸ ਜੀ ਦਾ ਜੇਠਾ ਸਪੁੱਤ੍ਰ ਪ੍ਰਿਥੀਆ ਬੜਾ ਹੀ ਲਾਲਚੀ ਅਤੇ ਈਰਖਾਵਾਦੀ ਸੀ। ਉਸ ਨੇ ਗੁਰੂ ਅਰਜਨ ਦੇਵ ਜੀ ਨੂੰ ਜ਼ਲੀਲ ਅਤੇ ਖੁਆਰ ਕਰਨ ਦੇ ਮਨਸੂਬੇ ਬਣਾਏ । ਗੁਰੂ ਰਾਮ ਦਾਸ ਜੀ ਪ੍ਰਿਥੀਏ ਨੂੰ ਬਹੁਤ ਨਫ਼ਰਤ ਕਰਦੇ ਸਨ ਅਤੇ ਉਸ ਨੂੰ ਚੋਰੀ ਅਤੇ ਡਾਕੇ ਮਾਰਨ ਵਾਲੀ ਜੁਰਾਇਮ ਪੇਸ਼ਾ ਕੌਮ ਮੀਣੇ ਦੇ ਨਾਮ ਤੇ ਸੰਬੋਧਨ ਕਰਦੇ । ਗੁਰੂ ਅਰਜਨ ਦੇਵ ਜੀ ਨੇ ਆਪਣੇ ਪਿਤਾ ਜੀ ਦੀ ਸਾਰੀ ਜਾਇਦਾਦ ਆਪਣੇ ਭਰਾਵਾਂ ਨੂੰ ਦੇ ਦਿੱਤੀ । ਲੰਗਰ ਅਤੇ ਪਰਚਾਰ ਦਾ ਕੰਮ ਸੰਗਤਾਂ ਦੇ ਚੜ੍ਹਾਵੇ ਅਤੇ ਭੇਟ ਤੋਂ ਚਲਾਉਣਾ ਸ਼ੁਰੂ ਕੀਤਾ। ਪ੍ਰਿਥੀਆ ਚੜ੍ਹਾਵੇ ਅਤੇ ਭੇਟ ਤੋਂ ਹਿੱਸਾ ਲੈਣਾ ਚਾਹੁੰਦਾ ਸੀ । ਪ੍ਰਿਥੀਆ ਆਪਣੇ ਚਾਟੜੇ ਸਿੱਖਾਂ ਰਾਹੀਂ ਸੰਗਤਾਂ ਅਤੇ ਭੋਲੇ ਮਸੰਦਾਂ ਪਾਸੋਂ ਗੁਰੂ ਜੀ ਪਾਸ ਪਹੁੰਚਣ ਤੋਂ ਪਹਿਲਾਂ ਹੀ ਕਾਰ ਭੇਟ ਆਪਣੇ ਸਾਹਮਣੇ ਰਖਵਾ ਕੇ ਲੁੱਟ ਲੈਂਦਾ ਅਤੇ ਇਸ ਤਰ੍ਹਾਂ ਗੁਰੂ ਗੱਦੀ ਦੀ ਸ਼ੋਭਾ, ਸਨਮਾਨ ਅਤੇ ਕੀਰਤੀ ਨੂੰ ਨੁਕਸਾਨ ਪਹੁੰਚਾਉਂਦਾ। ਸੁਧਾ ਸ੍ਰੋਵਰ ਦੇ ਮੁਕੰਮਲ ਕਰਨ ਲਈ ਅਤੇ ਸ਼ਹਿਰ

ਨੂੰ ਵਧਾਉਣ ਲਈ ਸਿੱਖ ਸੰਗਤਾਂ ਦੂਰ ਦੂਰ ਥਾਵਾਂ ਤੋਂ ਮਾਇਆ ਦੇ ਗੱਫੇ ਭੇਜਦੀਆਂ । ਪ੍ਰਿਥੀਆ ਇਹ ਮਾਇਆ ਰਸਤੇ ਵਿਚ ਹੀ ਰੋਕ ਕੇ ਆਪਣੇ ਘਰ ਲੈ ਜਾਂਦਾ, ਅਤੇ ਗੁਰੂ ਕੇ ਲੰਗਰ ਦੀ ਸੇਵਾ ਲਈ ਜਾਂ ਗੁਰੂ ਕੀ ਗੋਲਕ ਲਈ ਨਾ ਪਹੁੰਚਣ ਦੇਂਦਾ ।

ਇਨ੍ਹਾਂ ਦਿਨਾਂ ਵਿਚ ਹੀ ਭਾਈ ਗੁਰਦਾਸ ਜੀ ਜੋ ਆਗਰੇ ਦੇ ਇਲਾਕੇ ਵਿਚ ਸਿੱਖੀ ਪਰਚਾਰ ਦੇ ਕੰਮ ਵਿਚ ਲਗੇ ਹੋਏ ਸਨ, ਗੁਰੂ ਅਰਜਨ ਦੇਵ ਜੀ ਦੇ ਦਰਸ਼ਨਾਂ ਲਈ ਰਾਮ ਦਾਸ ਪੁਰ ਆਏ । ਉਨ੍ਹਾਂ ਨੂੰ ਪ੍ਰਿਥੀਏ ਦੀਆਂ ਇਹ ਕੁਚਾਲਾਂ ਅਤੇ ਸਿੱਖੀ ਨੂੰ ਨੁਕਸਾਨ ਪਹੁੰਚਾਉਣ ਵਾਲੀਆਂ ਕਾਰਰਵਾਈਆਂ ਵੇਖਕੇ ਬਹੁਤ ਰੰਜ ਹੋਇਆ । ਉਨ੍ਹਾਂ ਨੇ ਗੁਰੂ ਗੱਦੀ ਨਾਲ ਸੰਬੰਧਤ ਸਾਰੇ ਕੰਮਾਂ ਨੂੰ ਆਪਣੇ ਹੱਥ ਵਿਚ ਲੈ ਲੀਤਾ । ਮਸੰਦਾਂ ਦੀ ਸੋਧ ਕੀਤੀ ਗਈ । ਸਿਖ ਸੰਗਤਾਂ ਨਾਲ ਸਿਧਾ ਮੇਲ ਤਾਲ ਪੈਦਾ ਕਰਨ ਲਈ ਇਹ ਹੁਕਮ ਨਾਮਾ ਭੇਜਿਆ ਗਿਆ ਕਿ ਸਿੱਖ ਸੰਗਤਾਂ ਆਪਣੀ ਕਿਰਤ ਦਾ ਦਸਵੰਧ ਦੇਣ ਵਾਸਤੇ ਹਰ ਵਸਾਖੀ ਨੂੰ ਸ੍ਰੀ ਅੰਮ੍ਰਿਤਸਰ ਜੀ ਵਿਖੇ ਪਹੁੰਚ ਕੇ ਗੁਰੂ ਕੀ ਹਜ਼ੂਰੀ ਹਾਸਲ ਕਰਨ ਅਤੇ ਆਪਣੀ ਭੇਟ ਆਪ ਚੜ੍ਹਾਉਣ ।

ਪ੍ਰਿਥੀਆ ਗੁਰੂ ਅਰਜਨ ਦੇਵ ਜੀ ਦੀ ਜਾਨ ਦਾ ਵੈਰੀ ਬਣਿਆ ਫਿਰਦਾ ਸੀ। ਉਸ ਨੇ ਗੁਰੂ ਅਰਜਨ ਦੇਵ ਜੀ ਅਤੇ ਉਨ੍ਹਾਂ ਦੇ ਸਪੁਤਰ ਗੁਰੂ ਹਰਿ ਗੋਬਿੰਦ ਜੀ ਨੂੰ ਜਾਨੋਂ ਮਰਵਾਉਣ ਦੇ ਕਈ ਮਨਸੂਬੇ ਕੀਤੇ, ਪਰ ਉਹ ਆਪਣੇ ਭੈੜੇ ਇਰਾਦਿਆਂ ਵਿਚ ਕਾਮਯਾਬ ਨਾ ਹੋ ਸਕਿਆ। ਸੁਲਹੀ ਖਾਂ ਪਠਾਨ ਅਫਸਰ ਨੂੰ ਗੁਰੂ ਮਹਾਰਾਜ ਦੀ ਬੇਇਜ਼ਤੀ ਕਰਾਉਣ ਅਤੇ ਡਰਾਉਣ ਧਮਕਾਉਣ ਲਈ ਲਿਆਇਆ। ਪਰ ਸੁਲਹੀ ਖਾਂ ਰਸਤੇ ਵਿਚ ਹੀ ਇਕ ਜਲਦੇ ਭੱਠੇ ਵਿਚ ਡਿਗ ਕੇ ਭੁੱਜ ਮਰਿਆ। ਪ੍ਰਿਥੀਆ ਇਸ ਸਾਕੇ ਤੋਂ ਬਹੁਤ ਹੀ ਭੈ ਭੀਤ ਹੋਇਆ। ਗੁਰੂ ਅਰਜਨ ਦੇਵ ਜੀ ਨੂੰ ਸਿੱਖੀ ਪਰਚਾਰ ਲਈ ਬੜੀਆਂ ਘਾਲਣਾਂ ਘਾਲਣੀਆਂ ਪਈਆਂ ਅਤੇ ਜਾਨ ਦੀ ਕੁਰਬਾਨੀ ਦੇਣੀ ਪਈ।

ਗੁਰੂ ਗੱਦੀ ਸੰਭਾਲਣ ਸਮੇਂ ਗੁਰੂ ਹਰਿ ਗੋਬਿੰਦ ਜੀ ਦੀ ਉਮਰ ਸਿਰਫ ਯਾਰਾਂ ਸਾਲ ਦੀ ਸੀ। ਇਨ੍ਹਾਂ ਦੀ ਪਾਲਣਾ ਪੋਸਣਾ ਕਰਨ, ਵਿਦਿਆ, ਸ਼ਸਤਰ ਚਲਾਉਣ ਦੇ ਕਰਤੱਵ ਆਦਿ ਸਖੌਣ ਦਾ ਕੰਮ ਬਾਬਾ ਬੁੱਢਾ ਜੀ ਦੇ ਸਪੁਰਦ ਸੀ। ਬਾਬਾ ਜੀ ਨੇ ਉਨ੍ਹਾਂ ਨੂੰ ਹਰ ਪਰਕਾਰ ਨਿਪੁੰਨ ਬਣਾਉਣ ਦੀਆਂ ਕੋਸ਼ਸ਼ਾਂ ਕੀਤੀਆਂ। ਗੁਰੂ ਗੱਦੀ ਦਾ ਤਿਲਕ ਲੈਣ ਸਮੇਂ ਹੀ ਗੁਰੂ ਹਰਿ ਗੋਬਿੰਦ ਜੀ ਨੇ ਪੁਰਾਣੀ

ਰੀਤ ਸੇਹਲੀ ਟੋਪੀ ਪਹਿਨਣ ਤੋਂ ਨਾਂਹ ਕਰ ਦਿਤੀ ਤੇ ਇਨ੍ਹਾਂ ਦੀ ਥਾਂ ਸੱਜੇ ਅਤੇ ਖੱਬੇ ਦੋ ਤਲਵਾਰਾਂ ਪਹਿਣ ਕੇ ਇਹ ਰਸਮ ਅਦਾ ਕੀਤੀ। ਇੱਕ ਧਰਮ ਦਾ ਲਖਾਇਕ ਚਿੰਨ੍ਹ ਸੀ ਅਤੇ ਦੂਸਰੀ ਦੁਨਿਆਵੀ ਕੰਮਾਂ ਦਾ ਚਿੰਨ੍ਹ। ਸਾਰੇ ਮਸੰਦਾਂ ਦੇ ਨਾਂ ਹੁਕਮ-ਨਾਮੇ ਭੇਜੇ ਗਏ ਕਿ ਅਗਾਂਹ ਨੂੰ ਸ਼ਸਤਰ ਅਤੇ ਘੋੜੇ ਚੜ੍ਹਾਵੇ ਅਤੇ ਭੇਟ ਦੇ ਤੌਰ ਤੇ ਲਿਆਂਦੇ ਜਾਣ। ਅੰਮ੍ਰਿਤਸਰ ਸ਼ਹਿਰ ਦੀ ਰਾਖੀ ਲਈ ਲੋਹ ਗੜ੍ਹ ਨਾਮ ਦੀ ਗੜ੍ਹੀ ਬਣਾਈ। ਹਰਿਮੰਦਰ ਸਾਹਿਬ ਤੋਂ ਵੱਖਰਾ ਅਕਾਲ ਤਖਤ ਸਾਜਿਆ, ਜਿਥੇ ਧਰਮ ਸੰਬੰਧੀ ਚਰਚਾ ਕਥਾ ਤੋਂ ਬਗ਼ੈਰ ਦੁਨਿਆਵੀ ਮੁਆਮਲਿਆਂ ਸੰਬੰਧੀ ਵਿਚਾਰਾਂ ਹੁੰਦੀਆਂ ਸਨ। ੫੦ ਤਕੜੇ, ਚੁਸਤ ਅਤੇ ਮਜ਼ਬੂਤ ਸਿਖਾਂ ਨੂੰ ਆਪਣੇ ਨਾਲ ਰਖਸ਼ਾ-ਦਲ ਦੇ ਤੌਰ ਤੇ ਭਰਤੀ ਕੀਤਾ। ਮਾਝੇ, ਮਾਲਵੇ ਅਤੇ ਦੁਆਬੇ ਦੇ ੫੦੦ ਜਵਾਨਾਂ ਨੇ ਆ ਕੇ ਆਪਣੇ ਆਪ ਨੂੰ ਬਿਨਾਂ ਕਿਸੇ ਤਨਖਾਹ ਜਾਂ ਇਵਜ਼ਾਨੇ ਦੇ ਗੁਰੂ ਜੀ ਦੇ ਹਜ਼ੂਰ ਧਰਮ ਖਾਤਰ ਜਾਨਾਂ ਕੁਰਬਾਨ ਕਰਨ ਲਈ ਪੇਸ਼ ਕੀਤਾ। ਗੁਰੂ ਜੀ ਨੇ ਹਰ ਇਕ ਨੂੰ ਇਕ ਘੋੜਾ ਤੇ ਸ਼ਸਤ੍ਰ ਦਿਤੇ। ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਬਦਾਂ ਨੂੰ ਯੋਧਿਆਂ ਦੀਆਂ ਵਾਰਾਂ ਦੀ ਤਰਜ਼ ਤੇ ਢੱਡ ਸਰੰਗੀਆਂ ਨਾਲ ਗਾਵਣ

ਦੀ ਰਸਮ ਜਾਰੀ ਕੀਤੀ ਤਾਕਿ ਲੋਕਾਂ ਦੇ ਮਨਾਂ ਅੰਦਰ ਉਤਸ਼ਾਹ, ਨਵੇਂ ਜਜ਼ਬੇ, ਨਵੇਂ ਵਲਵਲੇ, ਨਵੇਂ ਤ੍ਰੰਗ ਪੈਦਾ ਹੋਵਣ। ਗੁਰੂ ਧ੍ਰੋਹੀਆਂ ਅਤੇ ਹਾਕਮਾਂ ਨੇ ਉਨ੍ਹਾਂ ਦੇ ਬਰਖਿਲਾਫ ਬਾਦਸ਼ਾਹ ਜਹਾਂਗੀਰ ਦੇ ਕੰਨ ਭਰੇ। ਬਾਦਸ਼ਾਹ ਜਹਾਂਗੀਰ ਨੇ ਆਪ ਨੂੰ ਗਵਾਲੀਅਰ ਦੇ ਕਿਲੇ ਵਿਚ ਸ਼ਾਹੀ ਕੈਦੀ ਦੀ ਹੈਸੀਅਤ ਵਿਚ ਰਖਣ ਦਾ ਹੁਕਮ ਦਿਤਾ। ਇਹ ਘਟਨਾ ਅਕਾਲ ਤਖਤ ਦੇ ਰਚਣ ਤੋਂ ਇਕ ਸਾਲ ਦੇ ਅੰਦਰ ਅੰਦਰ ਪੰਦਰਾਂ ਸੋਲਾਂ ਸਾਲ ਦੀ ਉਮਰ ਵਿਚਕਾਰ ਹੋਈ। ਇਤਿਹਾਸਕ ਲਿਖਤਾਂ ਦੀ ਜਾਂਚ ਪੜਤਾਲ ਕਰਨ ਤੋਂ ਇਹ ਨਤੀਜਾ ਨਿਕਲਦਾ ਹੈ, ਕਿ ਗੁਰੂ ਹਰ ਗੋਬਿੰਦ ਜੀ ਸਾਹਿਬ ਦੋ ਸਾਲ ਤੋਂ ਘਟ ਸਮੇਂ ਅੰਦਰ ਹੀ ਗਵਾਲੀਅਰ ਦੇ ਕਿਲੇ ਵਿਚੋਂ ਬਾਇੱਜ਼ਤ ਤੌਰ ਤੇ ਰਿਹਾ ਕੀਤੇ ਗਏ। ਇਸ ਤੋਂ ਪਿੱਛੋਂ ਜਹਾਂਗੀਰ ਬਾਦਸ਼ਾਹ ਅਤੇ ਗੁਰੂ ਹਰ ਗੋਬਿੰਦ ਸਾਹਿਬ ਜੀ ਦੀ ਮਿਤ੍ਰਚਾਰੀ ਹੋ ਗਈ ਅਤੇ ਕਈ ਵਾਰ ਬਾਦਸ਼ਾਹ ਜਹਾਂਗੀਰ ਅਤੇ ਗੁਰੂ ਜੀ ਨੇ ਰਾਵੀ ਦਰਯਾ ਦੇ ਕੰਢਿਆਂ ਤੇ ਕੱਠਾ ਸ਼ਿਕਾਰ ਖੇਡਿਆ। ਰਵਾਇਤ ਹੈ, ਕਿ ਜਹਾਂਗੀਰ ਬਾਦਸ਼ਾਹ ਅੰਮ੍ਰਿਤਸਰ ਭੀ ਆਇਆ ਅਤੇ ਸਰਕਾਰੀ ਖਰਚ ਤੇ ਅਕਾਲ ਤਖਤ ਦੀ ਰਹਿੰਦੀ ਅਮਾਰਤ ਬਨਾਣ ਲਈ ਕਿਹਾ। ਪਰ ਗੁਰੂ ਜੀ ਨੇ ਸਰਕਾਰੀ ਮਾਇਆ ਲੈਣ ਤੋਂ

ਨਾਂਹ ਕਰ ਦਿਤੀ ।

ਜਹਾਂਗੀਰ ਦੀ ਮੌਤ ਦੇ ਸਮੇਂ ਸੰਨ ੧੬੨੭ ਤਕ ਗੁਰੂ ਹਰ ਗੋਬਿੰਦ ਜੀ ਨੂੰ ਸਿਖੀ ਦਾ ਪਰਚਾਰ ਕਰਨ ਲਈ ੧੪ ਯਾਂ ੧੫ ਸਾਲ ਦਾ ਸਮਾਂ ਮਿਲ ਗਿਆ। ਇਸ ਸਮੇਂ ਨੂੰ ਉਨ੍ਹਾਂ ਨੇ ਬੜੇ ਹੀ ਚੰਗੇ ਤਰੀਕੇ ਨਾਲ ਵਰਤਿਆ। ਗੁਰੂ ਨਾਨਕ ਦੇਵ ਜੀ ਤੋਂ ਪਿਛੋਂ ਦੂਸਰੇ ਚਾਰ ਗੁਰੂਆਂ ਵਿਚੋਂ ਕਿਸੇ ਨੇ ਭੀ ਕੇਂਦਰੀਯ ਥਾਵਾਂ ਤੋਂ ਬਾਹਰ ਜਾ ਕੇ ਸਿੱਖੀ ਦਾ ਪਰਚਾਰ ਨਹੀਂ ਕੀਤਾ ਸੀ । ਨਾਲ ਦੀ ਨਾਲ ਘਰੋਗੀ ਈਰਖਾ, ਦਵੇਖ, ਕਲਹ ਅਤੇ ਗੱਦੀ ਤੋਂ ਵਾਂਜੇ ਰੱਖੇ ਗਏ ਗੁਰੂ ਅੰਸਾਂ ਦੇ ਬੰਦਿਆਂ ਵਲੋਂ ਦੁਸ਼ਮਣੀ ਅਤੇ ਸਾੜੇ ਕਾਰਨ ਹਰ ਇਕ ਗੁਰੂ ਨੇ ਆਪਣੇ ਤੋਂ ਪਹਿਲੇ ਗੁਰੂ ਵਾਲਾ ਪਰਚਾਰ ਕੇਂਦਰ ਛਡਕੇ ਨਵਾਂ ਪ੍ਰਚਾਰ ਕੇਂਦ-ਰਯ ਬਨਾਣਾ ਪੈਂਦਾ । ਕਈ ਹਾਲਤਾਂ ਵਿਚ ਨਵੇਂ ਹੀ ਸਪੁਰਦਦਾਰ ਤੇ ਮਸੰਦ ਬਨਾਣੇ ਪੈਂਦੇ । ਸੰਗਤਾਂ ਦੇ ਆਗੂ ਭਾਈ, ਮੰਜੀਆਂ ਦੇ ਸਪੁਰਦਦਾਰ, ਅਤੇ ਮਸੰਦ ਹੀ ਸੰਗਤਾਂ ਨੂੰ ਉਪਦੇਸ਼ ਆਦਿ ਦਿੰਦੇ ਰਹਿੰਦੇ ਸਨ । ਸੰਗਤਾਂ ਖੁਦ ਭੀ ਗੁਰੂ ਦੇ ਦਰਸ਼ਨਾਂ, ਸਰੋਵਰਾਂ ਦੀ ਸੇਵਾ, ਅਤੇ ਹੋਰ ਇਮਾਰਤਾਂ ਆਦਿ ਦੇ ਕੰਮਾਂ ਵਿਚ ਸਹਾਇਤਾ ਦੇਣ ਲਈ ਹਾਜ਼ਰ ਹੋ ਜਾਂਦੀਆਂ ਅਤੇ ਗੁਰੂਆਂ ਦੇ ਮੁਖਾਰਬਿੰਦਾਂ ਤੋਂ ਬਾਣੀ ਅਤੇ ਉਪਦੇਸ਼ ਸੁਣਦੀਆਂ । ਗੁਰੂ ਹਰਿ ਗੋਬਿੰਦ

ਜੀ ਨੇ ਗੁਰੂ ਨਾਨਕ ਦੇਵ ਜੀ ਵਾਂਗ ਥਾਂ ਥਾਂ ਫਿਰ ਕੇ ਪਰਚਾਰ ਕੀਤਾ। ਸੰਗਤਾਂ ਨੂੰ ਮਿਲੇ। ਕਸ਼ਮੀਰ ਤੋਂ ਲੈਕੇ ਉੱਤਰੀ ਭਾਰਤ ਵਿਖੇ ਪਹਾੜ ਦੇ ਨਾਲ ਨਾਲ ਲਗਦੇ ਅਲਾਕਿਆਂ ਵਿਚ ਪ੍ਰਚਾਰ ਕਰਦੇ ਪੀਲੀਭੀਤ ਤਕ ਦੌਰੇ ਕੀਤੇ। ਇਨ੍ਹਾਂ ਇਲਾਕਿਆਂ ਵਿਚ ਬਹੁਤ ਸਾਰੇ ਹਿੰਦੂ ਅਤੇ ਮੁਸਲਮਾਨਾਂ ਨੂੰ ਸਿਖ ਬਣਾਇਆ। ਕਸ਼ਮੀਰ ਵਿਚ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਬ੍ਰਹਮ ਦਾਸ ਅਤੇ ਉਸਦੇ ਵੰਸ਼ਜ ਸਿੱਖੀ ਪਰਚਾਰ ਕਰ ਰਹੇ ਸਨ। ਗੁਰੂ ਅਰਜਨ ਦੇਵ ਜੀ ਨੇ ਮਾਧੋ ਸੋਢੀ ਨੂੰ ਸਿੱਖੀ ਪਰਚਾਰ ਲਈ ਮੁਕੱਰਰ ਕੀਤਾ ਸੀ। ਕਸ਼ਮੀਰ ਵਿਚ ਗੁਰੂ ਜੀ ਨੇ ਸਿਰੀ ਨਗਰ, ਬਾਰਾਮੂਲਾ, ਮੱਟਨ, ਵੈਰੀ ਨਾਗ, ਅਨੰਤਨਾਗ, ਇਸਲਾਮਾਬਾਦ ਅਤੇ ਨਾਲੂਛੀ ਆਦਿ ਥਾਵਾਂ ਤੇ ਪਹੁੰਚ ਕੇ ਪਰਚਾਰ ਕੀਤਾ ਅਤੇ ਹਜ਼ਾਰਾਂ ਹਿੰਦੂਆਂ ਤੋਂ ਬਣੇ ਮੁਸਲ-ਮਾਨਾਂ ਨੂੰ ਸਿੱਖ ਬਣਾਇਆ। ਵਾਪਸ ਆਵੰਦੇ ਹੋਏ ਗੁਜਰਾਤ ਵਿਖੇ ਫਕੀਰ ਸ਼ਾਹ ਦੌਲਾ ਨੂੰ ਮਿਲੇ ਅਤੇ ਉਸ ਨੂੰ ਵਿਚਾਰਾਂ ਕਰਦੇ ਹੋਏ ਫਰਮਾਇਆ, 'ਕਿ ਮੈਂ ਗ੍ਰਿਹਸਤੀ ਫਕੀਰ ਹਾਂ, ਨਾਂ ਹਿੰਦੂ ਹਾਂ, ਨਾਂ ਮੁਸਲਮਾਨ'। ਪਹਿਲੇ ਗੁਰੂ ਸਾਹਿਬ ਜੀ ਦੇ ਸਮਿਆਂ ਤੋਂ ਬਣੀਆਂ ਸੰਗਤਾਂ ਅਤੇ ਧਰਮਸਾਲਾਂ ਦੇ ਦਰਸ਼ਨ ਕੀਤੇ। ਸੰਗਤਾਂ ਦੇ

ਆਪਸ ਵਿਚ ਮਿਲ ਬੈਠਨ, ਭਜਨ ਕੀਰਤਨ ਕਰਨ ਦੇ ਪ੍ਰਬੰਧ ਕੀਤੇ ।

੧੬੨੭ ਵਿਚ ਬਾਦਸ਼ਾਹ ਜਹਾਂਗੀਰ ਦੀ ਮੌਤ ਪਿਛੋਂ ਬਾਦਸ਼ਾਹ ਸ਼ਾਹਜਹਾਨ ਦਿੱਲੀ ਦੇ ਤਖਤ ਤੇ ਬੈਠਾ। ਉਸਨੇ ਮੁਸਲਮਾਨਾਂ ਨੂੰ ਸਿੱਖ ਬਣਾਏ ਜਾਨ ਦੀ ਲਹਿਰ ਨੂੰ ਬਾਦਸ਼ਾਹੀ ਹੁਕਮ ਨਾਲ ਬੰਦ ਕਰ ਦਿੱਤਾ । ਲਾਹੌਰ ਦੀ ਬਾਓਲੀ ਸਾਹਿਬ ਨੂੰ ਭਰਵਾ ਦਿਤਾ। ੧੬੨੯ ਵਿਚ ਖਾਲਸਾ ਕਾਲਜ ਅੰਮ੍ਰਿਤਸਰ ਵਾਲੀ ਜਗ੍ਹਾ ਤੇ ਬਾਦਸ਼ਾਹ ਦੇ ਅਫ਼ਸਰ ਮੁਖ਼ਲਸ ਖਾਂ ਅਤੇ ਗੁਰੂ ਜੀ ਵਿਚਕਾਰ ਨਿੱਕੀ ਜਿਹੀ ਝੜਪ ਹੋਈ ਜਿਸ ਵਿਚ ਮੁਖਲਸ ਖਾਂ ਮਾਰਿਆ ਗਿਆ ।

੧੬੨੯ ਤੋਂ ੧੬੩੩ ਤਕ ਗੁਰੂ ਹਰਿ ਗੋਬਿੰਦ ਜੀ ਨੂੰ ਅੰਮ੍ਰਿਤਸਰ ਛੱਡ ਕੇ ਕਰਤਾਰ ਪੁਰ ਅਤੇ ਹਰਿ ਗੋਬਿੰਦ ਪੁਰ ਰਹਿਣਾ ਪਿਆ। ਹਰ ਗੋਬਿੰਦ ਪੁਰ ਵਿਚ ਆਪਣੇ ਮੁਸਲਮਾਨ ਮੁਲਾਜ਼ਮਾਂ ਅਤੇ ਸਾਥੀਆਂ ਲਈ ਮਸੀਤ ਆਪਣੇ ਖਰਚ ਤੇ ਬਣਵਾਈ । ਇਨ੍ਹਾਂ ੫ ਯਾਂ ੬ ਸਾਲਾਂ ਵਿਚ ਵੈਰੀਆਂ ਨਾਲ ਝਗੜੇ, ਝੜੱਪਾਂ, ਛੋਟੀਆਂ ਮੋਟੀਆਂ ਲੜਾਈਆਂ ਭੀ ਹੁੰਦੀਆਂ ਰਹੀਆਂ, ਜਿਨ੍ਹਾਂ ਵਿਚ ਗੁਰੂ ਜੀ ਦੇ ਵੈਰੀ ਭਗਵਾਨ ਦਾਸ ਘਿਰੜ, ਉਸ ਦਾ ਪੁਤਰ ਰਤਨ ਚੰਦ, ਅਬਦੁਲਾ ਖਾਨ, ਲਲਾਬੇਗ, ਕਮਰ ਬੇਗ, ਪੈਂਦੇ ਖਾਨ ਤੇ ਕਾਲੇ ਖਾਨ ਆਦਿ ਮਾਰੇ ਗਏ ।

ਨਿੱਤ ਨਿੱਤ ਦੇ ਸਿਆਸੀ ਝਗੜਿਆਂ ਕਾਰਨ ਸਿੱਖੀ ਪ੍ਰਚਾਰ ਨੂੰ ਨੁਕਸਾਨ ਪਹੁੰਚਦਾ ਦੇਖ ਕੇ ਗੁ_ ਜੀ ਨੇ ਕੀਰਤਪੁਰ ਵਸਾਇਆ ਅਤੇ ਉਥੇ ਜਾ ਕੇ ਰਹਿਣ ਲੱਗੇ। ੧੬੩੬ ਵਿਚ ਸਿੱਖੀ ਪ੍ਰਚਾਰ ਦੇ ਕੰਮ ਨੂੰ ਤੇਜ਼ ਕਰਨ ਲਈ ਗੁਰੂ ਹਰਿ ਗੋਬਿੰਦ ਜੀ ਨੇ ਆਪਣੇ ਸਪੁੱਤ੍ਰ ਗੁਰਦਿੱਤਾ ਜੀ ਨੂੰ, ਜਿਨ੍ਹਾਂ ਨੂੰ ਬਾਬਾ ਸ੍ਰੀ ਚੰਦ ਜੀ ਨੇ ੧੬੨੯ ਵਿਚ ਆਪਣਾ ਜਾਨਸ਼ੀਨ ਥਾਪ ਦਿੱਤਾ ਸੀ, ਮੁਕੱਰਰ ਕੀਤਾ। ਪਹਿਲੇ ਗੁਰੂਆਂ ਦੇ ਥਾਪੇ ਹੋਏ ਕਈ ਮਸੰਦ, ਅਤੇ ਸੰਗਤਾਂ ਦੇ ਆਗੂ ਪ੍ਰਚਾਰ ਅਤੇ ਸੰਗਤਾਂ ਦੀ ਅਗਵਾਈ ਦਾ ਕੋਈ ਚੰਗਾ ਕੰਮ ਨਹੀਂ ਕਰ ਰਹੇ ਸਨ। ਗੁਰੂ ਦੇ ਹਿਤ ਸੰਗਤਾਂ ਦੀ ਚੜ੍ਹਾਈ ਹੋਈ ਮਾਇਆ ਨੂੰ ਆਪਣੇ ਨਿੱਜੀ ਕੰਮਾਂ ਲਈ ਖਰਚਦੇ ਸਨ ਅਤੇ ਕਈ ਪ੍ਰਕਾਰ ਦੀਆਂ ਭੈੜੀਆਂ ਵਾਦੀਆਂ ਵਿਚ ਫੱਸ ਗਏ ਸਨ। ਬਾਬਾ ਗੁਰਦਿੱਤਾ ਜੀ ਨੇ ਆਪਣੇ ਪਿਤਾ ਗੁਰੂ ਹਰਿ ਗੋਬਿੰਦ ਜੀ ਦੀ ਸਲਾਹ ਨਾਲ ਸਿੱਖੀ ਪ੍ਰਚਾਰ ਲਈ ੪ ਧੂੰਏਂ ਕਾਇਮ ਕੀਤੇ, ਜਿਨ੍ਹਾਂ ਦੀ ਸਪੁਰਦਦਾਰੀ, ਉਦਾਸੀ ਸੰਪਰਦਾਏ ਦੇ ੪ ਸਾਧੂਆਂ ਬਾਬਾ ਅਲਮਸਤ, ਬਾਬਾ ਫੂਲ, ਬਾਬਾ ਗੋਂਦਾ ਅਤੇ ਬਾਬਾ ਬਾਲੂ ਹਸਨਾਂ ਨੂੰ ਕੀਤੀ। ਇਨ੍ਹਾਂ ਉਦਾਸੀਆਂ ਸਾਧੂਆਂ ਅਤੇ ਉਨ੍ਹਾਂ ਦੇ ਚੇਲਿਆਂ ਨੇ ਦੂਰ ਦੂਰ ਥਾਵਾਂ ਤੇ ਪਹੁੰਚਕੇ ਸਿੱਖੀ ਅਤੇ ਬਾਣੀ ਦਾ ਪ੍ਰਚਾਰ ਕੀਤਾ। ਸੁਥਰੇ ਸ਼ਾਹ ਨੂੰ ਭੀ ਆਪਣੇ ਹਾਸ ਰਸ

ਦੇ ਤਰੀਕੇ ਨਾਲ ਸਿੱਖੀ ਪ੍ਰਚਾਰ ਦੀ ਆਗਿਆ ਦਿੱਤੀ। ਗੁਰੂ ਹਰਿ ਗੋਬਿੰਦ ਜੀ ਨੇ ੩ ਮਾਰਚ ੧੬੪੪ ਨੂੰ ਕੀਰਤ ਪੁਰ ਵਿਖੇ ਸ਼ਰੀਰ ਛੱਡਿਆ।

ਗੁਰੂ ਹਰ ਰਾਏ ਜੀ ੧੪ ਸਾਲ ਦੀ ਉਮਰ ਵਿਚ ਗੁਰ ਗੱਦੀ ਤੇ ਬੈਠੇ। ਇਹ ਬਾਬਾ ਗੁਰ ਦਿੱਤਾ ਜੀ ਦੇ ਦੂਸਰੇ ਪੁੱਤ੍ਰ ਸਨ। ਇਨ੍ਹਾਂ ਦਾ ਵਡਾ ਭਾਈ ਧੀਰਮਲ ਸੀ, ਜੋ ਗੁਰ ਗੱਦੀ ਆਪਣਾ ਹੱਕ ਸਮਝਦਾ ਸੀ। ਗੁਰੂ ਗਰੰਥ ਸਾਹਿਬ ਦੀ ਪਹਿਲੀ ਅਸਲੀ ਗੁਰੂ ਅਰਜਨ ਦੇਵ ਜੀ ਵਾਲੀ ਬੀੜ ਧੀਰਮਲ ਨੇ ਆਪਣੇ ਕਬਜ਼ੇ ਵਿਚ ਹੀ ਰਖ ਛਡੀ, ਅਤੇ ਗੁਰੂ ਹਰਿ ਰਾਏ ਜੀ ਨੂੰ ਨਾਂ ਦਿੱਤੀ। ਪੁਰਾਣੇ ਗੁਰੂਆਂ ਦੇ ਸਮਿਆਂ ਦੇ ਲਾਲਚੀ ਮਸੰਦਾਂ ਨੂੰ ਆਪਣੇ ਨਾਲ ਮਿਲਾਕੇ ਕਾਰਭੇਟਾ ਆਪ ਲਈ ਜਾਂਦਾ ਸੀ, ਅਤੇ ਗੁਰੂ ਬਣ ਬੈਠਾ ਸੀ। ਸੋ ਉਸ ਨੇ ਸਾਰੀ ਉਮਰ ਇਨ੍ਹਾਂ ਦੀ ਵਿਰੋਧਤਾ ਕੀਤੀ ਅਤੇ ਤਸੀਹੇ ਦੇਣ ਤੋਂ ਨ ਟਲਿਆ।

ਗੁਰੂ ਹਰਿ ਰਾਇ ਜੀ ਨੇ ਸ਼ੁਭ ਆਚਰਨ ਅਤੇ ਭਜਨ ਬੰਦਗੀ ਕਰਨ ਵਾਲੇ ਸਿੱਖਾਂ ਨੂੰ "ਬਖਸ਼ਿਸ਼ਾਂ" ਕਰਕੇ ਉਨ੍ਹਾਂ ਦੇ ਜ਼ਿਮੇਂ ਸਿਖੀ ਪ੍ਰਚਾਰ ਦਾ ਕੰਮ ਲਾਇਆ। ਭਗਤ ਭਗਵਾਨ ਸੰਨਿਆਸੀ ਨੂੰ ਸਿਖ ਸਜਾਕੇ ਪੰਜਾਬ ਤੋਂ ਬਾਹਰ ਪ੍ਰਚਾਰ ਲਈ ਭੇਜਿਆ। ਭਾਈ ਬਹਿਲੋ ਨੂੰ ਸਿੱਧੂ ਬਰਾੜਾਂ ਦੇ ਅਲਾਕੇ ਵਿਚ, ਅਤੇ ਪਿੰਡ ਬਾਗੜੀਆਂ ਦੇ ਭਾਈ ਰੂਪਾ ਤਰਖਾਨ ਨੂੰ ਪੁਆਹਦ ਅਤੇ ਜੰਗਲ

ਦੇ ਇਲਾਕਿਆਂ ਵਿਚ ਸਿਖੀ ਪ੍ਰਚਾਰ ਕਰਨ ਦਾ ਹੁਕਮ ਦਿੱਤਾ। ਭਾਈ ਫੇਰੂ ਨੂੰ ਖਾਰੇ ਮਾਝ ਅਤੇ ਰਾਵੀ ਬਿਆਸ ਦਰਿਆਵਾਂ ਦੇ ਵਿਚਕਾਰਲੇ ਇਲਾਕੇ ਵਿਚ ਸਿਧੂ ਜਟਾਂ ਅਤੇ ਕੰਬੋਆਂ ਦੇ ਨਵੇਂ ਬਸਾਏ ਹੋਏ ਇਲਾਕੇ ਵਿਚ ਸਿੱਖੀ ਪ੍ਰਚਾਰ ਲਈ ਮੁਕੱਰਰ ਕੀਤਾ। ਸਿਖੀ ਪ੍ਰਚਾਰ ਲਈ ਖੁਦ ਭੀ ਦੌਰੇ ਕਰਦੇ ਰਹੇ।

ਗੁਰੂ ਘਰ ਦੇ ਵੈਰੀ, ਧੀਰ ਮਲ, ਪ੍ਰਿਥੀਏ ਮੀਣੇ ਦੀ ਔਲਾਦ, ਕੱਢੇ ਹੋਏ ਅਤੇ ਛੇਕੇ ਹੋਏ ਮਸੰਦ ਬਾਦਸ਼ਾਹ ਔਰੰਗਜ਼ੇਬ ਪਾਸ ਗੁਰੂ ਜੀ ਦੀਆਂ ਸ਼ਕਾਇਤਾਂ ਕਰਦੇ ਰਹਿੰਦੇ ਸਨ। ਸੰਨ ੧੬੫੯ ਵਿਚ ਔਰੰਗਜ਼ੇਬ ਗੱਦੀ ਤੇ ਬੈਠਾ। ਗੱਦੀ ਤੇ ਬੈਠਣ ਤੋਂ ਦੋ ਸਾਲ ਦੇ ਅੰਦਰ ਅੰਦਰ ਹੀ ਉਸ ਨੇ ਗੁਰੂ ਹਰਿ ਰਾਏ ਨੂੰ ਦਿੱਲੀ ਆਵਣ ਲਈ ਹੁਕਮ ਭੇਜਿਆ। ਗੁਰੂ ਜੀ ਨੇ ਆਪਣੇ ਪੁਤਰ ਰਾਮ ਰਾਏ ਨੂੰ ਦਿੱਲੀ ਭੇਜਿਆ। ਬਾਦਸ਼ਾਹ ਔਰੰਗਜ਼ੇਬ ਦੇ ਪ੍ਰਸ਼ਨ ਦੇ ਉਤਰ ਵਿਚ ਰਾਮ ਰਾਏ ਨੇ ਬਾਣੀ ਦੀ ਤੁਕ ਮਿੱਟੀ ਮੁਸਲਮਾਨ ਦੀ ਜਗ੍ਹਾ ਮਿੱਟੀ ਬੇਈਮਾਨ ਦੀ ਪੜ੍ਹ ਸੁਣਾਈ। ਗੁਰੂ ਜੀ ਇਹ ਪ੍ਰਸੰਗ ਸੁਣ ਕੇ ਬਹੁਤ ਨਾਰਾਜ਼ ਹੋਏ ਅਤੇ ਹੁਕਮ ਦਿਤਾ, ਕਿ ਰਾਮ ਰਾਏ ਮੁੜ ਸਾਡੇ ਪਾਸ ਨ ਆਵੇ। ਰਾਮ ਰਾਏ ਜੀ ਨੂੰ ਬਾਦਸ਼ਾਹ ਔਰੰਗਜੇਬ ਨੇ ਦੇਹਰਾਦੂਨ ਵਿਖੇ ਜਾਗੀਰ ਦੇ ਦਿਤੀ, ਜਿੱਥੇ ਉਸ ਨੇ ਆਪਣਾ ਡੇਰਾ ਬਣਾਕੇ

ਆਪਣੀ ਹੀ ਸਿਖੀ ਸੇਵਕੀ ਫੈਲਾਈ, ਜੋ ਰਾਮਰਾਈਆਂ ਦੇ ਨਾਮ ਤੇ ਪ੍ਰਸਿੱਧ ਚਲੇ ਆ ਰਹੇ ਹਨ ।

੬ ਅਕਤੂਬਰ ੧੬੬੧ ਨੂੰ ਗੁਰੂ ਹਰਿ ਰਾਏ ਜੀ ਦੇ ਜੋਤੀ ਜੋਤ ਸਮਾਨ ਪਿਛੋਂ ਗੁਰੂ ਹਰਿ ਕ੍ਰਿਸ਼ਨ ਜੀ, ਜਿਨ੍ਹਾਂ ਦੀ ਆਯੂ ਇਸ ਸਮੇਂ ਕੇਵਲ ਪੰਜ ਸਾਲ ਦੀ ਸੀ, ਗੁਰ ਗੱਦੀ ਤੇ ਬੈਠੇ । ਰਾਮ ਰਾਏ ਨੇ ਵੱਡੇ ਹੋਵਣ ਦੇ ਕਾਰਨ ਗੁਰੂ ਗੱਦੀ ਦਾ ਹੱਕ ਦੱਸ ਕੇ ਕਈ ਮਸੰਦਾਂ ਨੂੰ ਆਪਣੇ ਨਾਲ ਮਿਲਾ ਲਿਆ । ਇਹ ਮਸੰਦ ਸੰਗਤਾਂ ਨੂੰ ਰਾਮ ਰਾਏ ਦੇ ਗੁਰੂ ਹੋਵਣ ਦੀਆਂ ਗੱਲਾਂ ਕਹਿੰਦੇ ਰਹੇ । ਸਿੱਖਾਂ ਦੀਆਂ ਜਮਾਤਾਂ ਵਿਚ ਭਾਵੇਂ ਪਹਿਲੇ ਭੀ ਕਈ ਤਰੇੜਾਂ ਆਈਆਂ ਹੋਈਆਂ ਸਨ, ਪਰ ਹੁਣ ਤਾਂ ਗਹਿਰੇ ਫੱਟ ਖੁਹਲਣੇ ਸ਼ੁਰੂ ਹੋ ਗਏ । ਸ਼ਰਧਾਲੂ ਸਿੱਖਾਂ ਨੇ ਜਿਨ੍ਹਾਂ ਨੂੰ ਗੁਰੂ ਹਰਿ ਰਾਏ ਜੀ ਦਾ ਫੈਸਲਾ ਅਤੇ ਹੁਕਮ ਪਤਾ ਸੀ, ਰਾਮ ਰਾਏ ਨੂੰ ਗੁਰੂ ਮੰਨਣ ਤੋਂ ਨਾਂਹ ਕਰ ਦਿਤੀ, ਰਾਮ ਰਾਏ ਵੀ ਚੁਪ ਚਾਪ ਬੈਠਣ ਵਾਲੇ ਸੱਜਣ ਨਹੀਂ ਸਨ । ਉਸ ਨੇ ਗੁਰਿਆਈ ਦਾ ਮੁਕੱਦਮਾ ਬਾਦਸ਼ਾਹ ਔਰੰਗਜ਼ੇਬ ਦੇ ਸਾਹਮਣੇ ਪੇਸ਼ ਕੀਤਾ । ਗੁਰੂ ਹਰਿ ਕ੍ਰਿਸ਼ਨ ਜੀ ਸਾਹਿਬ ਅਤੇ ਸਿੱਖ ਦਿੱਲੀ ਆਕੇ ਮਿਰਜ਼ਾ ਰਾਜਾ ਜੈ ਸਿੰਘ ਦੇ ਬੰਗਲੇ ਰਾਏਸੀਨਾਂ ਵਿਖੇ ਠਹਿਰੇ । ਬਾਦਸ਼ਾਹ ਔਰੰਗਜ਼ੇਬ ਨੂੰ ਸਭ ਗਲਾਂ ਦੀ ਜਾਚ ਪੜਤਾਲ ਕਰਨ ਪਿਛੋਂ ਇਹ ਨਿਸਚਾ ਹੋ ਗਿਆ,

ਕਿ ਗੁਰ ਗੱਦੀ ਦੇ ਮਾਲਕ ਗੁਰੂ ਹਰਿ ਕ੍ਰਿਸ਼ਨ ਜੀ ਹੀ ਹਨ ਅਤੇ ਰਾਮ ਰਾਇ ਦਾ ਦਾਅਵਾ ਖ਼ਾਰਜ ਕਰ ਦਿਤਾ। ਦਿਲੀ ਵਿਖੇ ਹੀ ਚੇਚਕ ਦੀ ਬੀਮਾਰੀ ਨਾਲ ਗੁਰੂ ਹਰਿ ਕ੍ਰਿਸ਼ਨ ਜੀ ਦੀ ੩੦ ਮਾਰਚ ੧੬੬੪ ਨੂੰ ਮਿਰਤੂ ਹੋ ਗਈ।

ਗੁਰੂ ਹਰਿ ਕ੍ਰਿਸ਼ਨ ਜੀ ਪਿਛੋਂ ੪੪ ਸਾਲ ਦੀ ਉਮਰ ਵਿਚ ਗੁਰੂ ਤੇਗ਼ ਬਹਾਦਰ ਜੀ ਗੁਰ ਗੱਦੀ ਤੇ ਬੈਠੇ, ਅਤੇ ਬਕਾਲਾ ਪਿੰਡ ਨੂੰ ਆਪਣਾ ਕੇਂਦਰ ਬਣਾਇਆ। ਦੂਸਰੇ ਪਾਸੇ ਡੇਰਾ ਬਾਬਾ ਨਾਨਕ, ਗੋਇੰਦਵਾਲ, ਖਡੂਰ ਅਤੇ ਅੰਮ੍ਰਿਤਸਰ ਵਿਚ ਗੁਰੂ ਅੰਸ਼ ਬੇਦੀ ਅਤੇ ਸੋਢੀ ਬਾਬੇ ਆਪਣੀਆਂ ਗੁਰੂ ਗੱਦੀਆਂ ਲਾਈ ਬੈਠੇ ਸਨ। ਸਿੱਧੀ ਸਾਦੀ, ਗੁਰੂ ਨਾਨਕ ਦੇ ਘਰ ਤੇ ਸ਼ਰਧਾ, ਸਿਦਕ ਰਖਣ ਵਾਲੀ ਜਨਤਾ ਨੂੰ ਧਰਮ ਦੇ ਨਾਮ ਤੇ ਲੁੱਟ ਲੁੱਟ ਕੇ ਆਪਣਾ ਕਾਰ ਵਿਹਾਰ ਚਲਾ ਰਹੇ ਸਨ। ਰਾਮ ਰਾਏ ਨੇ ਭੀ ਆਪਣੀ ਸਿੱਖੀ ਸੇਵਕੀ ਦਾ ਚੰਗਾ ਜਾਲ ਤਣ ਲਿਆ ਸੀ। ਦੇਹਰਾਦੂਨ ਦੇ ਅਲਾਕੇ ਵਿਚ, ਜਮਨਾਂ ਤੋਂ ਉਰਾਰ ਪੁਆਹਦ ਦੇ ਅਲਾਕਿਆਂ ਤੱਕ ਆਪਣੇ ਮਸੰਦ ਭੇਜ ਕੇ ਸਿੱਖੀ ਸੇਵਕੀ ਬਣਾ ਲਈ ਸੀ। ਧੀਰ ਮੱਲ ਨੂੰ ਗੁਰੂ ਤੇਗ਼ ਬਹਾਦਰ ਜੀ ਨਾਲ ਵੈਰ ਕਰਨਾ ਕੁਦਰਤੀ ਸੀ। ਉਸ ਨੇ ਆਪਣੇ ਇਕ ਮਸੰਦ ਨੂੰ ਗੁਰੂ ਤੇਗ਼ ਬਹਾਦਰ ਜੀ

ਨੂੰ ਜਾਨੋਂ ਮਾਰਨ ਲਈ ਮੁਕੱਰਰ ਕੀਤਾ। ਮਸੰਦ ਨੇ ਗੁਰੂ ਜੀ ਤੇ ਗੋਲੀ ਚਲਾਕੇ ਉਨ੍ਹਾਂ ਨੂੰ ਜ਼ਖ਼ਮੀ ਕਰ ਦਿਤਾ ਅਤੇ ਉਨ੍ਹਾਂ ਦਾ ਘਰ ਬਾਰ ਲੁਟਕੇ ਲੈ ਗਿਆ। ਸਿੱਖਾਂ ਨੇ ਮੱਖਣ ਸ਼ਾਹ ਲੁਬਾਣੇ ਦੀ ਅਗਵਾਈ ਹੇਠ ਧੀਰ ਮੱਲ ਦੀ ਹਵੇਲੀ ਤੇ ਹੱਲਾ ਬੋਲ ਦਿਤਾ ਅਤੇ ਉਸ ਦਾ ਸਭ ਕੁਝ ਲੁਟ ਲਿਆ। ਸਿਖਾਂ ਨੇ ਦੋਸ਼ੀ ਮਸੰਦ ਦੇ ਹੱਥ ਪੈਰ ਬੰਨ੍ਹਕੇ ਗੁਰੂ ਜੀ ਦੇ ਪੇਸ਼ ਕੀਤਾ, ਜਿਨ੍ਹਾਂ ਨੇ ਉਸ ਨੂੰ ਬਖ਼ਸ਼ ਦਿਤਾ। ਸਿੱਖ ਇਸ ਸਮੇਂ ਗੁਰੂ ਗਰੰਥ ਸਾਹਿਬ ਦੀ ਅਸਲੀ ਬੀੜ ਭੀ ਧੀਰ ਮੱਲ ਦੇ ਘਰੋਂ ਲੈ ਆਏ। ਗੁਰੂ ਤੇਗ਼ ਬਹਾਦਰ ਜੀ ਨੇ ਸਿੱਖਾਂ ਨੂੰ ਲੁੱਟ ਦਾ ਸਾਰਾ ਮਾਲ ਅਤੇ ਗੁਰੂ ਗਰੰਥ ਸਾਹਿਬ ਵਾਪਸ ਕਰਨ ਦਾ ਹੁਕਮ ਦਿਤਾ। ਸਿਖਾਂ ਨੇ ਮਾਲ ਅਸਬਾਬ ਤਾਂ ਮੋੜ ਦਿਤਾ, ਪਰ ਗੁਰੂ ਗਰੰਥ ਸਾਹਿਬ ਜੀ ਵਾਪਸ ਦੇਣਾ ਨਹੀਂ ਚਾਹੁੰਦੇ ਸਨ। ਆਖਰ ਗੁਰੂ ਸਾਹਿਬ ਦੇ ਜੋਰ ਦੇਵਣ ਤੇ ਇਹ ਬੀੜ ਵਾਪਸ ਕਰ ਦਿਤੀ, ਜੋ ਹੁਣ ਤੱਕ ਧੀਰ ਮੱਲ ਦੀ ਔਲਾਦ ਦੇ ਕਬਜ਼ੇ ਵਿਚ ਚਲੀ ਆਂਦੀ ਹੈ।

ਗੁਰੂ ਤੇਗ਼ ਬਹਾਦਰ ਜੀ ਦੇ ਵਰੋਧੀ ਬਹੁਤ ਕਰਕੇ ਉਹ ਸੱਜਨ ਸਨ, ਜੋ ਧਰਮਸਾਲਾਂ, ਅਤੇ ਸਿੱਖ ਮੰਦਰਾਂ ਦੇ ਚੜ੍ਹਾਵਿਆਂ ਨੂੰ ਆਪਣੀ ਨਿਜੀ ਆਮਦਨੀ ਸਮਝਕੇ ਡਕਾਰ ਮਾਰ ਰਹੇ ਸਨ। ਜਦ

ਗੁਰੂ ਤੇਗ਼ ਬਹਾਦਰ ਜੀ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨਾਂ ਲਈ ਗਏ, ਤਦ ਉਥੋਂ ਦੇ ਪੁਜਾਰੀਆਂ ਨੇ ਹਰਿਮੰਦਰ ਸਾਹਿਬ ਵਿਚ ਉਨ੍ਹਾਂ ਨੂੰ ਦਰਸ਼ਨ ਕਰਨ ਹੀ ਨਾ ਜਾਣ ਦਿਤਾ। ਉਹ ਨਿਰਾਸ਼ ਵਾਪਸ ਆ ਗਏ। ਵੈਰੀਆਂ ਦੀ ਈਰਖਾ, ਵਿਰੋਧਤਾ ਕਾਰਨ ਬਾਬਾ ਬਕਾਲਾ ਪਿੰਡ ਨੂੰ ਛਡ ਕੇ ਗੁਰੂ ਜੀ ਕੀਰਤਪੁਰ ਚਲੇ ਗਏ। ਇਥੇ ਭੀ ਧੀਰ ਮਲ ਦੀ ਜੁੰਡੀ ਦੇ ਲੋਕਾਂ ਨੇ ਇਨ੍ਹਾਂ ਨੂੰ ਚੈਨ ਨਾ ਲੈਣ ਦਿੱਤਾ।

ਨਿੱਤ ਨਵੇਂ ਦੁਖੜਿਆਂ ਅਤੇ ਸ਼ੋਸ਼ਿਆਂ ਤੋਂ ਤੰਗ ਆ ਕੇ ਗੁਰੂ ਜੀ ਨੇ ਰਾਜਾ ਸਾਹਿਬ ਕਹਲੂਰ ਤੋਂ ੫੦੦) ਰੁਪਈਏ ਦਾ ਇਕ ਜ਼ਮੀਨ ਦਾ ਟੁਕੜਾ ਕੀਰਤ ਪੁਰ ਤੋਂ ੫ ਮੀਲ ਪਰੇ ਖਰੀਦ ਕੇ ਅਨੰਦ ਪੁਰ ਨਾਮ ਦਾ ਗਰਾਮ ਬਸਾਇਆ। ਅਨੰਦ ਪੁਰ ਵਿਖੇ ਭੀ ਗੁਰੂ ਅੰਸ਼ ਵਿਚੋਂ ਆਪੇ ਬਣੇ ਹੋਏ ਗੁਰ ਗੱਦੀ ਦੇ ਦਾਅਵੇਦਾਰਾਂ ਨੇ ਗੁਰੂ ਜੀ ਨੂੰ ਸੁਖ ਦਾ ਸਾਹ ਨਾ ਲੈਣ ਦਿੱਤਾ। ਸੋ ਗੁਰੂ ਤੇਗ਼ ਬਹਾਦਰ ਜੀ ਨੇ ਆਪਣੇ ਪਿਤਾ ਗੁਰੂ ਹਰਿ ਗੋਬਿੰਦ ਜੀ ਵਾਕਰ ਸਿੱਖੀ ਪ੍ਰਚਾਰ ਲਈ ਦੌਰਾ ਸ਼ੁਰੂ ਕੀਤਾ। ਅਨੰਦ ਪੁਰ ਤੋਂ ਚਲਕੇ ਪੁਆਹਦ ਦੇ ਇਲਾਕੇ ਵਿਚੀਂ ਦੌਰਾ ਕਰਦੇ ਹੋਏ ਮਾਲਵਾ ਬਾਂਗਰ ਦੇ ਇਲਾਕਿਆਂ ਵਿਚ ਸਿੱਖੀ ਦਾ ਪ੍ਰਚਾਰ ਕੀਤਾ। ਇਨ੍ਹਾਂ ਇਲਾਕਿਆਂ ਵਿਚ ਬਹੁਤ ਸਾਰੇ ਖੂਹ ਅਤੇ ਤਾਲਾਓ ਬਣਵਾਏ। ਰਾਮਰਾਇ ਆਦਿ ਵੈਰੀਆਂ

ਨੇ ਬਾਦਸ਼ਾਹ ਪਾਸ ਚੁਗਲੀਆਂ ਕੀਤੀਆਂ ਤੇ ਲੂਤੀਆਂ ਲਾਈਆਂ। ਮਿਰਜ਼ਾ ਰਾਜਾ ਜੈ ਸਿੰਘ ਦੇ ਪੁਤ੍ਰ ਰਾਜਾ ਮਾਨ ਸਿੰਘ ਕਛਵਾਹੇ ਨੇ ਬਾਦਸ਼ਾਹ ਨੂੰ ਸਾਰੀ ਗਲ ਸਮਝਾਈ ਅਤੇ ਖੁਦ ਗੁਰੂ ਜੀ ਲਈ ਜ਼ਾਮਨ ਬਣਿਆ।

ਇਸ ਤੋਂ ਉਪਰੰਤ ਗੁਰੂ ਜੀ ਆਗਰਾ, ਅਲਾਹ-ਬਾਦ, ਬਨਾਰਸ, ਸਹਿਸਰਾਮ, ਗਯਾ ਹੁੰਦੇ ਹੋਏ ਸੰਗਤਾਂ ਅਤੇ ਸਿੱਖਾਂ ਨੂੰ ਉਪਦੇਸ਼ ਦਿੰਦੇ, ਪਟਣੇ ਪਹੁੰਚੇ। ਮਹਿਲਾਂ ਅਤੇ ਘਰ ਦੇ ਬੰਦਿਆਂ ਨੂੰ ਪਟਣੇ ਛਡਕੇ ਆਪ ਮੁੰਘੇਰ ਅਤੇ ਢਾਕੇ ਵਲ ਨੂੰ ਚਲੇ ਗਏ। ਇਸ ਇਲਾਕੇ ਵਿਚ ਬਹੁਤ ਸਾਰੀਆਂ ਸਿਖ ਸੰਗਤਾਂ ਅਤੇ ਧਰਮਸਾਲਾਂ ਬਣੀਆਂ ਹੋਈਆਂ ਸਨ। ਢਾਕੇ ਵਿਖੇ ਵਡੀ ਹਜ਼ੂਰੀ ਸੰਗਤ ਸੀ। ਇਹ ਧਰਮਸਾਲਾ ਅਤੇ ਸੰਗਤਾਂ ਉਦਾਸੀ ਸਾਧੂਆਂ ਅਲਮਸਤ ਜੀ ਅਤੇ ਨੱਥੇ ਸਾਹਿਬ ਜੀ ਦੀਆਂ ਘਾਲਾਂ ਨਾਲ ਬਣਾਈਆਂ ਅਤੇ ਸੰਗਠਿਤ ਕੀਤੀਆਂ ਗਈਆਂ ਸਨ। ਧਰਮ-ਸਾਲਾਂ ਵਿਖੇ ਗ਼ਰੀਬਾਂ, ਅਨਾਥਾਂ, ਦੁਖੀਆਂ ਲਈ ਮੁਫ਼ਤ ਲੰਗਰ ਚਲਦੇ ਸਨ। ਮੁਸਾਫ਼ਰਾਂ ਨੂੰ ਠਹਿਰਨ ਅਤੇ ਆਰਾਮ ਕਰਨ ਲਈ ਜਗ੍ਹਾ ਮਿਲਦੀ ਸੀ। ਪੰਜਾਬ ਅਤੇ ਅੰਮ੍ਰਿਤਸਰ ਦੇ ਖਤਰੀ ਬਪਾਰੀ ਹਿੰਦੁ-ਸਤਾਨ ਦੇ ਹਰ ਵਡੇ ਸ਼ਹਿਰ ਵਿਚ ਬਪਾਰ ਕਰ ਰਹੇ ਸਨ। ਸਿਖੀ ਦਾ ਪ੍ਰਚਾਰ ਉਨ੍ਹਾਂ ਰਾਹੀਂ ਭੀ ਹੋ

ਰਿਹਾ ਸੀ । ਆਪਣੇ ਦੌਰੇ ਵਿਚ ਗੁਰੂ ਮਹਾਰਾਜ ਜੀ ਚਾਚੇ ਫੱਗੁ ਆਦਿ ਸਭ _ਰੂ ਘਰ ਦੇ ਪਰੇਮੀਆਂ ਨੂੰ ਮਿਲ ਕੇ ਅਤੇ ਸਿਖੀ ਦਾ ਪ੍ਰਚਾਰ ਹੁੰਦਾ ਦੇਖਕੇ ਬਹੁਤ ਖੁਸ਼ ਹੋਏ ।

ਢਾਕੇ ਵਿਖੇ ਹੀ ਗੁਰੂ ਜੀ ਨੇ ਆਪਣੇ ਸਪੁੱਤ੍ਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਟਣੇ ਵਿਖੇ ੨੬ ਦਸੰਬਰ ੧੬੬੬ ਨੂੰ ਪ੍ਰਗਟ ਹੋਵਣ ਦੀ ਖਬਰ ਸੁਣੀ। ਢਾਕੇ ਤੋਂ ਗੁਰੂ ਮਹਾਰਾਜ ਜੀ ਨੇ ਸਿਲਹੱਟ, ਚਟਗਾਉਂ, ਸਨਦੀਪ ਲਸ਼ਕਰ ਆਦਿ ਦੇ ਦੌਰਿਆਂ ਵਿਚ ਕਈ ਸਾਲ ਬਤੀਤ ਕੀਤੇ । ਗੁਰੂ ਜੀ ਨੇ ੧੬੭੦ ਵਿਚ ਰਾਜਾ ਰਾਮ ਸਿੰਘ ਦੀ ਆਸਾਮੀਆਂ ਨਾਲ ਸੁਲਹ ਕਰਵਾ ਦਿਤੀ ਅਤੇ ਇਸ ਖੁਸ਼ੀ ਵਿਚ ਦੋਹਾਂ ਪਾਸਿਆਂ ਦੇ ਸਿਪਾਹੀਆਂ ਨੇ ਗੁਰੂ ਨਾਨਕ ਦੇਵ ਜੀ, ਮਹਾਰਾਜ ਦੀ ਯਾਦਗਾਰ ਵਿਚ ਇਕ ਮਿੱਟੀ ਦਾ ਉੱਚਾ ਟੀਲਾ ਧੋਬੜੀ ਦੇ ਮੁਕਾਮ ਤੇ ਬਣਾਇਆ ।

ਆਸਾਮ ਦੇ ਦੌਰੇ ਤੋਂ ਛੇਤੀ ਹੀ ਗੁਰੂ ਜੀ ਅਨੰਦਪੁਰ ਵਾਪਸ ਪਹੁੰਚ ਗਏ । ਇਸ ਸਮੇਂ ਔਰੰਗਜ਼ੇਬ ਨੂੰ ਦਿੱਲੀ ਦੇ ਤਖਤ ਤੇ ਬੈਠਿਆਂ ਕੋਈ ੧੨ ਸਾਲ ਹੋ ਚੁਕੇ ਸਨ । ਉਸ ਨੇ ਆਪਣੀ ਵੰਸ਼ ਦੇ ਤਖਤ ਦੇ ਦਾਅਵੇਦਾਰਾਂ ਨੂੰ ਖਤਮ ਕਰਕੇ ਆਪਣੀ ਥਾਂ ਮਜ਼ਬੂਤ ਬਣਾ ਲਈ ਸੀ।

੧੬੬੯ ਵਿਚ ਬਾਦਸ਼ਾਹ ਔਰੰਗਜ਼ੇਬ ਨੇ ਆਪਣੇ ਸਾਰੇ ਸੂਬੇਦਾਰਾਂ ਦੇ ਨਾਮ, ਇਕ ਬਾਦਸ਼ਾਹੀ ਫਰਮਾਨ ਜਾਰੀ ਕੀਤਾ ਕਿ ਹਿੰਦੂਆਂ ਦੇ ਸਾਰੇ ਮੰਦਰ ਅਤੇ ਵਿਦਿਆਲਯ ਢਾ ਦਿਤੇ ਜਾਣ। ਤਅੱਸਬੀ ਸੁੰਨੀ ਮੁਸਲਮਾਨ ਸੂਬੇਦਾਰਾਂ, ਹਾਕਮਾਂ ਅਤੇ ਮਾਤੈਹਤਾਂ ਨੇ ਬੜੇ ਜ਼ੋਰ ਨਾਲ ਤਾਮੀਲ ਸ਼ੁਰੂ ਕਰ ਦਿਤੀ। ਮਸ਼ਹੂਰ ਤਾਰੀਖਦਾਨ ਖਾਫੀ ਖਾਂ ਆਪਣੀ ਪੁਸਤਕ ਮੁਨਤਖਿਬ-ਉਲ-ਲਬਾਬ ਵਿਚ ਲਿਖਦਾ ਹੈ, ਕਿ ਸਿਖਾਂ ਸਬੰਧੀ ਭੀ ਇਹੋ ਫਰਮਾਨ ਸੀ। ਸੋ ਉਨ੍ਹਾਂ ਨੂੰ ਭੀ ਸਖਤੀਆਂ ਦਾ ਸ਼ਿਕਾਰ ਬਨਣਾ ਪਿਆ। ਉਨ੍ਹਾਂ ਦੇ ਆਗੂਆਂ ਨੂੰ ਫੜਕੇ ਜੇਹਲੀਂ ਦਿੱਤਾ ਗਿਆ ਅਤੇ ਉਨ੍ਹਾਂ ਦੇ ਮੰਦਰ ਢਾਹੇ ਗਏ। ਇਸ ਸਖਤੀ ਨੇ ਹਿੰਦੂਆਂ ਦੇ ਹੌਸਲੇ ਤੋੜ ਦਿਤੇ। ਉਹ ਤਰਾਹ ਤਰਾਹ ਕਰ ਰਹੇ ਸਨ। ਮਦਦ ਲਈ ਕੂਕਦੇ ਸਨ, ਪਰ ਸਖਤ ਜਰਵਾਣਿਆਂ ਦੀ ਤਲਵਾਰ ਅਤੇ ਜ਼ੁਲਮ ਦਾ ਮੁਕਾਬਲਾ ਕਰਨ ਦਾ ਉਨ੍ਹਾਂ ਨੂੰ ਹੌਸਲਾ ਨਹੀਂ ਪੈਂਦਾ ਸੀ।

ਗੁਰੂ ਤੇਗ ਬਹਾਦਰ ਜੀ ਭੀ ਔਣ ਵਾਲੇ ਸਮੇਂ ਨੂੰ ਦੇਖ ਕੇ ਬਹੁਤ ਚਿੰਤਾਤੁਰ ਹੋਏ ਅਤੇ ਇਸ ਗੱਲ ਦਾ ਦ੍ਰਿੜ ਇਰਾਦਾ ਧਾਰ ਲੀਤਾ, ਕਿ ਹਾਕਮਾਂ ਨੂੰ ਰਈਅਤ ਉਤੇ ਜ਼ੁਲਮ ਕਰਨ ਕਾਰਨ, ਮਾਨਸਕ ਸਜ਼ਾ ਦੇਣ ਲਈ ਅਤੇ ਦੱਬੀ ਹੋਈ, ਜ਼ੁਲਮ

ਸਹਿਣ ਦੀ ਆਦੀ ਹੋ ਚੁਕੀ ਜਨਤਾ, ਨੂੰ ਕੁਰਬਾਨੀ ਕਰਨ ਦਾ ਸਬਕ ਸਖਾਵਣ ਲਈ, ਆਪਣਾ ਆਪ ਬਲੀਦਾਨ ਕਰਨਗੇ।

ਇਹ ਵਿਚਾਰ ਕੇ ਗੁਰੂ ਤੇਗ਼ ਬਹਾਦੁਰ ਜੀ ਨੇ ਆਪਣੇ ਮਹਿਲਾਂ ਅਤੇ ਆਪਣੇ ਸਪੁਤ੍ਰ ਨੂੰ ਪਟਣੇ ਤੋਂ ਅਨੰਦ ਪੁਰ ਬੁਲਾ ਲਿਆ। ਕਈ ਸਾਲ ਆਪਣੇ ਪਾਸ ਰੱਖ ਕੇ ਗੁਰੂ ਤੇਗ ਬਹਾਦੁਰ ਜੀ ਨੇ ਆਪਣੇ ਸਪੁਤ੍ਰ ਨੂੰ ਕਈ ਪ੍ਰਕਾਰ ਦੀਆਂ ਸਿਖਿਆਂ ਦਿੱਤੀਆਂ। ਵਿਦਿਆ ਪੜ੍ਹਾਈਆਂ, ਅਤੇ ਉਨ੍ਹਾਂ ਨੂੰ ਹਰ ਪ੍ਰਕਾਰ ਗੁਰ ਗੱਦੀ ਸੰਭਾਲਣ ਦੇ ਯੋਗ ਬਣਾ ਦਿਤਾ। ਗੁਰੂ ਤੇਗ਼ ਬਹਾਦੁਰ ਜੀ ਨੂੰ ਚਿੰਤਾਤੁਰ ਦੇਖ ਕੇ ਗੁਰੂ ਗੋਬਿੰਦ ਸਿੰਘ ਜੀ ਨੇ ਇਸਦਾ ਕਾਰਨ ਪੁਛਿਆ। ਗੁਰੂ ਤੇਗ ਬਹਾਦਰ ਜੀ ਨੇ ਉੱਤਰ ਦਿਤਾ ਕਿ ਮਾਤ੍ਰੀ ਭੂਮੀ ਭਾਰਤ ਵਦੇਸ਼ੀਆਂ ਦੇ ਕਰੜੇ ਪੰਜਿਆਂ ਵਿਚ ਫਸੀ ਹੋਈ ਹੈ। ਇਸ ਨੂੰ ਆਜ਼ਾਦ ਕਰਾਵਣ ਲਈ ਕਿਸੇ ਮਹਾਂ ਪੁਰਸ਼ ਦੀ ਕੁਰਬਾਨੀ ਦੀ ਲੋੜ ਹੈ। ਪਰ ਐਸਾ ਮਹਾਂ ਪੁਰਸ਼ ਕਿਥੋਂ ਲੱਭੇ। ਗੁਰੂ ਗੋਬਿੰਦ ਸਿੰਘ ਜੀ ਨੇ ਸੁਣਦਿਆਂ ਸਾਰ ਕਿਹਾ "ਪਿਤਾ ਜੀ ਇਸ ਬਲੀਦਾਨ ਲਈ ਆਪ ਜੀ ਤੋਂ ਜ਼ਿਆਦਾ ਯੋਗ ਕੌਣ ਹੋ ਸਕਦਾ ਹੈ।

ਗੁਰੂ ਤੇਗ ਬਹਾਦਰ ਜੀ, ਇਸ ਉੱਤਰ ਨੂੰ ਸੁਣਕੇ ਬਹੁਤ ਪ੍ਰਸੰਨ ਹੋਏ। ਅਤੇ ਆਪਣੇ ਮਨ ਦੀ ਪੁਰਾਣੀ

ਅਭਿਲਾਸ਼ਾ ਨੂੰ ਅਮਲੀ ਸ਼ਕਲ ਦੇਣ ਲਈ ਸ਼ਾਹੀ ਫਰਮਾਨ ਦੀ ਖੁਹਲਮ ਖੁਹਲਾ ਵਿਰੋਧਤਾ ਅਤੇ ਜ਼ੁਲਮ ਦੀ ਬਲਦੀ ਅੱਗ ਨੂੰ ਆਪਣੇ ਸ਼ਰੀਰ ਦੀ ਆਹੂਤੀ ਦੇ ਕੇ ਸ਼ਾਂਤ ਕਰਨ ਲਈ ਕਮਰ ਕਸੇ ਕਰ ਲਏ। ਸੰਨ ੧੬੭੩ ਵਿਚ ਆਨੰਦ ਪੁਰ ਛੱਡ ਪੈਦਲ ਪੜਾਓ ਪੜਾਓ ਚਲ ਧਰਮ ਦਾ ਪ੍ਰਚਾਰ ਕਰਨਾ ਸ਼ੁਰੂ ਕੀਤਾ। ਦਬੀ ਹੋਈ ਜਨਤਾ ਨੂੰ "ਭੈ ਕਾਹੂ ਕੋ ਦੇਤ ਨਹਿ, ਨਹਿ ਭੈ ਮਾਨਤ ਆਨ" ਦੇ ਉੱਚੇ ਆਦਰਸ਼ ਦੀ ਪਾਲਨਾ ਕਰਨ ਲਈ ਪਰੇਰਨਾਂ ਕੀਤੀ। ਸ਼ੈਫਆਬਾਦ, ਸਮਾਣੇ ਦੇ ਤੱਪਿਆਂ ਵਿਚੀਂ ਹੁੰਦੇ ਧਮਤਾਨ ਤੋਂ ਬਾਂਗਰ, ਰੋਹਤਕ, ਦੇ ਅਹੀਰਾਂ, ਗੁਜਰਾਂ ਅਤੇ ਜਾਟਾਂ ਨੂੰ ਧਰਮ, ਧੀਰਜ, ਉਤਸ਼ਾਹ, ਹੌਸਲਾ ਅਤੇ ਕੁਰਬਾਨੀ ਦੀ ਸਿਕਸ਼ਾ ਦਿੰਦੇ ਦੋ ਸਾਲ ਵਿਚ ਆਗਰੇ ਪਹੁੰਚੇ। ਬਾਦਸ਼ਾਹੀ ਹੁਕਮ ਅਨੁਸਾਰ ਗੁਰੂ ਸਾਹਿਬ ਜੀ ਨੂੰ ਗ੍ਰਿਫ਼ਤਾਰ ਕਰਕੇ ਆਗਰੇ ਤੋਂ ਦਿਲੀ ਲਿਆਂਦਾ ਗਿਆ। ਉਨ੍ਹਾਂ ਨੂੰ ਜੇਹਲਖਾਨੇ ਵਿਚ ਬੰਦ ਕਰ ਕੇ ਪਹਿਰਾ ਲਾ ਦਿਤਾ ਗਿਆ।

ਗੁਰੂ ਜੀ ਨੂੰ ਇਸਲਾਮ ਕਬੂਲ ਕਰਨ ਲਈ ਦਾਅਵਤ ਦਿਤੀ ਗਈ, ਜਿਸ ਤੋਂ ਉਨ੍ਹਾਂ ਨੇ ਇਨਕਾਰ ਕਰ ਦਿੱਤਾ। ਉਨ੍ਹਾਂ ਦੇ ਇਕ ਸਿੱਖ ਭਾਈ ਮਤੀ ਦਾਸ ਜੀ ਨੂੰ ਆਰੇ ਨਾਲ ਚੀਰ ਦਿਤਾ ਗਿਆ। ਗੁਰੂ ਜੀ

ਨੂੰ ਕੜੀਆਂ ਬੇੜੀਆਂ ਲਾ ਦਿਤੀਆਂ ਗਈਆਂ, ਅਤੇ ਤਸੀਹੇ ਦਿੱਤੇ ਗਏ। ਬਾਦਸ਼ਾਹੀ ਹੁਕਮ ਦੇ ਮੁਤਾਬਕ ੧੧ ਨਵੰਬਰ ੧੬੭੫ ਨੂੰ ਗੁਰੂ ਤੇਗ ਬਹਾਦਰ ਜੀ ਦਾ ਸੀਸ ਚਾਂਦਨੀ ਚੌਕ ਦਿੱਲੀ ਵਿਚ ਜਨਤਾ ਦੇ ਸਾਹਮਣੇ ਕਲਮ ਕੀਤਾ ਗਿਆ। ਗੁਰੂ ਗੋਬਿੰਦ ਸਿੰਘ ਜੀ ਨੇ ਬਚਿੱਤ੍ਰ ਨਾਟਕ ਵਿਚ ਇਸ ਸਾਕੇ ਦਾ ਜਿਕਰ ਕਰਦੇ ਹੋਏ ਲਿਖਿਆ। "ਠੀਕਰ ਫੋੜ ਦਿਲੀਸ ਸਿਰ ਪ੍ਰਭ ਪੁਰ ਕੀਓ ਪਿਆਨ ।"

ਉਚ ਜਾਤੀਆਂ ਦੇ ਹਿੰਦੂ ਅਤੇ ਦਿੱਲੀ ਦੀ ਸੰਗਤ ਇਤਨੇ ਦਹਿਲ ਗਏ ਸਨ, ਕਿ ਕਿਸੇ ਨੇ ਭੀ ਉਨ੍ਹਾਂ ਦੇ ਮ੍ਰਿਤਕ ਸ਼ਰੀਰ ਨੂੰ ਇਸ ਜਗ੍ਹਾ ਤੋਂ ਚੁਕਣ ਅਤੇ ਦੇਹ ਸੰਸਕਾਰ ਕਰਨ ਦਾ ਹੀਆ ਨ ਕੀਤਾ । ਇਕ ਲੁਬਾਣੇ ਸਿੱਖ ਨੇ ਸਪਾਹੀਆਂ ਦੀ ਨਜ਼ਰ ਬਚਾ ਕੇ ਗੁਰੂ ਜੀ ਦੇ ਸ਼ਰੀਰ ਨੂੰ ਆਪਣੀ ਗੱਡੀ ਵਿਚ ਪਾ ਕੇ ਸ਼ਹਿਰ ਤੋਂ ਬਾਹਰ ੨ ਕੋਸ ਪੱਛਮ ਵਲ ਲੈ ਆਂਦਾ । ਟਾਂਡੇ ਦੀਆਂ ਹੋਰ ਗੱਡੀਆਂ, ਅਤੇ ਸਾਮਾਨ ਨੂੰ ਆਪ ਹੀ ਅੱਗ ਲਗਾਕੇ ਗੁਰੂ ਜੀ ਦਾ ਦਾਹ ਸੰਸਕਾਰ ਕਰ ਦਿਤਾ । ਗੁਰੂ ਜੀ ਦਾ ਸੀਸ ਇਕ ਜੈਤਾ ਨਾਮੀ ਗਰੀਬ ਕ੍ਰਿਤੀ ਸਿਖ, ਝਾੜੂ ਫੇਰ ਕੇ ਗੁਜਾਰਾ ਕਰਨ ਵਾਲਾ ਚੋਰੀ ਚੁਕ ਕੇ ਗੁਰੂ ਗੋਬਿੰਦ ਸਿੰਘ ਜੀ ਪਾਸ ਆਨੰਦ ਪੁਰ ਲੈ ਗਿਆ, ਜਿਥੇ ਸੀਸ ਦਾ ਸੰਸਕਾਰ ਕੀਤਾ ਗਿਆ। ਭਾਈ ਜੈਤੇ ਨੂੰ ਰੰਘਰੇਟੇ, ਗੁਰੂ ਕੇ ਬੇਟੇ

ਦਾ ਸਤਿਕਾਰ ਦਿਤਾ ਗਿਆ । ਅਸਲ ਵਿਚ ਸਿਖ ਧਰਮ ਗ਼ਰੀਬਾਂ, ਕਿਰਤੀਆਂ ਦਾ ਧਰਮ ਹੈ।

ਆਪਣੇ ਪਿਤਾ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਪਿਛੋਂ ਗੁਰੂ ਗੋਬਿੰਦ ਸਿੰਘ ਜੀ ਨੇ ੯ ਸਾਲ ਦੀ ਉਮਰ ਵਿਚ ਗੁਰ ਗੱਦੀ ਦੀਆਂ ਜ਼ੁਮੇਵਾਰੀਆਂ ਸਨ ੧੬੭੫ ਵਿਚ ਸੰਭਾਲੀਆਂ । ਔਰੰਗਜ਼ੇਬ ਦੇ ਹਿੰਦੂਆਂ ਅਤੇ ਸਿੱਖਾਂ ਸੰਬੰਧੀ ਸ਼ਾਹੀ ਫਰਮਾਨ ਦੀ ਤਾਮੀਲ ਪੂਰੇ ਜ਼ੋਰ ਨਾਲ ਕੀਤੀ ਜਾ ਰਹੀ ਸੀ । ਗਰੀਬ ਲੋਕੀ ਜਜ਼ੀਏ ਦੇ ਟੈਕਸ ਤੋਂ ਡਰਦੇ ਮੁਸਲਮਾਨ ਬਣਦੇ ਜਾ ਰਹੇ ਸਨ । ਜਾਨ ਦੇ ਤਰਾਸ ਤੋਂ ਡਰਦੇ ਕਈ ਸਿੱਖ ਆਪਣੇ ਆਪ ਨੂੰ ਅਨੰਦ ਪੁਰ ਵਾਲੀ ਗੁਰ ਗੱਦੀ ਦੇ ਸਿੱਖ ਕਹਿਣ ਤੋਂ ਨਾਂਹ ਕਰ ਦਿੰਦੇ ਸਨ । ਰਾਮਰਾਈਏ, ਧੀਰ ਮੱਲੀਏ ਅਤੇ ਛੇਕੇ ਹੋਏ ਮਸੰਦਾਂ ਨੂੰ ਜੋ ਮੁਸਲਮਾਨ ਹਾਕਮਾਂ ਦੇ ਨਾਲ ਸਹਿਮਤ ਸਨ, ਆਪਣੀਆਂ ਸਿਖੀਆਂ ਸੇਵਕੀਆਂ ਵਧੌਣ ਦਾ ਖ਼ੂਬ ਮੌਕਾ ਮਿਲਿਆ । ਗੁਰੂ ਗੋਬਿੰਦ ਸਿੰਘ ਜੀ ਹਕੂਮਤ ਤੋਂ ਆਕੀ ਆਗੂ ਦੇ ਸਪੁੱਤ੍ਰ ਸਨ। ਉਨ੍ਹਾਂ ਨੂੰ ਗੁਰੂ ਮੰਨਣ ਵਾਲੇ ਓਹੀ ਸਿਖ ਹੋ ਸਕਦੇ ਸਨ, ਜੋ ਮੌਤ ਨਾਲ ਹਰ ਸਮੇਂ ਮਜ਼ਾਖਾਂ ਕਰਨ । ਆਪਣਾ ਅਸਥਾਨ ਅਨੰਦਪੁਰ ਛੱਡ ਕੇ ਗੁਰੂ ਗੋਬਿੰਦ ਸਿੰਘ ਜੀ ਰਾਜਾ ਨਾਹਨ ਦੇ ਇਲਾਕੇ ਵਿਚ ਪਾਉਂਟੇ ਚਲੇ ਗਏ । ਏਥੇ ਰਹਿ ਕੇ ਉਨ੍ਹਾਂ

ਨੇ ਸ਼ਾਸਤਰ ਵਿਦਿਆ ਅਤੇ ਸ਼ਸਤ੍ਰ ਵਿਦਿਆ ਸਿੱਖੀ। ਉਸ ਸਮੇਂ ਦੀ ਰਾਜ ਭਾਸ਼ਾ ਫਾਰਸੀ ਇਕ ਮੁਸਲਮਾਨ ਉਸਤਾਦ ਪੀਰ ਮੁਹੰਮਦ ਪਾਸੋਂ ਪੜ੍ਹੀ। ਸਿਖਾਂ ਨੂੰ ਘੋੜ-ਸਵਾਰੀ, ਤਲਵਾਰ ਚਲੌਣੀ, ਤੀਰ ਅੰਦਾਜ਼ੀ, ਸ਼ਿਕਾਰ ਖੇਡਣਾ ਆਦਿ. ਫੌਜੀ ਸਿਪਾਹੀਆਂ ਵਾਲੇ ਸਾਰੇ ਕੰਮ ਸਿਖਾਏ । ਪਹਾੜੀ ਰਾਜਾ ਭੀਮ ਚੰਦ ਕਹਲੂਰੀਆ ਖਾਹਮਖਾਹ ਹੀ ਗੁਰੂ ਗੋਬਿੰਦ ਸਿੰਘ ਜੀ ਨਾਲ ਵੈਰ ਰਖਦਾ ਸੀ। ਫਰਵਰੀ ੧੬੯੬ ਵਿਚ ਆਪਣੀ ਫੌਜ ਤੇ ਆਪਣੇ ਹਮਾਇਤੀਆਂ ਨੂੰ ਨਾਲ ਲੈ ਕੇ ਗੁਰੂ ਜੀ ਤੇ ਚੜ੍ਹਾਈ ਕਰ ਦਿਤੀ । ੫੦੦ ਪਠਾਣ ਜਿਨ੍ਹਾਂ ਨੂੰ ਗੁਰੂ ਸਾਹਿਬ ਜੀ ਨੇ ਆਪਣੇ ਮਿੱਤ੍ਰ ਸੱਯਦ ਬੁੱਧੂ ਸ਼ਾਹ ਦੀ ਸਫਾਰਸ਼ ਤੇ ਨੌਕਰ ਰਖਿਆ ਸੀ, ਗੁਰੂ ਜੀ ਦਾ ਲੜਾਈ ਵੇਲੇ ਸਾਥ ਛੱਡ ਗਏ । ਕੋਈ ੫੦੦ ਦੇ ਕਰੀਬ਼ ਉਦਾਸੀ, ਮਸੰਦ ਅਤੇ ਉਨ੍ਹਾਂ ਦੇ ਸਾਥੀ ਆਨੀ ਬਹਾਨੀ ਲੜਾਈ ਤੋਂ ਪਹਿਲਾਂ ਖਿਸਕਦੇ ਬਣੇ। ਉਦਾਸੀਆਂ ਵਿਚੋਂ ਸਿਰਫ ਮਹੰਤ ਕ੍ਰਿਪਾਲ ਹੇਹਰਾਂ ਵਾਲਾ ਗੁਰੂ ਜੀ ਦੇ ਨਾਲ ਰਿਹਾ । ਲੜਾਈ ਤੋਂ ਪਹਿਲਾਂ ਬੁਧੂ ਸ਼ਾਹ ਆਪਣੇ ੪ ਪੁੱਤ੍ਰਾਂ ਅਤੇ ੭੦੦ ਮੁਰੀਦਾਂ ਸਮੇਤ ਗੁਰੂ ਜੀ ਦੀ ਮਦਦ ਲਈ ਆ ਹਾਜ਼ਰ ਹੋਇਆ। ਪਾਉਂਟੇ ਤੋਂ ੬ ਮੀਲ ਭੰਗਾਨੀ ਦੇ ਮੁਕਾਮ ਤੇ ਲੜਾਈ ਹੋਈ, ਜਿਸ ਵਿਚ ਗੁਰੂ ਜੀ ਦੀ ਫੌਜ ਨੂੰ ਜਿਤ ਹੋਈ।

ਇਸ ਤੋਂ ਪਿਛੋਂ ਗੁਰੂ ਸਾਹਿਬ ਅਨੰਦਪੁਰ ਸਾਹਿਬ ਆ ਗਏ । ਇਸ ਸਮੇਂ ਉਨ੍ਹਾਂ ਦੀ ਉਮਰ ਕੋਈ ੨੨ ਕੁ ਸਾਲ ਦੀ ਸੀ । ਇਸੇ ਸਾਲ ਅੰਦਰ ਗੁਰੂ ਸਾਹਿਬ ਨੇ ਪਹਾੜੀ ਰਾਜਿਆਂ ਨਾਲ ਮਿਲ ਕੇ ਜਮੂੰ ਦੇ ਗਵਰਨਰ ਮੀਆਂ ਖਾਂ ਦੇ ਭੇਜੇ ਹੋਏ ਫੌਜੀ ਆਗੂ ਅਲਫ ਖਾਂ ਨਾਲ ਨਾਦੌਣ ਵਾਲੀ ਲੜਾਈ ਵਿਚ ਹਿੱਸਾ ਲਿਆ, ਜਿਸ ਵਿਚ ਅਲਫ ਖਾਂ ਨੂੰ ਹਾਰ ਹੋਈ । ਗੁਰੂ ਸਾਹਿਬ ਨੇ ਇਸ ਨੂੰ ਹੁਸੈਨੀ ਯੁਧ ਕਿਹਾ ਹੈ । ਇਹ ਲੜਾਈ ੧੬੯੫ ਵਿਚ ਹੋਈ ।

ਬਾਦਸ਼ਾਹ ਔਰੰਗਜ਼ੇਬ ਨਹੀਂ ਚਾਹੁੰਦਾ ਸੀ, ਕਿ ਗੁਰੂ ਤੇਗ ਬਹਾਦੁਰ ਜੀ ਦਾ ਸਪੁੱਤ੍ਰ ਮੁੜ ਫੇਰ ਤਾਕਤ ਫੜਕੇ ਉੱਤਰੀ ਭਾਰਤ ਦੀ ਗ਼ੈਰ ਮੁਸਲਮਾਨ ਰਈਅਤ ਦਾ ਧਾਰਮਿਕ ਅਤੇ ਰਾਜਨੀਤਕ ਆਗੂ ਬਣ ਜਾਵੇ । ਉਸ ਨੂੰ ੨੦ ਨਵੰਬਰ ੧੬੯੫ ਨੂੰ ਖਬਰ ਮਿਲੀ, ਕਿ 'ਗੁਰੂ ਗੋਬਿੰਦ ਸਿੰਘ ਨੇ ਆਪਣੇ ਆਪ ਨੂੰ ਗੁਰੂ ਨਾਨਕ ਦਾ ਰੂਪ ਹੋਵਣ ਦਾ ਐਲਾਨ ਕੀਤਾ ਹੈ । ਫੌਜਦਾਰਾਂ ਦੇ ਨਾਮ ਹੁਕਮ ਭੇਜਿਆ ਗਿਆ, ਕਿ ਸਿੱਖਾਂ ਦੀਆਂ ਇਕੱਤ੍ਰਤਾਵਾਂ ਅਤੇ ਮੇਲੇ ਬੰਦ ਕੀਤੇ ਜਾਣ । ਪੰਜਾਬ ਵਿਚ ਅਮਨ ਕਾਇਮ ਰੱਖਣ ਲਈ ਔਰੰਗਜ਼ੇਬ ਨੇ ਆਪਣੇ ਪੁੱਤ੍ਰ ਸ਼ਾਹ-ਜ਼ਾਦਾ ਮੁਅੱਜ਼ਮ ਬਹਾਦਰ ਸ਼ਾਹ ਨੂੰ ਭੇਜਿਆ । ਸ਼ਾਹਜ਼ਾਦੇ ਨੇ ਮਿਰਜ਼ਾ ਬੇਗ ਨੂੰ ਫੌਜ ਦੇ ਕੇ ਗੁਰੂ

ਅਤੇ ਪਹਾੜੀ ਰਾਜਿਆਂ ਨੂੰ ਸਜ਼ਾ ਦੇਵਣ ਦਾ ਹੁਕਮ ਦਿਤਾ, ਪਰ ਭਾਈ ਨੰਦ ਲਾਲ ਜੀ ਦੇ ਕਹਿਣ ਤੇ ਜੋ ਉਸ ਸਮੇਂ ਸ਼ਹਿਜ਼ਾਦੇ ਦੇ ਪੇਸ਼ਕਾਰ ਸਨ, ਗੁਰੂ ਜੀ ਨਾਲ, ਆਪਸ ਵਿਚ ਸੁਲਹ ਹੋ ਗਈ।

ਇਸ ਤੋਂ ਪਿਛੋਂ ਚਾਰ ਸਾਲ ਗੁਰੂ ਜੀ ਨੇ ਦੇਸ਼ ਵਿਚ ਕੌਮੀ ਏਕਤਾ ਲਿਆਵਣ,ਮੁਲਕ ਨੂੰ ਵਦੇਸ਼ੀ ਹਾਕਮਾਂ ਅਤੇ ਮਜ਼ਬੀ ਪਾਗਲਪਣ ਵਿਚ ਰੱਤੀ ਹੋਈ ਹਕੂਮਤ ਤੋਂ ਛੁਟਕਾਰਾ ਦਵੌਣ ਦੇ ਢੰਗ ਸੋਚਣ ਅਤੇ ਉਨ੍ਹਾਂ ਨੂੰ ਅਮਲੀ ਸ਼ਕਲ ਦੇਵਣ ਵਿਚ ਲਗਾਏ। ਅਨਪੜ੍ਹ ਵਹਿਮਾਂ ਵਿਚ ਫਸੀ ਹੋਈ ਜਨਤਾ ਨੂੰ ਦੇਵੀਆਂ ਦੇਵ-ਤਿਆਂ ਅਗੇ ਮਦਦ ਲਈ ਮੱਥੇ ਰਗੜਣ ਦੀ ਥਾਂ ਆਪਣੇ ਸਾਹਸ, ਆਪਣੇ ਬਾਹੂਬਲ ਅਤੇ ਆਪਣੀਆਂ ਕੁਰਬਾਨੀਆਂ ਤੇ ਭਰੋਸਾ ਕਰਨ ਦਾ ਉਪਦੇਸ਼ ਦਿਤਾ। ਲੋਕਾਂ ਦੇ ਦਿਲਾਂ ਵਿਚੋਂ ਪਖੰਡ ਅਰ ਵਹਿਮ ਕੱਢਣ ਲਈ ਕੇਸ਼ੋ ਪੰਡਿਤ ਨੂੰ ਦੁਰਗਾ ਦੇਵੀ ਪ੍ਰਗਟ ਕਰਨ ਲਈ ਹਰ ਪ੍ਰਕਾਰ ਦੀਆਂ ਆਸਾਨੀਆਂ ਦਿੱਤੀਆਂ। ਪਾਖੰਡ ਦਾ ਪਾਜ ਉਘੜਨ ਤੇ ਤਲਵਾਰ ਹੱਥ ਵਿਚ ਲੈ ਕੇ ਐਲਾਨ ਕੀਤਾ ਕਿ ਤਲਵਾਰ, ਏਕਤਾ, ਹੌਸਲਾ, ਕੁਰਬਾਨੀ ਦਾ ਜਜ਼ਬਾ, ਇਨ੍ਹਾਂ ਤੋਂ ਪਰੇ ਕੋਈ ਦੇਵੀ ਦੇਵਤਾ ਨਹੀਂ। ਅਕਾਲ ਦੀ ਸ਼ਰਨ ਲੈਣ ਤੇ ਉਸ ਦਾ ਸਿਮਰਨ ਕਰਨ ਨਾਲ ਆਦਮੀ ਵਿਚ ਸ਼ਕਤੀ ਪੈਦਾ ਹੁੰਦੀ ਹੈ।

ਪੁਰਾਤਨ ਰਵਾਜ ਅਨੁਸਾਰ ਸੰਗਤਾਂ, ਮਸੰਦ ਅਤੇ ਸਿੱਖ ਬਸਾਖੀ ਦੇ ਦਿਨ ਗੁਰੂ ਕੇ ਦਰਸ਼ਨ ਮੇਲਿਆਂ ਲਈ ਇਕੱਠੇ ਹੋਇਆ ਕਰਦੇ ਸਨ । ਇਸ ਬਾਰ ਗੁਰੂ ਜੀ ਨੇ ਸੰਦੇਸੇ ਕਹਾ ਭੇਜੇ ਕਿ ਸੰਗਤਾਂ ਹੁਮ ਹਮਾ ਕੇ ਚੰਗੀ ਗਿਣਤੀ ਵਿਚ ਆਵਣ । ੩੦ ਮਾਰਚ ੧੬੯੯ ਨੂੰ ਅਨੰਦ ਪੁਰ ਸਾਹਿਬ ਵਿਖੇ ਇਕ ਬੜਾ ਦੀਵਾਨ ਸਜਾਇਆ । ਦੀਵਾਨ ਵਿਚ ਗੁਰੂ ਸਾਹਿਬ ਨੰਗੀ ਤਲਵਾਰ ਲੈ ਕੇ ਖਲੋ ਗਏ ਅਤੇ ਇਕ ਸੀਸ ਦੀ ਮੰਗ ਕੀਤੀ । ਦੀਵਾਨ ਵਿਚ ਬੈਠੇ ਲੋਕੀ ਭੈ-ਭੀਤ ਹੋ ਗਏ, ਪਰ ਗੁਰੂ ਜੀ ਨੇ ਮੁੜ ਇਹੋ ਮੰਗ ਕੀਤੀ । ਤੀਜੀ ਵਾਰ ਮੰਗ ਕਰਨ ਤੇ ਲਾਹੌਰ ਦੇ ਦਯਾ ਰਾਮ ਖੱਤਰੀ ਨੇ ਖੜੇ ਹੋ ਕੇ ਸੀਸ ਅਰਪਣ ਕੀਤਾ । ਅੱਖਾਂ ਤੋਂ ਓਝਲ ਵਲਗਣ ਵਿਚ ਲਜਾਕੇ ਉਸ ਨੂੰ ਬਠਾ ਦਿਤਾ ਅਤੇ ਲਹੂ ਨਾਲ ਨੁੱਚੜਦੀ ਤਲਵਾਰ ਲੈ ਕੇ ਫੇਰ ਦੀਵਾਨ ਵਿਚ ਆ ਕੇ ਇਕ ਹੋਰ ਸੀਸ ਦੀ ਮੰਗ ਕੀਤੀ । ਇਸ ਵਾਰ ਦਿੱਲੀ ` ਇਕ ਜੱਟ ਧਰਮ ਦਾਸ ਨੇ ਆਪਣੇ ਆਪ ਨੂੰ ਪੇਸ਼ ਕੀਤਾ । ਉਸ ਨੂੰ ਵਲਗਣ ਵਿਚ ਬਠਾ ਕੇ ਅਤੇ ਖੂਨ ਭਰੀ ਤਲਵਾਰ ਲੈ ਕੇ ਮੁੜ ਦੀਵਾਨ ਵਿਚ ਆਏ । ਮੁੜ ਤਿੰਨ ਬਾਰ ਐਸਾ ਕਰਨ ਅਤੇ ਸੀਸ ਮੰਗਣ ਦੇ ਜਵਾਬ ਵਿਚ ਮੁਹਕਮ ਚੰਦ ਛੀਂਬਾ ਦੁਵਾਰਕਾ ਬਾਸੀ, ਜਗਨ ਨਾਥ ਦੇ ਹਿੰਮਤ

ਝੀਵਰ ਅਤੇ ਬੀਦਰ ਦੇ ਨਾਈ ਸਾਹਿਬ ਚੰਦ ਨੇ ਬਾਰੀ ਬਾਰੀ ਆਪਣੇ ਸੀਸ ਭੇਟ ਕੀਤੇ। ਥੋੜੇ ਚਿਰ ਪਿਛੋਂ ਗੁਰੂ ਜੀ ਨੇ ਪੰਜਾਂ ਨੂੰ ਚੰਗੇ ਚੰਗੇ ਬਸਤਰ ਸਜਾ ਕੇ ਦੀਵਾਨ ਵਿਚ ਲਿਆ ਖੜੇ ਕੀਤਾ। ਉਨ੍ਹਾਂ ਨੂੰ ਖੰਡੇ ਦਾ ਅੰਮ੍ਰਿਤ ਛਕਾ ਕੇ ਪੰਜ ਪਿਆਰੇ ਦੇ ਨਾਮ ਨਾਲ ਸਤਿਕਾਰਿਆ। ਉਪ੍ਰੰਤ ਆਪ ਭੀ ਇਨ੍ਹਾਂ ਹੀ ਪੰਜਾਂ ਪਿਆਰਿਆਂ ਪਾਸੋਂ ਅੰਮ੍ਰਿਤ ਛਕਿਆ।

ਇਸ ਸਮੇਂ ਗੁਰੂ ਜੀ ਨੇ ਇਸ ਨਵੇਂ ਸਾਜੇ ਪੰਥ ਦੇ ਨਿਯਮ, ਉਦੇਸ਼, ਮੰਤਵ ਅਤੇ ਧਾਰਨਾਂ ਦੱਸੀ, ਜਿਸ ਨੂੰ ਸਿੱਖੀ ਰਹਿਤ ਕਿਹਾ ਜਾਂਦਾ ਹੈ। ਅੱਗੇ ਲਈ ਹੁਕਮ ਦਿਤਾ, ਕਿ ਹਰ ਇਕ ਸਿੱਖ ਇਸ ਰਹਿਤ ਨੂੰ ਮਨੇ, ਧਾਰਨ ਕਰੇ ਅਤੇ ਇਸ ਤੇ ਸਖਤੀ ਨਾਲ ਅਮਲ ਕਰੇ। ਸਾਰ ਇਸ ਪਰਕਾਰ ਹੈ।

(੧) ਗੁਰੂ ਕੀ ਸਿੱਖੀ ਧਾਰਨ ਕਰਨ ਲਈ ਖੰਡੇ ਦਾ ਅੰਮ੍ਰਤ ਪੰਜ ਪਿਆਰਿਆਂ ਤੋਂ ਛਕੇ ਅਤੇ ਇਸ ਸਮੇਂ ਦੱਸੇ ਗਏ ਭਜਨ ਉਪਦੇਸ਼ ਨੂੰ ਆਪਣੇ ਜੀਵਨ ਵਿਚ ਧਾਰਨ ਕਰੇ। ਚਰਨ ਪਾਹੁਲ ਦੀ ਸਿੱਖੀ ਸੀਤ ਪ੍ਰਸਾਦਿ ਦੀ ਸਿੱਖੀ ਬਿਲਕੁਲ ਨ ਲੀਤੀ ਜਾਏ।

(੨) ਕੋਈ ਸਿਖ ਇਕ ਅਕਾਲ ਤੋਂ ਬਿਨਾਂ ਕਿਸੇ ਦੇਵੀ, ਦੇਵਤੇ, ਮੜੀ, ਮਸਾਨੀ, ਤੀਰਥ, ਮੱਠ, ਪੀਰਾਂ, ਫਕੀਰਾਂ ਦੀਆਂ ਕਬਰਾਂ, ਮਜ਼ਾਰਾਂ ਆਦਿ ਨੂੰ ਨ ਪੂਜੇ। ਉਨ੍ਹਾਂ ਤੇ ਮੰਨਤਾਂ ਨ ਮੰਨੇ ਅਤੇ ਉਨ੍ਹਾਂ ਤੇ ਚੜ੍ਹਾਵੇ ਨਾ

ਚੜ੍ਹਾਏ। ਗੁਰੂ ਦੀ ਬਾਣੀ ਤੋਂ ਬਗੈਰ ਹੋਰ ਕਿਸੇ ਬਾਣੀ ਤੇ ਨਿਸ਼ਚਾ ਨ ਰੱਖੇ ।

(੩) ਪੰਜ ਕੱਕੇ:—ਕੇਸ਼, ਕੰਘਾ, ਕ੍ਰਿਪਾਨ, ਕੜਾ, ਕਛੈਹਰਾ ਹਰ ਸਮੇਂ ਸਰੀਰ ਨਾਲ ਰੱਖੇ । ਸਰੀਰ ਦੇ ਰੋਮਾਂ ਦੀ ਬੇ-ਅਦਬੀ ਨਾ ਕਰੇ। ਸੀਸ ਦੇ ਕੇਸ਼ ਅਤੇ ਮੁਖ ਤੇ ਦਾੜ੍ਹਾ ਸਾਬਤ ਸੂਰਤ ਰੱਖੇ। ਸ਼ਕਤੀ, ਹੌਸਲਾ ਰਖਸ਼ਾ ਦਾ ਚਿੰਨ੍ਹ ਕਿਰਪਾਨ ਅਥਵਾ ਤਲਵਾਰ ਸ਼ਰੀਰ ਤੇ ਸਜਾਏ। ਲੋਹੇ ਦਾ ਕੜਾ ਹੱਥ ਵਿਚ ਪਹਿਨੇ ਅਤੇ ਤੇੜ ਕਛੈਹਰਾ ਸਜਾਏ । ਲੰਗੋਟੀ, ਜਾਂਘੀਆ, ਤਹਿਮਤ, ਤੰਬਾ ਤੇ ਭੋਥਾ ਨ ਪਹਿਨੇ।

(੪) ਹਰ ਇਕ ਸਿੱਖ ਦਸਾਂ ਨੌਹਾਂ ਦੀ ਕ੍ਰਿਤ ਕਰੇ, ਦਸਵੰਧ ਕੱਢੇ । ਗੁਰਦਵਾਰੇ ਦੇ ਧਾਨ ਨੂੰ, ਚੋਰੀ, ਡਕੈਤੀ, ਠੱਗੀ, ਮਾਰ ਧਾੜ ਅਥਵਾ ਹਰਾਮ ਦੀ ਕਮਾਈ ਨੂੰ ਬਿਲਕੁਲ ਅੰਗੀਕਾਰ ਨਾ ਕਰੇ।

(੫) ਹਿੰਦੂ ਵਰਨਆਸ਼ਰਮ, ਅਸਪਰਸ਼ਤਾ, ਛੂਆ-ਛਾਤ, ਊਚ ਨੀਚ ਦਾ ਤਿਆਗ ਕਰਕੇ ਮਨੁਸ਼ ਜਾਤੀ ਦੀ ਇਕੋ ਸ਼ਰੇਣੀ ਸਮਝੇ ਅਤੇ ਜੀਵਨ ਵਿਚ ਇਸ ਦਾ ਵਰਤਾਰਾ ਕਰੇ । ਗ਼ਰੀਬ, ਦੁਖੀਏ, ਦਬੇ ਹੋਏ, ਪਛੜੇ ਹੋਏ, ਦੀ ਹਰ ਸਮੇਂ ਸਹਾਇਤਾ ਕਰੇ। ਹਰ ਪਰਕਾਰ ਦੀ ਵਿਦਿਆ ਪੜ੍ਹੇ ਅਤੇ ਪੜ੍ਹਾਵੇ। ਸੱਚ, ਉਪਕਾਰ, ਸੇਵਾ ਨੂੰ ਸਭ ਤੋਂ ਉਚ ਸਮਝੇ ਅਤੇ ਸਮਾਂ ਔਣ ਤੇ ਇਨ੍ਹਾਂ ਆਦਰਸ਼ਾਂ ਲਈ ਕੁਰਬਾਨੀ

ਦੇਣ ਤੋਂ ਨਾ ਝਿਜਕੇ।

ਦੁਨਿਆਵੀ ਕਾਰਜਾਂ ਲਈ ਪਹਿਲੇ ਗੁਰੂ ਸਾਹਿਬਾਂ ਦੇ ਵੇਲੇ ਤੋਂ ਇਹ ਰਵਾਜ ਸਿੱਖਾਂ ਵਿਚ ਪ੍ਰਚਲਤ ਸਨ। ਸਤੀ ਨਹੀਂ ਹੋਵਣਾ। ਵਿਧਵਾ ਇਸਤਰੀਆਂ ਦੇ ਦੁਬਾਰਾ ਵਿਆਹ ਕਰ ਦੇਵਣੇ। ਅਨੰਦ ਕਾਰਜ ਦੀ ਰੀਤੀ ਨਾਲ ਘੱਟ ਤੋਂ ਘੱਟ ਖਰਚ ਕਰਕੇ ਵਿਆਹ ਕਰਨਾ। ਘੁੰਡ ਨਹੀਂ ਕੱਢਣਾ। ਬਾਲਕੇ ਬਾਲਕੀਆਂ ਨੂੰ ਵਿਦਿਆ ਪੜ੍ਹਾਣੀ। ਸਾਦਾ ਜੀਵਨ ਬਤੀਤ ਕਰਨਾ। ਇਸਤਰੀਆਂ ਭੀ ਭਜਨ ਕਰਨ, ਬਾਣੀ ਸੁਨਣ, ਉਪਦੇਸ਼ ਲੈਵਣ, ਦੀਵਾਨ ਵਿਚ ਸ਼ਾਮਲ ਹੋਣ। ਕੁੜੀਆਂ ਨਹੀਂ ਮਾਰਨੀਆਂ, ਸਗੋਂ ਉਨ੍ਹਾਂ ਨੂੰ ਪੁੱਤ੍ਰਾਂ ਵਾਕਰ ਹੀ ਪਾਲਣਾ। ਹਰ ਇਕ ਨਾਲ ਪਿਆਰ ਕਰਨਾ। ਆਚਾਰ, ਵਿਹਾਰ ਅਤੇ ਵਿਚਾਰ ਸ਼ੁਧ ਰਖਣੇ। ਪਰ-ਇਸਤਰੀ ਗਮਨ ਨਹੀਂ ਕਰਨਾ। ਸ਼ਰਾਬ, ਅਫੀਮ, ਮਦਰਾ, ਤਮਾਕੂ, ਅਤੇ ਹੋਰ ਨਸ਼ੇ ਵਾਲੀਆਂ ਵਸਤਾਂ ਦਾ ਬਿਲਕੁਲ ਤਿਆਗ ਕਰਨਾ। ਜੇਕਰ ਜਾਣ ਬੁੱਝਕੇ ਯਾ ਅਚੇਤ ਹੀ ਇਹਨਾਂ ਨਿਯਮਾਂ ਦੀ ਅਵੱਗਿਆ ਹੋ ਜਾਵੇ, ਤਦ ਸੰਗਤ ਵਿਚ ਹਾਜ਼ਰ ਹੋਕੇ, ਇਸਨੂੰ ਬਿਆਨ ਕਰਕੇ ਪਸ਼ਚਾਤਾਪ ਕਰਕੇ ਸੰਗਤ ਤੋਂ ਬਖ਼ਸ਼ਵਾਣਾ ਅਤੇ ਅਗਾਹਾਂ ਨੂੰ ਐਸਾ ਕੰਮ ਮੂਲ ਨ ਕਰਨਾ।

ਸੂਰਜ ਪ੍ਰਕਾਸ਼ ਅਤੇ ਗੁਰ ਸ਼ੋਭਾ ਪੁਸਤਕਾਂ ਵਿਚ

ਲਿਖਿਆ ਹੈ ਕਿ ਥੋੜੇ ਚਿਰ ਵਿਚ ਕੋਈ ਅੱਸੀ ਹਜ਼ਾਰ ਸਿੰਘ ਸਜ ਗਏ ।

ਪ੍ਰਿਥੀਏ, ਧੀਰਮਲੀਏ ਅਤੇ ਰਾਮਰਾਈਆਂ ਨੇ ਉਸੇ ਤਰਹ ਮੁਖਾਲਫਤ ਜਾਰੀ ਰਖੀ । ਪੰਜ ਪਿਆਰਿਆਂ ਦੁਆਰਾ ਖੰਡੇ ਦੀ ਪਾਹੁਲ ਲੈਣਾਂ ਅਤੇ ਕਕਾਰ ਦੀ ਰਹਿਤ ਦੀ ਸਿਖੀ ਧਾਰਨ ਕਰਨਾ, ਵਕਤ ਦੀ ਵਿਦੇਸ਼ੀ ਅਤੇ ਮਜ਼੍ਹਬੀ ਤਅੱਸਬ ਦੀਆਂ ਲੀਹਾਂ ਤੇ ਚਲਾਈ ਜਾ ਰਹੀ ਹਕੂਮਤ ਦੇ ਖਲਾਫ ਇਕ ਖੁਲ੍ਹੀ ਬਗ਼ਾਵਤ ਸੀ । ਖਾਲਸਾ ਸਾਜਣ ਤੋਂ ਪਿਛੋਂ ਕਹਲੂਰ ਦੇ ਰਾਜਾ ਨੇ ਗੁਰੂ ਜੀ ਨੂੰ ਇਕ ਚਿੱਠੀ ਲਿਖੀ ਕਿ ਯਾ ਉਸ ਦੀ ਰਿਆਸਤ ਛੱਡ ਜਾਵਣ ਯਾ ਉਸ ਦੀ ਈਨ ਮੰਨ ਕੇ ਉਸ ਨੂੰ ਕਰ ਭਰਨ । ਗੁਰੂ ਜੀ ਨੇ ਈਨ ਮੰਨਣ ਅਤੇ ਕਰ ਭਰਨ ਤੋਂ ਨਾਂਹ ਕਰ ਦਿਤੀ । ਇਸ ਤੇ ਸਾਰੇ ਪਹਾੜੀ ਰਾਜੇ ਇਕੱਠੇ ਹੋਏ ਅਤੇ ਗੁਰੂ ਜੀ ਨੂੰ ਅਨੰਦਪੁਰ ਤੋਂ ਕੱਢਣ ਲਈ ਲੜਾਈ ਦੀਆਂ ਤਿਆਰੀਆਂ ਵਿਚ ਲਗ ਗਏ । ਬਾਦਸ਼ਾਹ ਦਿੱਲੀ ਦੀ ਖਿਦਮਤ ਵਿਚ ਮਦਦ ਲਈ ਅਰਜ਼ੀ ਲਿਖੀ । ਬਾਦਸ਼ਾਹ ਔਰੰਗਜ਼ੇਬ ਉਸ ਸਮੇਂ ਦਖਣ ਦੀਆਂ ਸ਼ਈਆ ਮੁਸਲਮਾਨੀ ਹਕੂਮਤਾਂ ਦੇ ਖਿਲਾਫ ਲੜਾਈ ਲੜ ਰਿਹਾ ਸੀ । ਉਸ ਨੇ ਲਾਹੌਰ ਅਤੇ ਸਰਹੰਦ ਦੇ ਸੂਬੇਦਾਰਾਂ ਦੇ ਨਾਮ ਹੁਕਮ ਭੇਜੇ ਕਿ ਉਹ ਗੁਰੂ ਗੋਬਿੰਦ ਸਿੰਘ

ਜੀ ਤੇ ਹਮਲਾ ਕਰਨ।

ਸੰਨ ੧੭੦੧ ਵਿਚ ਲਾਹੌਰ ਦੇ ਸੂਬੇਦਾਰ, ਸਰਹੰਦ ਦੇ ਸੂਬੇਦਾਰ ਅਤੇ ਪਹਾੜੀ ਰਾਜਿਆਂ ਦੀਆਂ ਫੌਜਾਂ ਨੇ ਅਨੰਦਪੁਰ ਤੇ ਕੱਠਾ ਹਮਲਾ ਕੀਤਾ ਅਤੇ ਇਸ ਨੂੰ ਚੌਹਾਂ ਪਾਸਿਆਂ ਤੋਂ ਘੇਰੇ ਵਿਚ ਘੱਤ ਲਿਆ। ਫੌਜੀ ਨੁਕਤਾ ਨਿਗਾਹ ਨਾਲ ਅਨੰਦਪੁਰ ਦੀ ਜਗ੍ਹਾ ਇਕ ਐਸਾ ਠਿਕਾਣਾ ਹੈ, ਜਿੱਥੇ ਹਮਲਾ ਕਰਨ ਵਾਲੇ ਲਈ ਬਚਾਓ ਕਰਨ ਵਾਲੇ ਤੋਂ ਬਹੁਤ ਜ਼ਿਆਦਾ ਫੌਜੀ ਚਤੁਰਾਈ ਅਤੇ ਫੌਜੀ ਸੰਗਠਨ ਦੀ ਲੋੜ ਹੈ। ਅਨੰਦਪੁਰ ਦੇ ਤਿੰਨੀਂ ਪਾਸੀਂ ਛੋਟੀਆਂ ਛੋਟੀਆਂ ਪਹਾੜੀਆਂ, ਮਿੱਟੀ ਦੇ ਟੀਲਿਆਂ ਆਦਿ ਦੇ ਸਿਲ-ਸਿਲੇ ਬਾਰਾਂ ਬਾਰਾਂ, ਚੌਦਾਂ ਚੌਦਾਂ ਮੀਲ ਤੀਕ ਅੰਡੇ ਦੀ ਸ਼ਕਲ ਵਿਚ ਘੇਰੇ ਘੱਤਦੇ ਚਲੇ ਜਾਂਦੇ ਹਨ। ਅਨੰਦਪੁਰ ਦੇ ਸਾਹਮਣੇ ਅਤੇ ਪਿੱਛੇ ਦੇ ਇਲਾਕੇ ਵਿਚ ਪਹਾੜੀਆਂ ਅੰਦਰ ਨਦੀਆਂ ਨਾਲੇ, ਚੋ, ਡੂੰਘ ਅਤੇ ਦਰਿਆ ਸਤਲੁਜ ਦੀਆਂ ਸੱਤ ਸ਼ਾਖਾਂ ਵਗਦੀਆਂ ਹਨ। ਇਸ ਤਰਹ ਘੇਰੇ ਵਿਚ ਆਏ ਹੋਏ ਗੁਰੂ ਸਾਹਿਬ ਅਤੇ ਉਨ੍ਹਾਂ ਦੀ ਫੌਜ ਨੂੰ ਰਸਦ, ਰਾਸ਼ਨ, ਹਥਿਆਰਾਂ ਦੀ ਕਮੀ ਦੀਆਂ ਤਕਲੀਫਾਂ ਸਨ। ਦੁਸ਼ਮਨ ਲਈ ਭੀ ਐਸੇ ਇਲਾਕੇ ਵਿਚ ਸਿਰਲੱਥ ਕੌਮੀ ਯੋਧਿਆਂ ਉੱਤੇ ਮੈਦਾਨੀ ਲੜਾਈ ਵਾਕਰ ਹਮਲਾ ਕਰਨਾ ਆਸਾਨ ਕੰਮ ਨਹੀਂ ਸੀ।

ਤਿੰਨ ਸਾਲ ਦੀ ਲੰਬੀ, ਘੇਰੇ ਦੀ ਲੜਾਈ, ਵਿਚ ਗੁਰੂ ਜੀ ਨੂੰ ਬੜੀਆਂ ੨ ਔਕੜਾਂ ਪੇਸ਼ ਆਈਆਂ। ਅਜੇ ਤਕ ਇਸ ਘੇਰੇ ਦੀ ਲੜਾਈ ਸਬੰਧੀ ਪੂਰੇ ਪੂਰੇ ਹਾਲਾਤ ਇਤਿਹਾਸਕਾਰਾਂ ਵਲੋਂ ਪਾਠਕਾਂ ਦੇ ਸਾਹਮਣੇ ਨਹੀਂ ਆਏ। ਲੜਾਈ ਦੇ ਸਮੇਂ ਗੁਰੂ ਜੀ ਪਾਸ ਕਿਤਨੀ ਫੌਜ ਸੀ, ਦੁਸ਼ਮਨਾਂ ਦੀ ਫੌਜ ਦੀ ਗਿਣਤੀ ਕੀ ਸੀ ਆਦਿ।

ਲੜਾਈਆਂ ਲੜਦੇ, ਭੁਖ ਦੇ ਦੁਖ ਤੋਂ ਤੰਗ ਆ ਕੇ ਇਲਾਕਾ ਮਾਝੇ ਦੇ ੪੦ ਸਿੱਖਾਂ ਨੇ ਗੁਰੂ ਜੀ ਨੂੰ ਬੇਦਾਵਾ ਲਿਖ ਕੇ ਦੇ ਦਿਤਾ ਅਤੇ ਆਪਣੇ ਆਪਣੇ ਘਰੀਂ ਪਹੁੰਚ ਗਏ। ਅਨੰਦਪੁਰ ਥੋੜ੍ਹੇ ਸਿਖ ਰਹਿ ਗਏ। ਦੁਸ਼ਮਣਾਂ ਨੇ ਅਨੰਦਪੁਰ ਦਾ ਕਿਲਾ ਛੱਡਣ ਦੀ ਸ਼ਰਤ ਪੇਸ਼ ਕੀਤੀ ਅਤੇ ਕਸਮਾਂ ਖਾਹਦੀਆਂ ਕਿ ਜੇ ਗੁਰੂ ਜੀ ਅਨੰਦਪੁਰ ਦਾ ਇਲਾਕਾ ਛੱਡ ਜਾਵਣ, ਤਦ ਉਨ੍ਹਾਂ ਨੂੰ ਰਸਤੇ ਵਿਚ ਕੁਝ ਨਹੀਂ ਕਿਹਾ ਜਾਏਗਾ।

ਸ਼ਰਤਾਂ ਦਾ ਫੈਸਲਾ ਹੋਣ ਪਿੱਛੋਂ ਗੁਰੂ ਜੀ ਨੇ ਆਪਣੇ ਟੱਬਰ ਅਤੇ ਸਿੱਖਾਂ ਸਮੇਤ ਅਨੰਦ ਪੁਰ ਛੱਡ ਦਿਤਾ। ਦੁਸ਼ਮਣਾਂ ਨੇ ਸਰਸਾ ਦਰਯਾ ਤੇ ਕੰਢੇ ਤੇ ਭਰਤਗੜ੍ਹ ਦੇ ਸਾਹਮਣੇ ਵਾਲੇ ਟਿੱਬੇ ਦੇ ਨਾਲ ਲਗਦੀ ਥਾਂ ਤੇ ਗੁਰੂ ਜੀ ਦੇ ਕਾਫਲੇ ਤੇ ਹਮਲਾ ਕਰ ਦਿਤਾ। ਹਮਲੇ ਵਿਚ ਗੁਰੂ ਸਾਹਿਬ

ਜੀ ਦੀ ਮਾਤਾ ਗੁਜਰੀ ਜੀ ਅਤੇ ਉਨ੍ਹਾਂ ਦੇ ਦੋਨੋ ਛੋਟੇ ਸਪੁਤ੍ਰ ਜ਼ੋਰਾਵਰ ਸਿੰਘ ਅਤੇ ਫਤਿਹ ਸਿੰਘ ਜੀ ਸੰਗ ਨਾਲੋਂ ਵਿਛੜ ਗਏ । ਪਿੰਡ ਖੇੜੀ ਦੇ ਇਕ ਆਪਣੇ ਪੁਰਾਣੇ ਨੌਕਰ ਗੰਗੂ ਬਰਾਹਮਣ ਦੇ ਘਰ ਆ ਕੇ ਪਨਾਹ ਲੈਣ ਲਈ ਠਹਿਰੇ। ਗੰਗੂ ਨੇ ਇਨਾਮ, ਅਤੇ ਸ਼ਾਬਾਸ਼ ਲੈਣ ਲਈ ਇਨ੍ਹਾਂ ਨੂੰ ਮੋਰਿੰਡੇ ਦੇ ਹਾਕਮ ਦੇ ਪੇਸ਼ ਕਰ ਦਿਤਾ, ਜਿਥੋਂ ਇਨ੍ਹਾਂ ਨੂੰ ਸਰਹੰਦ ਦੇ ਸੂਬੇਦਾਰ ਵਜ਼ੀਰ ਖਾਨ ਪਾਸ ਭੇਜ ਦਿਤਾ ਗਿਆ । ਵਜ਼ੀਰ ਖਾਂ ਨੇ ਇਨ੍ਹਾਂ ਨੂੰ ਬੜੇ ਜ਼ਾਲਮਾਨਾਂ ਤਰੀਕੇ ਨਾਲ ਮਰਵਾ ਦਿਤਾ। ਮਾਤਾ ਗੁਜਰੀ ਜੀ ਨੇ ਪੋਤਿਆਂ ਦੀ ਮੌਤ ਦਾ ਦੁਖ ਨ ਸਹਾਰਦੇ ਹੋਏ ਪ੍ਰਾਣ ਤਿਆਗ ਦਿਤੇ ।

ਦੂਸਰੇ ਪਾਸੇ ਸਰਸੇ ਤੋਂ ਹੀ ਵੈਰੀਆਂ ਦੀਆਂ ਫੌਜਾਂ ਨੇ ਗੁਰੂ ਜੀ ਦਾ ਪਿੱਛਾ ਕੀਤਾ । ਗੁਰੂ ਜੀ ਨਾਲ ਇਸ ਸਮੇਂ ਕੇਵਲ ਚਾਲੀ ਸਿਖ ਸਨ । ਚਮਕੌਰ ਦੀ ਗੜ੍ਹੀ ਵਿਚ ਗੁਰੂ ਜੀ ਨੂੰ ਅਤੇ ਉਨ੍ਹਾਂ ਦੇ ਸਾਥੀਆਂ ਨੂੰ ਘੇਰਾ ਪੈ ਗਿਆ। ਸਿੱਖ ਹਜ਼ਾਰਾਂ ਦੁਸ਼ਮਣਾਂ ਨਾਲ ਬੜੀ ਸੂਰਬੀਰਤਾ ਨਾਲ ਲੜੇ। ਗੁਰੂ ਜੀ ਦੇ ਦੋਨੋ ਵੱਡੇ ਸਾਹਿਬਜ਼ਾਦੇ ਅਤੇ ੩ ਪਿਆਰੇ ਭੀ ਸ਼ਹੀਦ ਹੋ ਗਏ । ਹੁਣ ਕੇਵਲ ੫ ਸਿੰਘ ਬਾਕੀ ਰਹਿ ਗਏ । ਇਨ੍ਹਾਂ ਪੰਜਾਂ ਨੇ ਗੁਰੂ ਜੀ ਨੂੰ ਗੜ੍ਹੀ ਵਿਚੋਂ ਨਿਕਲ ਜਾਣ ਲਈ ਅਰਜ਼ ਕੀਤੀ ਸੋ ਗੁਰੂ

ਸਾਹਿਬ ਭੇਸ ਵਟਾਕੇ ਵੈਰੀਆਂ ਦੀਆਂ ਫੌਜਾਂ ਵਿਚੋਂ ਦੀ ਸਾਫ ਨਿਕਲ ਗਏ। ਇਹ ਸਾਕਾ ਸੰਨ ੧੭੦੪ ਦੀਆਂ ਸਰਦੀਆਂ ਵਿਚ ਹੋਇਆ।

ਚਮਕੌਰ ਦੀ ਗੜ੍ਹੀ ਤੋਂ ਨਿਕਲ ਜਾਣ ਪਿਛੋਂ ਗੁਰੂ ਜੀ ਕੋਈ ੫ ਸਾਲ ਇਸ ਸੰਸਾਰ ਵਿਚ ਰਹੇ। ਮਾਛੀ ਵਾੜੇ ਦੇ ਜੰਗਲਾਂ ਵਿਚੀਂ ਹੁੰਦੇ ਹੋਏ ਅਤੇ ਵੈਰੀਆਂ ਦੀਆਂ ਅੱਖਾਂ ਵਿਚ ਘੱਟਾ ਪਾਂਦੇ ਪਿੰਡ ਜੱਟ ਪੁਰੇ ਪਹੁੰਚੇ। ਪਿੰਡ ਜੱਟ ਪੁਰੇ ਵਿਚ ਰਹਿੰਦਿਆਂ ਗੁਰੂ ਜੀ ਦੀ ਮੁਲਾਕਾਤ ਰਾਏ ਕੋਟ ਦੇ ਅਲਾਕੇ ਦੇ ਮਾਲਕ ਰਾਏ ਕਲ੍ਹੇ ਨਾਲ ਹੋ ਗਈ। ਏਥੇ ਹੀ ਸਰਹੰਦ ਤੋਂ ਸਾਹਿਬਜ਼ਾਦਿਆਂ ਦੇ ਕਤਲ ਹੋਵਣ ਦੀ ਖਬਰ ਪਹੁੰਚੀ। ਸਰਹੰਦ ਦੇ ਸੂਬੇਦਾਰ ਵਜ਼ੀਰ ਖਾਂ ਨੂੰ ਜਦ ਪਤਾ ਲਗਾ, ਕਿ ਗੁਰੂ ਜੀ ਅਜੇ ਜ਼ਿੰਦਾ ਹਨ, ਤਦ ਉਸ ਨੇ ਇਕ ਫੌਜ ਉਨ੍ਹਾਂ ਦੇ ਪਿਛੇ ਭੇਜੀ। ਗੁਰੂ ਜੀ ਨੇ ਭੀ ਆਉਣਵਾਲੇ ਖਤਰੇ ਨੂੰ ਦੇਖ ਕੇ ਆਪਣੇ ਸਿੱਖ ਇਕੱਤ੍ਰ ਕਰ ਲਏ। ਮੁਕਤ-ਸਰ ਤੇ ਗੁਰੂ ਜੀ ਦੀ ਫੌਜ ਦਾ ਸਰਹੰਦ ਦੀ ਫੌਜ ਨਾਲ ਮੁਕਾਬਲਾ ਹੋਇਆ, ਜਿਸ ਵਿਚ ਸਰਹੰਦ ਦੀ ਫੌਜ ਨੂੰ ਭਾਂਜ ਹੋਈ। ਇਕ ਲਿਖਾਰੀ ਦੇ ਕਥਨ ਮੁਤਾਬਕ ਇਸ ਸਮੇਂ ਗੁਰੂ ਜੀ ਪਾਸ ਦਸ ਬਾਰਾਂ ਹਜ਼ਾਰ ਦੇ ਲਗ ਭਗ ਸਿੱਖਾਂ ਦੀ ਫੌਜ ਸੀ। ਏਥੇ ਹੀ ਅਨੰਦ ਪੁਰ ਤੋਂ ਬੇਦਾਅਵਾ ਲਿਖ ਕੇ ਆਏ

ਸਿੱਖਾਂ ਨੇ ਮੁੜ ਆਣ ਸ਼ਹੀਦੀਆਂ ਪਾਈਆਂ ਅਤੇ ਟੁੱਟੀ ਗੰਢੀ । ਮੁਕਤਸਰ ਦੀ ਜੰਗ ਪਿਛੋਂ ਗੁਰੂ ਜੀ ਸਾਬੋ ਕੀ ਤਲਵੰਡੀ ਸਰਦਾਰ ਡੱਲੇ ਸਿੱਧੂ ਪਾਸ ਆ ਠਹਿਰੇ। ਗੁਰੂ ਜੀ ਨੇ ਇਥੇ ੯ ਮਹੀਨੇ ਰਹਿ ਕੇ ਆਦਿ ਗੁਰੂ ਗਰੰਥ ਸਾਹਿਬ ਜੀ ਤਿਆਰ ਕਰਵਾਏ। ਇਸ ਦਾ ਨਾਮ ਦਮਦਮੇ ਵਾਲੀ ਬੀੜ ਰੱਖਿਆ ।

ਇਨ੍ਹਾਂ ਦਿਨਾਂ ਵਿਚ ਹੀ ਗੁਰੂ ਜੀ ਨੇ ਪਿੰਡ ਦੀਨਾ ਕਾਂਗੜ ਤੋਂ ਇਕ ਚਿੱਠੀ 'ਜ਼ਫਰਨਾਮਾ' ਦੇ ਨਾਮ ਹੇਠ ਔਰੰਗਜ਼ੇਬ ਨੂੰ ਲਿਖੀ। ਇਸੀ ਦੇ ਨਤੀਜੇ ਤੇ ਬਾਦਸ਼ਾਹ ਨੇ ਗੁਰੂ ਜੀ ਨੂੰ ਮਿਲਣ ਲਈ ਦੱਖਣ ਸੱਦਿਆ । ਗੁਰੂ ਜੀ ਅਜੇ ਰਾਜਪੂਤਾਨੇ ਦੇ ਇਲਾਕੇ ਵਿਚ ਬਾਘੌਰ ਹੀ ਪਹੁੰਚੇ ਸਨ ਕਿ ਔਰੰਗਜ਼ੇਬ ਦੀ ਮੌਤ ਹੋ ਗਈ। ਇਸ ਤੇ ਗੁਰੂ ਜੀ ਮੁੜ ਮਾਰਚ ਯਾ ਅਪਰੈਲ ਦੇ ਮਹੀਨੇ ਸੰਨ ੧੭੦੭ ਵਿਚ ਦਿੱਲੀ ਆ ਗਏ।

ਔਰੰਗਜ਼ੇਬ ਦੀ ਮੌਤ ਪਿਛੋਂ ਉਸ ਦੇ ਪੁੱਤ੍ਰਾਂ ਵਿਚ ਤਖ਼ਤ ਦੀ ਦਾਅਵੇਦਾਰੀ ਲਈ ਲੜਾਈਆਂ ਹੋਣੀਆਂ ਸ਼ੁਰੂ ਹੋ ਗਈਆਂ। ੮ ਜੂਨ ੧੭੦੭ ਵਾਲੀ ਜਾਜੂਏ ਦੀ ਲੜਾਈ ਸਮੇਂ ਗੁਰੂ ਜੀ ਆਪਣੇ ਪੁਰਾਣੇ ਮਿੱਤ੍ਰ ਬਹਾਦੁਰ ਸ਼ਾਹ ਦੀ ਹਮਾਇਤ ਵਿਚ ਲੜੇ। ਬਹਾਦਰ ਸ਼ਾਹ ਬਾਦਸ਼ਾਹੀ ਦੇ ਤਖਤ ਤੇ ਬੈਠਾ ਅਤੇ ਉਸ ਨੇ ਆਗਰੇ ਦੇ ਮੁਕਾਮ ਤੇ ਗੁਰੂ ਜੀ ਨੂੰ ਇਕ ਕੀਮਤੀ ਪੋਸ਼ਾਕ

ਅਤੇ ਸਠ ਹਜ਼ਾਰ ਰੁਪਈਏ ਦੀ ਇਕ ਧੁਖਧੁਖੀ ਪੇਸ਼ ਕੀਤੀ। ਗੁਰੂ ਜੀ ਇਸ ਦੇ ਰਵਈਏ ਤੋਂ ਖੁਸ਼ ਹੋਏ। ਅਨੁਮਾਨ ਇਹ ਸੀ ਕਿ ਜਲਦੀ ਹੀ ਹਕੂਮਤ ਅਤੇ ਗੁਰੂ ਜੀ ਦੇ ਝਗੜੇ ਮੁਕ ਜਾਣਗੇ, ਅਤੇ ਗੁਰੂ ਜੀ ਮੁੜ ਫੇਰ ਅਨੰਦਪੁਰ ਜਾ ਕੇ ਸਿੱਖੀ ਪ੍ਰਚਾਰ ਵਿਚ ਲਗ ਜਾਣਗੇ। ਇਸ ਹੀ ਉਮੈਦ ਵਿਚ ਗੁਰੂ ਜੀ ਬਾਦਸ਼ਾਹ ਬਹਾਦੁਰਸ਼ਾਹ ਦੇ ਕੰਪੂ ਦੇ ਨਾਲ ਹੀ ਆਗਰੇ ਤੋਂ ਅਗੇ ਨੂੰ ਚਲੇ ਗਏ। ਇਸ ਸਮੇਂ ਗੁਰੂ ਜੀ ਨਾਲ ਕੋਈ ਦੋ ਯਾ ਤਿੰਨ ਸੌ ਨੇਜ਼ਿਆਂ ਵਾਲੇ ਘੋੜਸਵਾਰ ਸਿਖ ਸਨ। ਪਰ ਕੁਦਰਤ ਨੂੰ ਕੁਝ ਹੋਰ ਹੀ ਮਨਜ਼ੂਰ ਸੀ। ਬਹਾਦਰਸ਼ਾਹ ਨੂੰ ਰਾਜਪੂਤਾਨੇ ਦੇ ਕਛਵਾਹਿਆਂ ਦੇ ਬਰਖਲਾਫ ਅਤੇ ਫੇਰ ਦੱਖਣ ਵਿਚ ਆਪਣੇ ਭਾਈ ਕਾਂਮ ਬਖਸ਼ ਦੇ ਖਿਲਾਫ ਲੜਾਈਆਂ ਕਰਨੀਆਂ ਪਈਆਂ। ਗੁਰੂ ਜੀ ਨੇ ਜਦ ਦੇਖਿਆ ਕਿ ਬਾਦਸ਼ਾਹ ਦੀ ਨੀਅਤ ਸਾਫ ਨਹੀਂ ਅਤੇ ਉਹ ਆਪਣੇ ਇਕਰਾਰ ਪੂਰੇ ਕਰਨ ਨੂੰ ਤਿਆਰ ਨਹੀਂ, ਤਦ ਉਨ੍ਹਾਂ ਨੇ ਉਸ ਦਾ ਸਾਥ ਛਡ ਦਿਤਾ ਅਤੇ ਆਪਣੇ ਸਾਥੀਆਂ ਸਮੇਤ ਸਤੰਬਰ ਦੇ ਮਹੀਨੇ ਗੋਦਾਵਰੀ ਦੇ ਕਿਨਾਰੇ ਨਾਂਦੇੜ ਆ ਮੁਕਾਮ ਕੀਤਾ। ਏਥੇ ਹੀ ਮਾਧੋ ਦਾਸ ਬੈਰਾਗੀ ਉਨ੍ਹਾਂ ਦਾ ਬੰਦਾ ਯਾ ਸਿਖ ਬਣਿਆ।

ਸਰਹੰਦ ਦੇ ਸੂਬੇਦਾਰ ਵਜ਼ੀਰ ਖ਼ਾਂ ਨੂੰ ਗੁਰੂ ਜੀ ਦੀ ਬਾਦਸ਼ਾਹ ਬਹਾਦੁਰ ਸ਼ਾਹ ਨਾਲ ਮਿਤ੍ਰਾਚਾਰੀ

ਦਾ ਪਤਾ ਲਗ ਚੁਕਾ ਸੀ। ਉਸ ਨੂੰ ਡਰ ਸੀ, ਕਿ ਗੁਰੂ ਜੀ ਬਾਦਸ਼ਾਹ ਪਾਸੋਂ ਆਪਣੇ ਮਾਸੂਮ ਬੱਚਿਆਂ ਦੇ ਕਤਲ ਲਈ ਇਨਸਾਫ ਦੀ ਮੰਗ ਕਰਨਗੇ। ਇਸ ਦੇ ਨਤੀਜੇ ਦੇ ਤੌਰ ਤੇ ਵਜ਼ੀਰ ਖਾਂ ਉਤੇ ਸ਼ਾਹੀ ਅਤਾਬ ਯਾ ਮੁਸੀਬਤ ਆਵਣੀ ਲਾਜ਼ਮੀ ਸੀ। ਵਜ਼ੀਰ ਖਾਂ ਗੁਰੂ ਜੀ ਨੂੰ ਮਰਵੌਣ ਦੀਆਂ ਗੋਂਦਾਂ ਗੁੰਦ ਰਿਹਾ ਸੀ। ਇਸ ਕੰਮ ਲਈ ਉਸਨੇ ਦੋ ਪਠਾਣਾਂ ਨੂੰ ਸਰਹੰਦ ਤੋਂ ਭੇਜਿਆ। ਇਨ੍ਹਾਂ ਨੇ ਗੁਰੂ ਜੀ ਨਾਲ ਮਿਤ੍ਰਾਚਾਰੀ ਪਾ ਲਈ। ਇਕ ਦਿਨ ਰਾਤ ਦੇ ਪਹਿਲੇ ਪਹਰ ਜਦ ਗੁਰੂ ਜੀ ਸੌਣ ਲਗੇ ਸਨ, ਇਕ ਪਠਾਨ ਨੇ ਉਨ੍ਹਾਂ ਦੇ ਪੇਟ ਵਿਚ ਛੁਰਾ ਮਾਰ ਦਿਤਾ। ਛੁਰਾ ਖਾਂਦਿਆਂ ਸਾਰ ਗੁਰੂ ਜੀ ਨੇ ਫੁਰਤੀ ਨਾਲ ਪਠਾਣ ਦਾ ਸਿਰ ਕਟਾਰ ਨਾਲ ਲਾਹ ਸੁਟਿਆ। ਦੂਸਰਾ ਪਠਾਣ ਭਜ ਨਿਕਲਿਆ, ਜਿਸ ਨੂੰ ਛੇਤੀ ਹੀ ਸਿਖਾਂ ਨੇ ਤਲਵਾਰਾਂ ਨਾਲ ਮਾਰ ਮੁਕਾਇਆ। ਪੇਟ ਦਾ ਜ਼ਖ਼ਮ ਸੀਤਾ ਗਿਆ ਅਤੇ ਗੁਰੂ ਜੀ ਰਾਜ਼ੀ ਹੋਣੇ ਸ਼ੁਰੂ ਹੋ ਗਏ। ਇਕ ਦਿਨ ਕਰੜੀ ਕਮਾਣ ਦਾ ਚਿੱਲਾ ਚੜ੍ਹਾਨ ਲੱਗਿਆਂ ਜ਼ਖ਼ਮ ਫਟ ਗਿਆ, ਜਿਸ ਕਾਰਣ ਬਹੁਤ ਲਹੂ ਵਗ ਗਿਆ। ੭ ਅਕਤੂਬਰ ੧੭੦੮ ਨੂੰ ਅੱਧੀ ਰਾਤ ਤੋਂ ਇਕ ਪਹਿਰ ਪਿਛੋਂ ਗੁਰੂ ਜੀ ਨੇ ਆਪਣੇ ਸਿਖਾਂ ਨੂੰ ਜਗਾਇਆ, ਅੰਤ ਦੀ ਫਤਹ ਬੁਲਾਈ ਅਤੇ ਜੋਤੀ ਜੋਤ ਸਮਾ ਗਏ।

# ਕਾਂਡ ੨

ਗੁਰੂ ਗੋਬਿੰਦ ਸਿੰਘ ਜੀ ਦੇ ਅਨੰਦਪੁਰ ਛਡਣ ਸਾਰ ਸਿੱਖੀ ਪ੍ਰਚਾਰ ਦਾ ਨਵਾਂ ਬਣਾਇਆ ਕੇਂਦਰ ਭੀ ਵੈਰੀਆਂ ਨੇ ਲੁਟ ਪੁੱਟ ਕੇ ਉਜਾੜ ਦਿਤਾ। ਪਹਿਲੇ ਗੁਰੂਆਂ ਦੇ ਬਣਾਏ ਪ੍ਰਚਾਰ ਕੇਂਦਰ ਕਰਤਾਰ-ਪੁਰ, ਖਡੂਰ, ਗੋਇੰਦਵਾਲ, ਅੰਮ੍ਰਿਤਸਰ, ਕੀਰਤਪੁਰ, ਬਾਬਾ ਬਕਾਲਾ ਅਤੇ ਮੰਜੀਆਂ, ਬਖਸ਼ਸ਼ਾਂ, ਧੂਏਂ, ਸੰਗਤਾਂ ਦੇ ਅਸਥਾਨ ਸਨ। ਇਨ੍ਹਾਂ ਦੇ ਆਗੂਆਂ ਨੇ ਖੰਡੇ ਦੀ ਪਾਹੁਲ ਅਤੇ ਕਕਾਰਾਂ ਦੀ ਸਿਖੀ ਦਾ ਪ੍ਰਚਾਰ ਸੰ: ੧੬੯੯ ਯਾ ਖਾਲਸਾ ਸਜਾਵਣ ਦੇ ਸਮੇਂ ਤੋਂ ਸ਼ੁਰੂ ਕਰ ਦਿਤਾ ਸੀ, ਯਾ ਨਹੀਂ, ਇਸ ਦਾ ਜਵਾਬ ਸਾਨੂੰ ਸਿਖ ਇਤਿਹਾਸ ਦੀਆਂ ਪੁਸਤਕਾਂ ਤੋਂ ਅਜੇ ਕੁਝ ਨਹੀਂ ਮਿਲਦਾ। ਇਨ੍ਹਾਂ ਕੇਂਦਰੀ ਅਸਥਾਨਾਂ ਵਿਚੋਂ ਬਹੁਤ ਸਾਰੇ ਅਸਥਾਨ ਪ੍ਰਿਥੀਏ, ਧੀਰਮਲੀਏ, ਰਾਮਰਾਈਏ, ਮਸੰਦਾਂ ਯਾ ਉਦਾਸੀ ਸਾਧੂਆਂ ਦੇ ਕਬਜ਼ੇ ਵਿਚ ਸਨ, ਜੋ ਆਪਣੇ ਹੀ ਤਰੀਕੇ ਅਨੁਸਾਰ ਗੁਰੂ ਨਾਨਕ ਦੇਵ ਜੀ ਦੇ ਨਾਮ ਤੇ ਆਪਣੀ ਸਿੱਖੀ ਸੇਵਕੀ ਫੈਲਾ ਕੇ ਸਿੱਧੀ ਸਾਦੀ ਜਨਤਾ ਤੋਂ ਕਾਰ ਭੇਟਾ ਅਤੇ ਚੜ੍ਹਾਵਾ ਲੈਂਦੇ ਸਨ। ਐਸੇ ਸਜਣਾਂ ਵਿਚ

ਬਹੁਤੀ ਗਿਣਤੀ ਗੁਰ ਅੰਸ਼ ਸੋਢੀਆਂ ਅਤੇ ਬੇਦੀਆਂ ਦੀ ਸੀ। ਪੰਜਵੇਂ ਗੁਰੂ ਸਾਹਿਬ ਜੀ ਨੇ ਬਾਬੇ ਬੁੱਢੇ ਜੀ ਨੂੰ ਹਰਿਮੰਦਰ ਸਾਹਿਬ ਜੀ ਦਾ ਪਹਿਲਾ ਗਰੰਥੀ' ਬਣਾਕੇ ਜੱਟਾਂ ਨੂੰ ਭੀ ਧਰਮ ਉਪਦੇਸ਼ ਦੇਵਣ ਲਈ ਅਧਿਕਾਰ ਦਿੱਤਾ। ਇਸ ਤੋਂ ਪਿਛੋਂ ਬਾਂਗਰ ਦੇ ਰੰਧਾਵਿਆਂ, ਸੁਰ ਸਿੰਘ ਦੇ ਸੰਧੂਆਂ, ਪੱਟੀ ਦੇ ਇਲਾਕੇ ਦੇ ਢਿਲਵਾਂ, ਹਠਾੜ ਸਤਲੁਜ ਦੇ ਸਿੱਧੂਆਂ, ਗੁਜਰਾਤ ਦੇ ਲੁਬਾਣਿਆਂ ਅਤੇ ਲੰਮੇ ਦੇ ਕੰਬੋਆਂ ਵਿਚੋਂ ਜਟ, ਲੁਬਾਣੇ ਅਤੇ ਕੰਬੋ ਆਪਣੇ ਆਪਣੇ ਇਲਾ-ਕਿਆਂ ਦੀਆਂ ਸੰਗਤਾਂ ਦੇ ਆਗੂ ਬਣਕੇ ਸਿੱਖੀ ਦਾ ਪ੍ਰਚਾਰ ਕਰਨ ਲਗੇ। ਇਨ੍ਹਾਂ ਸੱਜਣਾਂ ਨੂੰ ਗੁਰਅੰਸ਼ ਯਾ ਮਸੰਦਾਂ ਦੇ ਮੁਕਾਬਲੇ ਤੇ ਜੋ ਆਮ ਕਰਕੇ ਖਤਰੀ ਹੁੰਦੇ ਸਨ, ਭਾਈ ਯਾ ਬਾਬੇ ਕਿਹਾ ਜਾਂਦਾ ਸੀ।

ਜਦ ਗੁਰੂ ਗੋਬਿੰਦ ਸਿੰਘ ਜੀ ਨੇ ਖੰਡੇ ਪਾਹੁਲ ਦੀ ਸਿੱਖੀ ਫੈਲਾਈ, ਤਦ ਮਲੂਮ ਦਿੰਦਾ ਹੈ ਕਿ ਪਹਿਲੇ ਪਹਿਲੇ ਸਿੱਖੀ ਦੀ ਇਹ ਨਵੀਂ ਰਹੁ ਰੀਤ, ਪਹਿਰਾਵਾ ਆਦਿ ਪਿੰਡਾਂ ਵਿਚ ਰਹਿ ਕੇ ਕ੍ਰਿਸਾਣੀ ਕ੍ਰਿਤ ਕਰਨ ਵਾਲੇ ਜੱਟਾਂ, ਤਰਖਾਨਾਂ, ਕੰਬੋਆਂ, ਲੁਬਾਣਿਆਂ, ਰਹਿਤੀਆਂ, ਰਵਿਦਾਸੀਆਂ ਅਤੇ ਮਜ਼ੁਬੀ ਸਿੱਖਾਂ ਨੇ ਹੀ ਧਾਰਨ ਕੀਤੀ। ਬਪਾਰੀ, ਹਟਵਾਣੀਏ, ਤਕੜੀ ਤੋਲ ਦੁਕਾਨਦਾਰ, ਖੱਤਰੀ, ਬਾਹਮਣ, ਰੋੜੇ ਭਾਪੇ ਬਹੁਤੀ ਗਿਣਤੀ ਵਿਚ ਉਸ ਸਮੇਂ ਤੱਕ ਕੇਸ਼ਾਧਾਰੀ ਸਿੱਖ

ਨਹੀਂ ਬਣੇ, ਜਦ ਤੱਕ ਉਨ੍ਹਾਂ ਨੂੰ ਇਸ ਗੱਲ ਦਾ ਪੂਰਾ ਨਿਸ਼ਚਾ ਨਹੀਂ ਹੋ ਗਿਆ ਸੀ, ਕਿ ਕੇਸ਼ ਧਾਰਨ ਕਰਨ ਵਿਚ ਉਨ੍ਹਾਂ ਦੇ ਜਾਨੀ ਅਤੇ ਮਾਲੀ ਨੁਕਸਾਨ ਦਾ ਕੋਈ ਡਰ ਨਹੀਂ ਸੀ। ਖਾਲਸਾ ਸਜਾਵਣ ਤੋਂ ਕੋਈ ੭੦ ਸਾਲ ਤਕ ਖੰਡੇ ਦੇ ਪਾਹੁਲ ਦੀ ਕੇਸ਼ਾਧਾਰੀ ਸਿਖੀ ਧਾਰਨੀ ਹਰ ਵੇਲੇ ਮੌਤ ਦੇ ਮੂੰਹ ਵਿਚ ਰਹਿਣ ਸਮਾਨ ਸੀ।

ਸੰਨ ੧੭੦੮ ਤੋਂ ਸੰਨ ੧੭੧੬ ਤਕ ਬਾਬਾ ਬੰਦਾ ਅਤੇ ਉਸ ਦੇ ਸਾਥੀਆਂ ਨੇ, ਜਿਨ੍ਹਾਂ ਵਿਚੋਂ ਬਹੁਤ ਸਾਰਿਆਂ ਨੇ ਗੁਰੂ ਜੀ ਦੇ ਨਾਲ ਹੀ ਤਸੀਹੇ, ਦੁਖ ਅਤੇ ਤਕਲੀਫ਼ਾਂ ਝੱਲੀਆਂ ਸਨ, ਪੰਜਾਬ ਵਿਚ ਪਹੁੰਚ ਕੇ ਸਰਹੰਦ ਦੇ ਜ਼ਾਲਮ ਸੂਬੇਦਾਰ ਅਤੇ ਸਿੱਖਾਂ ਤੇ ਜ਼ੁਲਮ ਕਰਨ ਵਾਲਿਆਂ ਨੂੰ ਉਹ ਕਰੜੀਆਂ ਸਜ਼ਾਵਾਂ ਦਿੱਤੀਆਂ, ਜਿਨ੍ਹਾਂ ਦੇ ਉਹ ਲਾਇਕ ਸਨ। ਇਨ੍ਹਾਂ ੮ ਸਾਲਾਂ ਵਿਚ ਸੂਬਾ ਸਰਹੰਦ ਦੇ ਅਲਾਕੇ, ਅਤੇ ਦੁਆਬੇ ਵਿਚ ਖੰਡੇ ਦੀ ਪਾਹੁਲ ਅਤੇ ਕੇਸ਼ਾਧਾਰੀ ਸਿੱਖੀ ਦਾ ਪ੍ਰਚਾਰ ਹੋਇਆ। ਦੋ ਚਾਰ ਸਾਲ ਇਹ ਲਹਿਰ ਬੜੀ ਤੇਜ਼ੀ ਨਾਲ ਚਲੀ, ਪਰ ਜਦ ਬਾਦਸ਼ਾਹੀ ਫੌਜਾਂ ਨੇ ਸਿਖਾਂ ਅਤੇ ਬਾਬੇ ਬੰਦੇ ਨੂੰ, ਬਿਲਕੁਲ ਨਸ਼ਟ ਕਰਨ ਦੇ ਹੁਕਮਾਂ ਨੂੰ ਮੰਨ ਕੇ, ਅਤੇ ਬਦਲੇ ਦੇ ਖਿਆਲ ਨਾਲ ਮੁਹਿੰਮਾਂ ਜਾਰੀ ਕੀਤੀਆਂ, ਤਦ ਬਹੁਤ ਸਾਰਿਆਂ ਨੇ ਦਾੜ੍ਹੀਆਂ ਮੁਨਾ

ਲਈਆਂ ਅਤੇ ਮੁੜ ਪੁਰਾਣੇ ਭਾਈਚਾਰੇ ਵਿਚ ਰਲ ਗਏ। ਸਿਖਾਂ ਵਿਚ ਭੀ ਕਈ ਪ੍ਰਕਾਰ ਦੀਆਂ ਤਰੇੜਾਂ ਆ ਗਈਆਂ ਅਤੇ ਬਾਬੇ ਬਨੋਦ ਸਿੰਘ ਜੀ ਆਦਿ ਕਈ ਪੁਰਾਣੇ ਸਿਖ ਬਾਬੇ ਬੰਦੇ ਨੂੰ ਛੱਡ ਗਏ। ਸ਼ਾਹੀ ਫੌਜਾਂ ਨੇ ਬਾਬਾ ਬੰਦਾ ਅਤੇ ਉਸ ਦੀ ਫੌਜ ਨੂੰ ਗੁਰਦਾਸਨੰਗਲ ਦੀ ਕੱਚੀ ਗੜ੍ਹੀ ਵਿਚ ਘੇਰਾ ਘਤ ਲਿਆ। ਉਸ ਨੂੰ ਸਾਥੀਆਂ ਸਮੇਤ ਪਕੜ ਕੇ ਦਿੱਲੀ ਲਿਆਂਦਾ ਗਿਆ, ਅਤੇ ੨੯ ਫਰਵਰੀ ੧੭੧੬ ਨੂੰ ਇਨ੍ਹਾਂ ਦਾ ਜਲੂਸ ਕੱਢਿਆ ਗਿਆ। ਜਲੂਸ ਵਿਚ ਸਭ ਤੋਂ ਪਹਿਲਾਂ ੨੦੦੦ ਦੀ ਗਿਣਤੀ ਵਿਚ ਸਿਖਾਂ ਦੇ ਕੱਟੇ ਹੋਏ ਸਿਰ ਬਾਂਸਾਂ ਤੇ ਟੰਗੇ ਹੋਏ ਸਨ। ਇਨ੍ਹਾਂ ਦੇ ਪਿਛੇ ਬਾਬਾ ਬੰਦਾ ਜੀ ਲੋਹੇ ਦੇ ਪਿੰਜਰੇ ਵਿਚ ਬੰਦ ਕੀਤੇ ਹੋਏ ਹਾਥੀ ਤੇ ਸਨ। ਇਸ ਦੇ ਪਿੱਛੇ ੭੪੦ ਸਿਖ ਦੋ ਦੋ ਤਿੰਨ ਤਿੰਨ ਉਲਾਣੇ ਉਠਾਂ ਤੇ ਨਰੜੇ ਹੋਏ ਸਨ।

ਸ਼ਹਿਰ ਦੇ ਲੋਕੀ ਜਲੂਸ ਦਾ ਤਮਾਸ਼ਾ ਦੇਖਣ ਆਏ ਹੋਏ ਸਨ। ਲਾਹੌਰੀ ਦਰਵਾਜ਼ੇ ਤੋਂ ਕਈ ਮੀਲ ਤਕ ਫੌਜਾਂ ਦੇ ਸਪਾਹੀ ਦੋਨੋਂ ਪਾਸੀਂ ਖਲੋਤੇ ਸਨ। ਮੁਸਲਮਾਨ ਤਾਂ ਹੱਦੋਂ ਵਧ ਖੁਸ਼ ਸਨ। ਬੱਧੇ ਹੋਏ ਸਿੱਖਾਂ ਦੇ ਮੂੰਹਾਂ ਤੇ ਬਿਲਕੁਲ ਕੋਈ ਨਿਰਾਸਤਾ ਨਹੀਂ ਸੀ। ਉਹ ਖੁਸ਼ ਮਲੂਮ ਦਿੰਦੇ ਸਨ। ਉਨ੍ਹਾਂ ਨੂੰ ਮਰਨ ਦਾ ਕੋਈ ਭੈ ਨਹੀਂ ਸੀ। ਊਠਾਂ ਦੀਆਂ ਨੰਗੀਆਂ ਪਿੱਠਾਂ ਤੇ ਨਰੜੇ ਹੋਏ ਉਹ ਸ਼ਬਦ ਗਾ ਰਹੇ ਸਨ। ਜੇ ਕੋਈ ਬਾਹਰ ਖਲੋਤਾ

ਕੁਝ ਕੱਚੀ ਪਿੱਲੀ ਗਲ ਕਹਿੰਦਾ, ਤਾਂ ਸਿਖ ਅੱਗੋਂ ਜਵਾਬ ਦਿੰਦੇ, ਕਿ ਇਹ ਸਭ "ਹੁਕਮ ਦੀ ਕਾਰ ਵਰਤ ਰਹੀ ਹੈ।" ਜੇ ਕੋਈ ਕਹਿੰਦਾ, ਕਿ ਹੁਣ ਤੁਸੀ ਕਤਲ ਕੀਤੇ ਜਾਓਗੇ, ਤਦ ਜਵਾਬ ਦਿੰਦੇ, "ਛੇਤੀ ਪਾਰ ਬੁਲਾਓ ।"

੫ ਮਾਰਚ ੧੭੧੬, ਯਾ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਤੋਂ ਕੋਈ ੪੦ ਸਾਲ ਪਿਛੋਂ ਉਸੀ ਪੁਰਾਣੇ ਥਾਂ ਕੋਤਵਾਲੀ ਦੇ ਚਬੂਤਰੇ ਤੇ ਸਿੱਖਾਂ ਨੂੰ ਕਤਲ ਕਰਨਾ ਸ਼ੁਰੂ ਕੀਤਾ ਗਿਆ। ਇਕ ਦਿਨ ਵਿਚ ਇਕ ਸੌ ਸਿੱਖਾਂ ਦੇ ਸਿਰ ਉਤਾਰੇ ਜਾਂਦੇ। ਜਾਨਬਖ਼ਸ਼ੀ ਦੀ ਸ਼ਰਤ ਇਸਲਾਮ ਮਤ ਕਬੂਲ ਕਰਨਾ ਦੱਸੀ ਗਈ ਸੀ। ਪਰ ਇਕ ਸਿਖ ਨੇ ਭੀ ਆਪਣੇ ਧਰਮ ਨੂੰ ਪਿੱਠ ਨ ਦਿੱਤੀ। ਕੈਦੀਆਂ ਵਿਚ ਇਕ ਛੋਟੀ ਉਮਰ ਦਾ ਨੌਜਵਾਨ ਭੀ ਸੀ। ਇਸਦੀ ਮਾਂ ਦੇ ਰੋਣ ਪਿੱਟਣ ਅਤੇ ਬਾਦਸ਼ਾਹ ਅਗੇ ਇਹ ਦੱਸਣ ਤੇ, ਕਿ ਉਸਦਾ ਪੁਤ੍ਰ ਸਿੱਖ ਨਹੀਂ, ਬਾਦਸ਼ਾਹ ਨੇ ਉਸ ਦੀ ਰਿਹਾਈ ਦਾ ਹੁਕਮ ਦੇ ਦਿਤਾ। ਕੋਤਵਾਲ ਨੇ ਬਾਦਸ਼ਾਹੀ ਹੁਕਮ ਅਨੁਸਾਰ ਨੌਜਵਾਨ ਨੂੰ ਛੱਡ ਦਿਤਾ। ਨੌਜਵਾਨ ਨੂੰ ਜਦ ਪਤਾ ਲਗਾ, ਤਦ ਉਸ ਨੇ ਉੱਚੀ ਕੂਕਾਂ ਮਾਰ ਕੇ ਕਿਹਾ, "ਕਿ ਮੇਰੀ ਮਾਂ ਝੂਠ ਬੋਲਦੀ ਹੈ। ਮੈਂ ਤਨੋਂ ਮਨੋਂ ਗੁਰੂ ਦਾ ਸਿੱਖ ਹਾਂ। ਮੈਨੂੰ ਜਲਦੀ ਆਪਣੇ ਸਾਥੀਆਂ ਨਾਲ ਰਲਾਵੋ। ਮੈਂ ਪਛੜ ਰਿਹਾ ਹਾਂ।" ਉਸ ਨੂੰ ਭੀ ਕਤਲ ਕਰ ਦਿਤਾ ਗਿਆ। ਸ਼ਾਹੀ ਹੁਕਮ ਅਨੁਸਾਰ ਦਿਨ ਵਿਚ ਕਤਲ

ਕੀਤੇ ਗਏ ਸ਼ਰੀਰਾਂ ਨੂੰ, ਰਾਤੀਂ ਗਡਿਆਂ ਤੇ ਲੱਦ ਕੇ ਸ਼ਹਿਰੋਂ ਬਾਹਰ ਰਸਤਿਆਂ ਦੇ ਦਰਖਤਾਂ ਤੇ ਟੰਗ ਦਿੰਦੇ ਤਾ ਕਿ ਲੋਕਾਂ ਦੇ ਦਿਲ ਤੇ ਦੈਹਲ ਬੈਠ ਜਾਵੇ ਅਤੇ ਹਕੂਮਤ ਦੇ ਵਿਰੁਧ ਕਿਸੇ ਕੰਮ ਵਿਚ ਹਿੱਸਾ ਲੈਣ ਦਾ ਹੌਸਲਾ ਨਾ ਪੈ ਸਕੇ।

੯ ਜੂਨ ੧੭੧੬ ਨੂੰ ਬਾਬਾ ਬੰਦਾ ਅਤੇ ਉਸ ਦੇ ੨੬ ਸਾਥੀਆਂ ਦਾ ਜਲੂਸ ਕੱਢ ਕੇ ਦਿੱਲੀ ਤੋਂ ਖੁਵਾਜਾ ਕੁਤਬ ਦੀਨ ਬੁਖਤਿਆਰ ਕਾਕੀ ਦੇ ਮਜ਼ਾਰ ਤਕ ਲਿਆਂਦਾ ਗਿਆ। ਉਸ ਨੂੰ ਮੌਤ ਯਾ ਇਸਲਾਮ ਦੋਨਾਂ ਵਿਚੋਂ ਇਕ ਕਬੂਲ ਕਰਨ ਦੀ ਸ਼ਰਤ ਪੇਸ਼ ਕੀਤੀ ਗਈ। ਬਾਬੇ ਬੰਦੇ ਨੇ ਮੌਤ ਨਾਲੋਂ ਧਰਮ ਨੂੰ ਕਿਤੇ ਉਚੇਰਾ ਦਸ ਕੇ ਮੌਤ ਕਬੂਲ ਕਰ ਲੀਤੀ। ਇਸ ਤੇ ਉਸ ਦੇ ਮਾਸੂਮ ਪੁੱਤ੍ਰ ਅਜੈ ਸਿੰਘ ਨੂੰ ਉਸ ਦੀ ਗੋਦੀ ਵਿਚ ਰੱਖ ਕੇ ਆਪਣੇ ਹੱਥੀਂ ਮਾਰਨ ਲਈ ਹੁਕਮ ਕੀਤਾ ਗਿਆ। ਉਸ ਦੇ ਨਾਂਹ ਕਰਨ ਤੇ ਮਾਸੂਮ ਬੱਚੇ ਦੇ ਟੁਕੜੇ ਕਰ ਦਿਤੇ ਗਏ ਅਤੇ ਉਸ ਦਾ ਤੜਫਦਾ ਤੜਫਦਾ ਦਿਲ ਕੱਢਕੇ ਬਾਬੇ ਬੰਦੇ ਦੇ ਮੂੰਹ ਵਿਚ ਦੇ ਦਿੱਤਾ ਗਿਆ। ਬਾਬਾ ਬੰਦਾ ਬੁਤ ਬਣ ਕੇ ਚੁਪ ਚਪੀਤੇ ਖਲੋਤਾ ਰਿਹਾ। ਬਾਬਾ ਬੰਦਾ ਨੂੰ ਸਖਤ ਤਸੀਹੇ ਦੇ ਕੇ ਕਤਲ ਕੀਤਾ ਗਿਆ। ਸਭ ਤੋਂ ਪਹਿਲਾਂ ਉਸਦੀ ਸੱਜੀ ਅੱਖ ਕੱਢ ਦਿਤੀ ਗਈ, ਫੇਰ ਖੱਬੀ। ਇਸ ਦੇ ਪਿਛੋਂ

ਪੈਰ ਕੱਟੇ ਗਏ । ਤੱਤੀਆਂ ਸੀਖਾਂ ਅਤੇ ਜੰਬੂਰਾਂ ਨਾਲ ਉਸਦੇ ਸ਼ਰੀਰ ਵਿਚੋਂ ਬੋਟੀਆਂ ਬੋਟੀਆਂ ਮਾਸ ਤੋੜਿਆ ਗਿਆ। ਅਖੀਰ ਵਿਚ ਉਸਦਾ ਸਿਰ ਉਤਾਰ ਦਿਤਾ ਗਿਆ ।

ਬਾਬਾ ਬੰਦਾ ਅਤੇ ਉਸ ਦੇ ਸਾਥੀਆਂ ਦੀ ਸ਼ਹੀਦੀ ਪਿਛੋਂ ਬਾਦਸ਼ਾਹ ਫਰੁੱਖਸੀਅਰ ਦੇ ਫਰਮਾਨ ਮੁਤਾਬਕ ਕੇਸ਼ਾਧਾਰੀ, ਖੰਡੇ ਪਾਹੁਲ ਵਾਲੇ ਸਿੰਘਾਂ ਤੇ ਜ਼ੁਲਮ ਦੇ ਆਰੇ ਚਲਣੇ ਸ਼ੁਰੂ ਹੋ ਗਏ । ਇਸ ਹੁਕਮ ਮੁਤਾਬਕ ਹਰ ਕੋਈ ਕੇਸ਼ਾਧਾਰੀ ਜੋ ਇਸਲਾਮ ਕਬੂਲ ਕਰਨ ਤੋਂ ਨਾਂਹ ਕਰਦਾ ਸੀ, ਕਤਲ ਕਰ ਦਿਤਾ ਜਾਂਦਾ ਸੀ। ਸਿੱਖਾਂ ਦੇ ਸਿਰ ਕੱਟ ਕੇ ਲਿਆਵਣ ਵਾਲਿਆਂ ਨੂੰ ਇਨਾਮ ਦਿਤੇ ਜਾਣੇ ਸ਼ੁਰੂ ਹੋਏ । ਸੈਂਕੜਿਆਂ ਦੀ ਗਿਣਤੀ ਵਿਚ ਸਿੱਖ ਪਿੰਡਾਂ ਤੋਂ ਪਕੜ ਪਕੜ ਕੇ ਲਿਆਂਦੇ ਗਏ ਅਤੇ ਕਤਲ ਕੀਤੇ ਗਏ। ਹਜ਼ਾਰਾਂ ਦੀ ਗਿਣਤੀ ਵਿਚ ਲੁਟ ਮਾਰ ਖਾਤਰ ਅਫਤਰਾਤਫਰੀ ਦੇ ਸਮੇਂ ਵਿਚ ਬਿਨਾਂ ਪਾਹੁਲ ਲਏ ਦੇ ਕੇਸ਼ ਰਖਣ ਵਾਲਿਆਂ ਨੇ ਕੇਸ਼ ਮੁਨਾ ਦਿਤੇ, ਅਤੇ ਮੁੜ ਮੋਨੇ ਬਨ ਗਏ । ਕੇਸ਼ਾ-ਧਾਰੀ ਤੇ ਖੰਡੇ ਦੀ ਪਾਹੁਲ ਵਾਲੇ ਸਿੱਖ ਪਹਾੜਾਂ ਯਾਂ ਜੰਗਲਾਂ ਵਿਚ ਜਾ ਲੁਕੇ । ਧੀਰਮੱਲੀਏ, ਰਾਮ-ਰਾਈਏ, ਅਤੇ ਮਸੰਦਾਂ ਦੇ ਸਿੱਖ ਮੋਨੇ ਘੋਨੇ, ਪਰਨੇ ਲੰਗੋਟੀਆਂ ਪਾਉਣ ਵਾਲੇ, ਤਮਾਕੂ ਪੀਣੇ, ਕੁੜੀ ਮਾਰ,

ਜਿਉਂ ਦੇ ਤਿਉਂ ਟਿਕੇ ਰਹੇ । ਸੰਨ ੧੭੨੧ ਤਕ ਕੇਸ਼ਾਧਾਰੀਆਂ ਨੂੰ ਮੌਤ ਨਾਲ ਜੱਫੀਆਂ ਪਾਵਣੀਆਂ ਪਈਆਂ ।

ਸੰਨ ੧੭੨੦ ਦੀ ਦੀਵਾਲੀ ਦੇ ਮੇਲੇ ਤੇ ਤੱਤ ਖਾਲਸੇ ਤੇ ਬੰਦਈ ਖਾਲਸੇ ਦਰਬਾਰ ਸਾਹਿਬ ਤੇ ਆਪੋ ਆਪਣਾ ਕਬਜ਼ਾ ਕਰਨ ਲਈ ਪੂਰੀਆਂ ਤਿਆਰੀਆਂ ਕਰਕੇ ਇਕੱਠੇ ਹੋਏ । ਮਾਤਾ ਸੁੰਦਰੀ ਜੀ ਨੇ ਦਿੱਲੀ ਤੋਂ ਭਾਈ ਮਨੀ ਸਿੰਘ ਅਤੇ ਮਾਮੇ ਕਿਰਪਾਲ ਸਿੰਘ ਨੂੰ ਇਹ ਝਗੜਾ ਨਬੇੜਨ ਲਈ ਭੇਜਿਆ । ਆਪਸ ਵਿਚ ਸੁਲਹ ਸਫਾਈ ਹੋ ਗਈ ਅਤੇ ਭਾਈ ਮਨੀ ਸਿੰਘ ਜੀ ਨੂੰ ਸਭ ਦੀ ਸਲਾਹ ਨਾਲ ਹਰਿਮੰਦਰ ਸਾਹਿਬ ਦਾ ਗਰੰਥੀ ਥਾਪਿਆ ਗਿਆ । ਭਾਈ ਮਨੀ ਸਿੰਘ ਜੀ ਕੇਸ਼ਾਧਾਰੀ ਅਤੇ ਖੰਡੇ ਦੇ ਪਾਹੁਲ ਵਾਲੇ ਸਿੱਖ ਸਨ। ਗੁਰੂ ਹਰਿ ਗੋਬਿੰਦ ਜੀ ਦੇ ਅੰਮ੍ਰਿਤਸਰ ਛੱਡਣ ਤੋਂ ੯੦ ਸਾਲ ਪਿਛੋਂ ਸ੍ਰੀ ਅੰਮ੍ਰਿਤਸਰ ਕੇਸ਼ਾਧਾਰੀ ਅਤੇ ਖੰਡੇ ਪਾਹੁਲ ਦੀ ਸਿੱਖੀ ਅਤੇ ਪ੍ਰਚਾਰ ਦਾ ਕੇਂਦਰ ਬਣਿਆ ।

ਲਾਹੌਰ ਦਾ ਸੂਬੇਦਾਰ ਅਬਦਸਮਦ ਖਾਂ ਅਤੇ ਉਸ ਦਾ ਪੁਤ੍ਰ ਜ਼ਕਰੀਆ ਖਾਂ ਜੋ ਪਿਛੋਂ ਲਾਹੌਰ ਦਾ ਸੂਬੇਦਾਰ ਬਣਿਆ, ਸਿੱਖਾਂ ਦੇ ਕੱਟਰ ਵੈਰੀ ਸਨ । ਉਹ ਸਿੱਖਾਂ ਦਾ ਤਲਾਮੂਲ ਹੀ ਪੁਟਣਾ

ਚਾਹੁੰਦੇ ਸਨ । ੧੭੨੬ ਵਿਚ ਜ਼ਕਰੀਆ ਖਾਂ ਨੇ ਗਸ਼ਤੀ ਫੌਜਾਂ ਸਿੱਖਾਂ ਨੂੰ ਫੜਣ ਖਾਤਰ ਘੱਲੀਆਂ। ਸਿੱਖ ਪਿੰਡਾਂ ਤੋਂ ਪਕੜ ਕੇ ਲਿਆਏ ਜਾਂਦੇ ਅਤੇ ਲਾਹੌਰ ਨਖਾਸ ਯਾ ਘੋੜਮੰਡੀ ਵਿਚ ਕਤਲ ਕੀਤੇ ਜਾਂਦੇ । ਮਾਝੇ ਦੇ ਇਲਾਕੇ ਵਿਚ ਸੂਬੇਦਾਰ ਦੀ ਇਸ ਸਖਤੀ ਦੇ ਕਾਰਨ ਸਿੱਖ ਮੁੜ ਫੇਰ ਜੰਗਲੀਂ, ਪਹਾੜੀਂ ਚਲੇ ਗਏ। ਭਾਵੇਂ ਹਕੂਮਤ ਉਨ੍ਹਾਂ ਦੇ ਖਲਾਫ ਹੁੰਦੀ ਸੀ, ਪਰ ਆਮ ਜਨਤਾ ਉਨ੍ਹਾਂ ਦੀ ਸਹਾਇਤਾ ਕਰਦੀ, ਪਨਾਹ ਦਿੰਦੀ ਅਤੇ ਖਰਚ ਪੱਠਾ ਪੁਚਾਂਦੀ। ਹਕੂਮਤ ਨਾਲ ਕਦੀ ਸੁਲਹ ਹੋ ਜਾਂਦੀ, ਕਦੀ ਫੇਰ ਲੜਾਈ ਤੇ ਵੈਰ । ਸਿੱਖਾਂ ਦੇ ਆਪਸ ਵਿਚ ਭੀ ੧੭੩੪ ਵਿਚ ਦੋ ਦਲ ਹੋ ਗਏ । ਬੁੱਢਾ ਦਲ ਤੇ ਤਰਣਾ ਦਲ। ੧੭੩੯ ਵਿਚ ਭਾਈ ਮਨੀ ਸਿੰਘ ਹਕੂਮਤ ਦੇ ਹੱਥੋਂ ਸ਼ਹੀਦ ਹੋਏ ਅਤੇ ਕੇਸ਼ਾਧਾਰੀ ਸਿੰਘਾਂ ਤੇ ਮੁੜ ਫੇਰ ਹਕੂਮਤ ਵਲੋਂ ਜ਼ੁਲਮ ਦੇ ਝਖੜ ਚਲਣੇ ਸ਼ੁਰੂ ਹੋਏ। ੧੭੪੯ ਤੱਕ ਇਹੋ ਹਾਲ ਰਿਹਾ ਅਤੇ ਸਿੱਖੀ ਧਰਮ ਦਾ ਪ੍ਰਚਾਰ ਕਿਸੇ ਹੱਦ ਤੱਕ ਰੁਕਿਆ ਰਿਹਾ । ਦਲਾਂ ਅਤੇ ਜਥਿਆਂ ਦੇ ਜਥੇਦਾਰ ਅੰਮ੍ਰਿਤ ਛਕਾਂਦੇ ਅਤੇ ਧਰਮ ਪ੍ਰਚਾਰ ਕਰਦੇ ਸਨ ।

੧੭੪੯ ਤੋਂ ੧੮੪੯ ਦੇ ਵਿਚਕਾਰਲੇ ਸੌ ਸਾਲ ਸਿੱਖਾਂ ਦੀ ਸਿਆਸੀ ਜ਼ਿੰਦਗੀ ਦੇ ਬੜੇ ਬੜੇ ਉਤਰਾਵਾਂ

ਚੜ੍ਹਾਵਾਂ ਨਾਲ ਭਰੇ ਹੋਏ ਹਨ। ਸਿੱਖਾਂ ਦੇ ਜੱਥਿਆਂ ਨੇ ਪਹਿਲੇ ੫੦ ਸਾਲ ਵਿਚ ਈਰਾਨ ਦੇ ਬਾਦਸ਼ਾਹਾਂ ਅਤੇ ਦਿੱਲੀ ਦੀ ਬਾਦਸ਼ਾਹਤ ਦੇ ਸੂਬੇਦਾਰਾਂ ਨਾਲ ਟਕਰਾਂ ਲੈ ਲੈ ਪੰਜਾਬ ਨੂੰ ਬਦੇਸ਼ੀ ਹਕੂਮਤਾਂ ਦੀ ਗੁਲਾਮੀ ਤੋਂ ਆਜ਼ਾਦ ਕਰਾਇਆ। ਸੰਨ ੧੮੦੦ ਤਕ ਕਰਨਾਲ ਤੋਂ ਰਾਵਲਪਿੰਡੀ ਦੇ ਅਲਾਕੇ ਤਕ ਸਿੱਖ ਸਰਦਾਰਾਂ, ਰਾਜਿਆਂ, ਰਈਸਾਂ ਦੀਆਂ ਹਕੂਮਤਾਂ ਹੋ ਗਈਆਂ। ਖੰਡੇ ਪਾਹੁਲ ਦੀ ਸਿੱਖੀ ਅਤੇ ਸਿੱਖੀ ਧਰਮ ਦਾ ਚੰਗਾ ਪ੍ਰਚਾਰ ਹੋਇਆ। ਸੰਨ ੧੮੦੦ ਤੋਂ ੧੮੫੦ ਯਾ ਲਾਹੌਰ ਦਰਬਾਰ ਦੇ ਅਲਾਕਿਆਂ ਦੇ ਅੰਗਰੇਜ਼ੀ ਸਰਕਾਰ ਦੀ ਹਿੰਦੁਸਤਾਨੀ ਹਕੂਮਤ ਦੇ ਨਾਲ ਮਿਲਾਏ ਜਾਣ ਦੇ ਸਮੇਂ ਵਿਚ ਬਹੁਤ ਸਾਰੇ ਲੋਕਾਂ ਨੇ ਕੇਸ਼ ਰਖ ਲਏ ਅਤੇ ਖੰਡੇ ਦੀ ਪਾਹੁਲ ਲੈਣੀ ਸ਼ੁਰੂ ਕੀਤੀ। ਲਾਹੌਰ ਦਰਬਾਰ ਵਿਚ ਮਹਾਰਾਜਾ ਰਣਜੀਤ ਸਿੰਘ ਜੀ ਦੇ ਜੀਵੰਦਿਆਂ ਹੀ ਮੁੜ ਫੇਰ ਸਨਾ-ਤਨ ਬਰਾਹਮਣੀ ਮਤ ਅਨੁਸਾਰ ਰਹੁ ਰੀਤਾਂ, ਮਰਯਾਦਾ, ਵਿਹਾਰ, ਅਤੇ ਸੰਸਕਾਰ ਕਰਵੌਣ ਦਾ ਜ਼ੋਰ ਹੋ ਗਿਆ। ਸਾਹਿਬ ਸਿੰਘ ਬੇਦੀ, ਅਤੇ ਅਨੰਦ ਪੁਰ ਆਦਿ ਦੇ ਸੋਢੀਆਂ ਨੇ ਮੁੜ ਫੇਰ ਲੋਕਾਂ ਨੂੰ ਆਪਣੇ ਸਿਖ ਬਣੌਣਾ ਸ਼ੁਰੂ ਕੀਤਾ। ਸੰਨ ੧੮੫੦ ਤਕ ਭਾਵੇਂ ਸਿਖਾਂ ਦੀ ਗਿਣਤੀ ਵਧ ਹੀ ਗਈ ਸੀ, ਪਰ ਆਮ ਸਿ ਰਾਜੇ, ਮਹਾਰਾਜੇ, ਰਈਸਾਂ ਦੀ ਨਕਲ ਕਰਕੇ ਮੁੜ

ਬਰਾਹਮਣੀ ਰੀਤਾਂ ਰਸਮਾਂ, ਵਹਿਮਾਂ ਵਿਚ ਫਸਦੇ ਜਾ ਰਹੇ ਸਨ । ਦੂਜੇ ਪਾਸੇ ਸੋਢੀ, ਬੇਦੀ, ਗੁਰ ਅੰਸ਼ ਆਪਣੀ ਆਪਣੀ ਸਿਖੀ ਸੇਵਕੀ ਫੈਲਾਉਣ ਵਿਚ ਲਗੇ ਹੋਏ ਸਨ । ਚਰਨ ਪਾਹੁਲ ਦਾ ਰਵਾਜ ਮੁੜ ਫੇਰ ਪੈਂਦਾ ਜਾ ਰਿਹਾ ਸੀ । ਦੌਲਤ ਅਤੇ ਹਕੂਮਤ ਦੇ ਆਵਣ ਨਾਲ ਸਿਖ ਐਸ਼ ਵਿਚ ਪੈ ਗਏ । ਅਮੀਰ ਸਿਖ ਕਈ ਕਈ ਵਿਆਹ ਕਰਦੇ, ਮੁਸਲਮਾਨ ਕੰਜਰੀਆਂ ਘਰੀਂ ਰਖਦੇ ਅਤੇ ਸ਼ਰਾਬ ਪੀਣ ਵਿਚ ਸਭ ਨੂੰ ਮਾਤ ਕਰ ਗਏ ਸਨ । ਗੁਰਦਵਾਰਿਆਂ ਦੇ ਪੁਜਾਰੀ ਮਹੰਤ, ਧਰਮ, ਆਚਰਨ ਅਤੇ ਇਨਸਾਨੀਅਤ ਵਲੋਂ ਗਿਰ ਚੁਕੇ ਸਨ । ਉਦਾਸੀ ਸਾਧੂ, ਜੋ ਤਿਆਗ ਦੇ ਨਮੂਨੇ ਸਨ, ਵਿਆਹ ਸ਼ਾਦੀਆਂ ਕਰਾਕੇ ਗੁਰਦਵਾਰਿਆਂ ਦੀਆਂ ਜਾਇਦਾਦਾਂ ਅਤੇ ਚੜ੍ਹਾਵਿਆਂ ਨੂੰ ਆਪਣੀ ਨਿੱਜੀ ਜਾਇਦਾਦ ਵਾਕਰ ਖਰਚ ਕਰ ਰਹੇ ਸਨ । ਸਿਖ ਜਨਤਾ ਦਾ ਕੋਈ ਰੂਹਾਨੀ ਵਾਲੀ ਵਾਰਸ ਨਹੀਂ ਸੀ ।

ਅੰਗਰੇਜ਼ਾਂ ਨੇ ੧੮੪੯ ਵਿਚ ਮਹਾਰਾਜਾ ਰਣਜੀਤ ਸਿੰਘ ਜੀ ਦੇ ਪੁਤ੍ਰ ਮਹਾਰਾਜਾ ਦਲੀਪ ਸਿੰਘ ਨੂੰ ਗੱਦੀ ਤੋਂ ਲਾਹ ਕੇ ਪੰਜਾਬ ਨੂੰ ਆਪਣੀ ਅਮਲਦਾਰੀ ਨਾਲ ਮਿਲਾ ਲਿਆ । ਇਸ ਨਾਲ ਹਿੰਦੁਸਤਾਨ ਵਿਚ ਅੰਗਰੇਜ਼ੀ ਰਾਜ ਦੀਆਂ ਹੱਦਾਂ ਹਿੰਦ ਸਾਗਰ ਤੋਂ ਲੈ ਕੇ ਸਿੰਧ ਦਰਯਾ ਤੋਂ ਪਾਰ ਖੈਬਰ ਤਕ ਪਹੁੰਚ ਗਈਆਂ । ਇਸ ਤੋਂ ਸਤ ਸਾਲ ਬਾਅਦ ਸੰਮਤ ੧੯੧੪ ਵਿਚ ਨਾਮਧਾਰੀ ਲਹਿਰ ਦੀ

ਬੁਨਿਆਦ ਰਖੀ ਗਈ। ਇਸ ਲਹਿਰ ਦਾ ਸਿੱਧਾ ਅਸਰ ਸਿੱਖੀ ਧਰਮ ਪ੍ਰਚਾਰ, ਸਿਖੀ ਜੀਵਨ ਅਤੇ ਪੰਜਾਬ ਦੀ ਸਿਆਸਤ ਤੇ ਪਿਆ। ੯੦ ਸਾਲ ਯਾ ੧੯੪੭ ਤਕ ਅੰਗਰੇਜ਼ੀ ਹਕੂਮਤ ਦੇ ਵਦੇਸ਼ੀ ਅਤੇ ਦੇਸੀ ਕਰਮ-ਚਾਰੀਆਂ ਨੂੰ ਇਸ ਲਹਿਰ ਦੀ ਸੁਆਹ ਦੇ ਢੇਰਾਂ ਵਿਚੋਂ ਭੀ ਐਸੀਆਂ ਚੰਗਿਆਰੀਆਂ ਦੇ ਭੁਲੇਖੇ ਅਤੇ ਭੁਚੱਕੇ ਪੈਂਦੇ ਰਹੇ, ਜੋ ਕਿਸੇ ਵਕਤ ਭਾਂਬੜ ਦੀ ਸ਼ਕਲ ਅਖਤਿਆਰ ਕਰਕੇ ਹਕੂਮਤ ਲਈ ਖੌਫਨਾਕ ਤਬਾਹੀ ਦਾ ਕਾਰਨ ਬਣ ਸਕਦੀਆਂ ਸਨ। ਅਨਿਆਏ, ਜ਼ੁਲਮ, ਜਬਰ, ਧੱਕਾ, ਸਖਤੀਆਂ, ਕੈਦਾਂ, ਝੂਠੇ ਮੁਕੱਦਮੇ ਅਤੇ ਜਾਇ-ਦਾਦਾਂ ਦੀਆਂ ਜ਼ਬਤੀਆਂ ਆਦਿ ਹਕੂਮਤ ਦੇ ਹਥਿਆਰ ਨਾਮਧਾਰੀਆਂ ਨੂੰ ਨਾਸ਼ ਕਰਨ ਵਿਚ ਅਸਫਲ ਹੋਏ।

ਅੰਗਰੇਜ਼ ਹਿੰਦੁਸਤਾਨ ਨੂੰ ਛਡ ਗਏ, ਜਾਂਦੇ ਜਾਂਦੇ ਭਾਰਤ ਨੂੰ ਪਾਕਿਸਤਾਨ ਅਤੇ ਹਿੰਦੁਸਤਾਨ ਦੇ ਨਾਂਵਾਂ ਤੇ ਦੋ ਟੁਕੜਿਆਂ ਵਿਚ ਵੰਡ ਕੇ ਵਖੋ ਵਖ ਮੁਲਕ ਬਣਾਕੇ, ਵਖੋ ਵਖ ਹਕੂਮਤਾਂ ਕਾਇਮ ਕਰ ਗਏ। ਹਿੰਦੁਸਤਾਨ ਦੀ ਹਕੂਮਤ ਗਾਂਧੀ ਜੀ ਅਤੇ ਨਹਿਰੂ ਜੀ ਦੀ ਅਗ-ਵਾਈ ਹੇਠ ਕਾਂਗਰਸੀ ਨੇਤਾਵਾਂ ਦੇ ਸਪੁਰਦ ਕੀਤੀ ਅਤੇ ਪਾਕਿਸਤਾਨ ਦੀ ਹਕੂਮਤ ਆਲੀ ਜਨਾਬ ਜਿਨਾਹ ਅਤੇ ਲਿਆਕਤ ਅਲੀ ਖਾਂ ਮੁਸਲਮ ਲੀਗ ਦੇ ਆਗੂਆਂ ਨੂੰ ਸੌਂਪੀ। ਤਬਦੀਲੀਆਂ ਸਿਰਫ ਸਿਖਰ ਦੇ ਹਾਕਮਾਂ ਅਤੇ ਵਖਰੇ ਵਖਰੇ ਮਹਿਕਮਿਆਂ

ਦੇ ਚੋਟੀ ਦੇ ਅਫਸਰਾਂ ਦੀਆਂ ਹੀ ਹੋਈਆਂ। ਬਾਕੀ ਹਕੂਮਤ ਦਾ ਕਾਰੋਬਾਰ ਚਲੌਣ ਵਾਲੇ ਕਰਮਚਾਰੀ ਉਹੀ ਪੁਰਾਣੇ ਸੱਜਣ ਹਨ । ਹਕੂਮਤ ਦੀ ਤਬਦੀਲੀ ਨਾਲ ਪੰਜਾਬ ਦੀ ਜਨਤਾ ਦੇ ਆਗੂਆਂ ਵਿਚ ਭੀ ਅਜੀਬ ਤਬਦੀਲੀਆਂ ਆਈਆਂ। ਕਾਂਗਰਸ ਪਾਰਟੀ ਦੀ ਵਜ਼ਾਰਤ ਬਣੀ । ੧੫ ਅਗਸਤ ੧੯੪੭ ਤਕ ਫਿਰਕੇਦਾਰੀ ਦੀਆਂ ਬਲਦੀਆਂ ਭੱਠੀਆਂ ਵਿਚ ਬਾਲਣ ਡਾਹੁਣ ਵਾਲੇ ਰਾਤੋ ਰਾਤ ਪੁਸ਼ਤੈਨੀ ਕੌਮਪ੍ਰਸਤ ਅਤੇ ਪੁਰਾਣੇ ਅਜ਼ਮਾਏ ਹੋਏ ਦੇਸ਼ ਭਗਤ ਕਾਂਗਰਸੀ ਬਣ ਗਏ। ਕਟੇ ਬਟੇ, ਉਜੜੇ ਪੁਜੜੇ ਪੰਜਾਬ ਵਿਚ ਕਈ ਹਾਲਤਾਂ ਵਿਚ ਮਜ਼ੋਰਾਂ ਨੂੰ ਧੱਕੇ ਤੇ ਵਿਰੋਧੀਆਂ ਨੂੰ ਚੂਰੀਆਂ ਬਟਣ ਲੱਗੀਆਂ । ਕਾਂਗਰਸ ਮੈਂਬਰੀ ਦੀ ਸ਼ਰਤ ਤਨ, ਮਨ, ਧਨ ਦੀ ਕੁਰਬਾਨੀ ਦੀ ਥਾਂ ਚੁਆਨੀ ਰਹਿ ਗਈ। ੯੦ ਸਾਲ ਅੰਗਰੇਜ਼ੀ ਹਕੂਮਤ ਨਾਲ ਪੂਰਨ ਨਾਮਿਲਵਰਤਣ ਕਰਨ, ਸੁਵੈਦੇਸ਼ੀ ਵਰਤਣ, ਖੱਦਰ ਪਹਿਨਣ, ਅੰਗਰੇਜ਼ੀ ਹਾਕਮਾਂ ਨੂੰ ਬਿੱਲਾ ਕਹਿ ਕੇ ਪੁਕਾਰਨ ਵਾਲੇ ਨਾਮਧਾਰੀ ਆਜ਼ਾਦੀ ਮਿਲਣ ਦੀ ਖੁਸ਼ੀ ਵਿਚ ਮਸਤ ਹੋਏ ਕੂਕਾਂ ਮਾਰਦੇ ਮਾਰਦੇ ਕਦੀ ਕਦੀ ਸੁਰ ਤਾਲ ਨਾਲ ਇਹ ਭੀ ਗੌਣ ਲਗ ਪੈਂਦੇ ਹਨ ।

"ਬਰਦਾ ਸੈਆਂ ਦਰਖਤਾਂ ਦੀ ਕਰੇ ਰਾਖੀ,
ਮੇਵਾ ਪੱਕੇ ਤੇ ਖਾਣ ਨਸੀਬ ਵਾਲੇ ।"

# ਨਾਮਧਾਰੀ ਆਗੂ
# ਗੁਰੂ ਰਾਮ ਸਿੰਘ ਜੀ
## ਜੀਵਨ ਦੇ ਪਹਿਲੇ ੪੦ ਸਾਲ

ਸਿਖ ਜਨਤਾ ਦੇ ਇਤਿਹਾਸ ਦੀ ਨਾਮਧਾਰੀ ਲਹਿਰ, ਦੇ ਸੰਚਾਲਕ ਗੁਰੂ ਰਾਮ ਸਿੰਘ ਜੀ ਮਾਘ ਸੁਦੀ ੫ ਸੰਮਤ ੧੮੭੨ ਬਿਕ੍ਰਮੀ ਮੁਤਾਬਕ ੩ ਫਰਵਰੀ ਸੰਨ ੧੮੧੬ ਈਸਵੀ ਵਾਲੇ ਦਿਨ ਹਿਠਾੜ-ਸਤਲੁਜ ਦੇ ਇਲਾਕਾ ਪੁਆਹਦ ਦੇ ਪਿੰਡ ਭੈਣੀ ਰਾਈਆ ਵਿਖੇ ਪੈਦਾ ਹੋਏ। ਇਨ੍ਹਾਂ ਦੇ ਪਿਤਾ ਦਾ ਨਾਮ ਜੱਸਾ (ਪਿੰਡ ਦੇ ਲੋਕੀ ਲੱਖਾ ਨਾਮ ਕਰਕੇ ਭੀ ਬੁਲਾਂਦੇ) ਅਤੇ ਮਾਤਾ ਦਾ ਨਾਮ ਸਦਾ ਕੌਰ ਸੀ। ਸਦਾ ਕੌਰ ਪਿੰਡ ਨੰਗਲਾਂ ਦੇ ਤਰਖਾਣਾਂ ਦੀ ਧੀ ਸੀ। ਆਪ ਜੀ ਦੇ ਜਨਮ ਸਮੇਂ ਇਹ ਪਿੰਡ ਮਹਾਰਾਜਾ ਰਣਜੀਤ ਸਿੰਘ ਦੇ ਹਠਾੜ-ਸਤਲੁਜ ਦੇ ਪਰਗਣਿਆਂ ਦੇ ਇਲਾਕੇ ਵਿਚ ਸ਼ਾਮਲ ਸੀ ਅਤੇ ਇਸ ਇਲਾਕੇ ਦੇ ਜ਼ਬਤ ਹੋਣ ਪਿਛੋਂ ਜ਼ਿਲਾ ਲੁਧਿਆਣਾ ਵਿਚ ਸ਼ਾਮਲ ਹੋਇਆ ਅਤੇ ਅਜ. ਕਲ ਇਸ ਜ਼ਿਲੇ ਵਿਚ ਹੈ। ਭਾਈ ਜੱਸਾ ਪਿੰਡ ਵਿਚ ਤਰਖਾਣਾ ਕੰਮ ਕਰਦਾ ਸੀ। ਸਾਂਝ, ਬਟਾਈ, ਚਕੋਤੇ ਤ ਜੋੜੀ ਦੀ ਖੇਤੀ ਕਰਕੇ ਚੰਗੀ ਪੈਦਾ ਕਰ ਲੈਂਦਾ ਸੀ। ਖੇਤੀ ਬਾਰਾਨੀ

ਹੀ ਹੁੰਦੀ ਸੀ । ਖੂਹਾਂ ਦੇ ਪਾਣੀ ਸੱਠ ਸੱਠ ਸੱਤਰ ਸੱਤਰ ਹੱਥ ਤੇ ਸਨ । ਮੋਟਾ ਅਣਾਜ, ਜੌਂ, ਛੋਲੇ, ਬਾਜਰਾ, ਜੁਆਰ, ਮੂੰਗੀ, ਮੋਠ ਹੀ ਹੁੰਦੇ ਸਨ । ਲੋਕੀ ਗਾਈਆਂ ਰਖਦੇ ਸਨ । ਮੱਝਾਂ ਇਸ ਇਲਾਕੇ ਵਿਚ ਬਹੁਤ ਹੀ ਘੱਟ ਹੁੰਦੀਆਂ ਸਨ । ਕੱਚੇ ਕੋਠੇ ਛੋਟੇ ਘਰ ਟੱਬਰਾਂ ਦੇ ਰਹਿਣ ਲਈ, ਅਤੇ ਬਾਹਰਵਾਰ ਝਾਫਿਆਂ ਦੇ ਵਾਗਲੇ ਵਿਚ ਛੰਨ ਯਾ ਕੁਲੀ ਡੰਗਰਾਂ ਢੋਰਾਂ ਲਈ ਪਾਏ ਹੁੰਦੇ ਸਨ ।

ਜਿਸ ਚਾਰ ਚੁਫੇਰੇ ਵਿਚ ਆਪ ਜੀ ਦੀ ਛੋਟੀ ਉਮਰ ਲੰਘੀ ਉਹ ਇਕ ਸਿਧਾ ਸਾਦਾ ਅਜ ਤੋਂ ਡੇਢ ਸੌ ਸਾਲ ਪਹਿਲਾਂ ਦਾ ਪੇਂਡੂ ਜੀਵਨ ਸੀ । ਪਿਤਾ ਨੇ ਮਿਹਨਤ ਕਰ ਕੇ ਰੋਟੀ ਕਮੌਣੀ ਅਤੇ ਮਾਤਾ ਨੇ ਰੱਬ ਦਾ ਸ਼ੁਕਰ ਕਰ ਕੇ ਘਰ ਦੇ ਕੰਮ ਕਾਜ, ਰੋਟੀ ਟੁੱਕ ਪਕੌਣਾ, ਪੀਹਣਾ ਕੁਟਣਾਂ, ਗਊਆਂ ਲਵੇਰੀਆਂ ਸੰਭਾਲਣੀਆਂ, ਕਮਾਊ ਬੈਲਾਂ ਨੂੰ ਕੱਖ ਪੱਠਾ ਪੌਣਾ, ਬੱਚਿਆਂ ਨੂੰ ਸੰਭਾਲਣਾ, ਹੱਸ ਤੁੱਸ ਕੇ ਦਿਨ ਲੰਘਾ-ਵਣਾ ਉਸ ਸਮੇਂ ਦਾ ਘਰੇਲੂ ਜੀਵਨ ਸੀ । ਆਪ ਜੀ ਦੇ ਛੋਟੇ ਭਰਾ ਬੁਧ ਸਿੰਘ ਜੀ ਆਪ ਤੋਂ ਚਾਰ ਯਾ ਪੰਜ ਸਾਲ ਛੋਟੇ ਸਨ । ਆਪ ਜੀ ਦੀ ਇਕ ਭੈਣ ਸਾਹਿਬ ਕੌਰ ਸੀ, ਜੋ ਕਾਬਲ ਸਿੰਘ ਰਾਏਪੁਰ ਵਾਲੇ ਨਾਲ ਵਿਆਹੀ ਗਈ । ਛੋਟੀ ਜਿਹੀ ਟੱਬਰੀ ਵਿਚ ਵੱਡਾ ਪੁੱਤ੍ਰ ਹੋਵਣ ਕਰਕੇ ਮਾਤਾ ਪਿਤਾ ਚੰਗਾ ਖਿਆਲ

ਕਰਦੇ ਸਨ। ਛੋਟਾ ਭਾਈ ਅਤੇ ਭੈਣ ਹਰ ਇਕ ਗੱਲ ਮਨਦੇ ਸਨ। ਗਰੀਬ ਕਿਰਤੀਆਂ ਦੇ ਘਰਾਂ ਵਾਕਰ ਟੱਬਰ ਦੇ ਜੀਆਂ ਦਾ ਆਪਸ ਵਿਚ ਬੜਾ ਹਿਤ ਅਤੇ ਮੋਹ ਸੀ। ਕਲਹ, ਕਲੇਸ਼ ਦਾ ਨਾਮ ਨਹੀਂ ਸੀ। ਨਾ ਰੋਸਾ, ਨਾ ਮਾਰ ਕੁਟਾਈ, ਨਾ ਸ਼ਰੀਕੇ ਦੀ ਖੇਹ, ਨਾ ਗੁਆਂਢੀਆਂ ਨਾਲ ਸੜੇਵਾਂ। ਪਿਤਾ ਜੀ ਦਾ ਕਾਰਖਾਨਾ ਤੇ ਅੱਡਾ ਪਿੰਡ ਦੇ ਸਿਆਣਿਆਂ ਦੇ ਬੈਠਣ ਦੀ ਜਗ੍ਹਾ ਸੀ ਅਤੇ ਇਸ ਦਾ ਅੱਗਾ ਇਆਣਿਆਂ ਦੇ ਖੇਡਣ ਦੀ ਥਾਂ। ਘਰ ਸਾਹਮਣੇ, ਖੇਡਣ ਵਾਲੇ ਇਆਣਿਆਂ ਅਤੇ ਗੱਲਾਂ ਕਰਦੇ ਬੈਠੇ ਵਡੇਰੀ ਉਮਰ ਦੇ ਸਿਆਣਿਆਂ ਦੀ ਚਹਿਲ ਪਹਿਲ ਲਗੀ ਰਹਿੰਦੀ। ਪਿੰਡ ਦੇ ਕਈ ਟੱਬਰਾਂ ਤੇ ਲਾਣਿਆਂ ਦੇ ਵਡੇ, ਬਾਬੇ ਜੱਸੇ ਪਾਸੋਂ ਮਰਨੇ ਪਰਨੇ, ਸ਼ਾਦੀ ਗ਼ਮੀ, ਮੁੰਡੇ ਕੁੜੀਆਂ ਦੇ ਮੰਗਣੇ, ਜੁਆਨ ਵਿਆਹੇ ਹੋਏ ਮੁੰਡਿਆਂ ਨੂੰ ਅੱਡ ਕਰਨ ਯਾ ਨਾਲ ਰਖਣ ਵਿਚ ਸਲਾਹ ਲੈਂਦੇ।

ਭੈਣੀ ਨਿਕਾ ਜਿਹਾ ੨ ਪੱਤੀਆਂ ਦਾ ਮਾਜਰਾ ਪਿੰਡ ਹੈ। ਜ਼ਮੀਨ ਦੇ ਮਾਲਕ ਜੱਟ ਇਸ ਵਿਚ ਵਸਦੇ ਹਨ। ਨਾਲ ਦੇ ੧੦–੧੨ ਪਿੰਡਾਂ ਵਿਚ ਮਾਂਗਟ ਜੱਟਾਂ ਦੀ ਵਸੋਂ ਹੈ। ਸਾਹਨੇਵਾਲ ਸੰਧੂ ਜੱਟਾਂ ਦਾ ਗੜ੍ਹ ਹੈ। ਮਾਂਗਟਾਂ ਦੇ ਨਾਲ ਲਗਦੇ ਜਰਗ ਧਮੋਟ ਤੱਪੇ ਵਿਚ ਧਾਲੀਵਾਲ ਗੋਤ ਦੇ ਜੱਟ ਹਨ। ਅਗਾਹਾਂ ਝੱਲੀ ਗਿਲ। ਭੈਣੀ ਤੋਂ ਨੇੜੇ ਹੀ ਲਹਿੰਦੇ ਵਲ ਗਰੇਵਾਲ

ਜੱਟਾਂ ਦਾ ੨੨ ਪਿੰਡਾਂ ਦਾ ਤੱਪਾ ਹੈ । ਉੱਤਰ ਵਲ ਬੁੱਢੇ ਦਰਯਾ ਦੇ ਦਾਅ ਮੁਸਲਮਾਨ ਗੁਜਰ ਰਹਿੰਦੇ ਸਨ । ਭੈਣੀ ਵਿਚ ਜ਼ਮੀਨਾਂ ਦੀ ਮਲਕੀਅਤ ਜੱਟ ਹੂਲਵਾਹਾਂ ਦੀ ਆਪਣੀ ਸੀ । ਬੈਂਦਿਆਂ ਵਾਲੇ ਚਲਦੇ ਲਾਣੇ ਆਪਣੀਆਂ ਖੇਤੀਆਂ ਕਰਦੇ ਸਨ । ਬੈਂਦਿਆਂ ਦੀ ਥੁੜ ਵਾਲੇ, ਯਾ ਸਾਂਝ ਕਰ ਲੈਂਦੇ ਯਾ ਜ਼ਮੀਨ ਵਟਾਈ, ਚਕੋਤੇ ਤੇ ਦੇ ਛਡਦੇ । ਮੀਹਾਂ ਦੀਆਂ ਬਰਾਨੀ ਖੇਤੀਆਂ ਸਨ । ਜ਼ਮੀਨ ਰੇਤਲੀ ਹੈ । ਇਕ ਦੋ ਵਾਰੀ ਹਲ ਫੇਰਿਆ, ਬੀ ਸਿਟ ਆਏ ਅਤੇ ਪੱਕੀ ਵੇਲੇ ਵੱਢ ਲਈ । ਪਿੰਡ ਦੇ ਨਾਲ ਇਕ ਦੋ ਖੂਹਾਂ ਤੇ ਚਰਸੇ ਦੀ ਸੇਂਜੀ ਨਾਲ ਸਾਰੀ ਪੱਤੀ ਨੇ ਥੋੜ੍ਹੀ ਥੋੜ੍ਹੀ ਜ਼ਮੀਨ ਬੀਜ ਲੈਣੀ । ਕੰਮ ਜ਼ਿਆਦਾ ਨਹੀਂ ਸੀ ਹੁੰਦਾ । ਲੋਕ ਵੇਹਲਾ ਵਕਤ ਘੁਲਣ, ਸੌਂਚੀ ਪੱਕੀ ਖੇਡਣ. ਗੱਤਕੇ ਦੇ ਹੱਥ ਸਿਖਣ ਸਿਖਾਣ ਮੂੰਗਲੀਆਂ ਫੇਰਨ, ਵਿਚ ਗੁਜ਼ਾਰਦੇ ਸਨ ।

ਪਿੰਡ ਦਾ ਤਰਖਾਣ ਯਾ ਕਾਰੀਗਰ, ਬਾਢੀ ਯਾ ਬੜਹਈ, ਭਾਰਤ ਦੇ ਪਿੰਡਾਂ ਦੀ ਜਨਤਾ ਦੇ ਜੀਵਨ ਦਾ ਇਕ ਵੱਡਾ ਬੁਨਿਆਦੀ ਅੰਗ ਹੈ । ਪਿੰਡਾਂ ਵਿਚ ਇਨ੍ਹਾਂ ਦੀ ਆਬਾਦੀ ੨੫ ਯਾ ੩੦ ਹੱਲਾਂ ਪ੍ਰਤੀ ਇਕ ਘਰ ਯਾ ਟੱਬਰ ਦੀ ਹੁੰਦੀ ਹੈ । ਉਹ ਆਪਣੇ ਕਾਰਖਾਨੇ ਵਿਚ ਹਲ ਬਣਾਂਦਾ ਹੈ, ਸੁਹਾਗੇ ਤਛਦਾ ਹੈ, ਫਾਲਾ, ਖੁਰਪਾ, ਦਾਤੀ, ਗੰਡਾਸਾ,

ਗੰਦਾਲੀ, ਕਹੀ ਤੋਂ ਲੈ ਕੇ ਗੱਡਿਆਂ ਤਕ ਦੇ ਕ੍ਰਿਸਾਣੀ ਸੰਦ ਬਣਾਂਦਾ ਹੈ ਅਤੇ ਠੀਕ ਠਾਕ ਰਖਦਾ ਹੈ। ਘਰਾਂ ਦੇ ਸੰਦ ਮੰਜਾ, ਪੀੜ੍ਹੀ. ਮਧਾਣੀ, ਕੂੜ੍ਹ, ਚਰਖਾ, ਬੇਲਣਾ, ਛਾਨਣੀ ਸਭ ਉਹੀ ਬਣਾਂਦਾ ਹੈ। ਪਿੰਡ ਦੇ ਨਵੇਂ ਕੱਚੇ ਪੱਕੇ ਰਿਹਾਇਸ਼ੀ ਘਰ ਪੌਣ, ਹਵੇਲੀਆਂ ਵਲਗਣ ਅਤੇ ਬਾਹਰਲੇ ਵੇਹੜੇ ਬਣੌਣ ਵਿਚ ਭੀ ਉਸੇ ਦੀ ਸਲਾਹ ਮੁਤਾਬਕ ਕੰਮ ਹੁੰਦਾ ਹੈ। ਵਿਆਹ ਦੀ ਬੇਦੀ ਵੀ ਇਹੋ ਬਣਾਂਦਾ ਹੈ, ਅਤੇ ਮੌਤ ਦੀ ਸਿੜ੍ਹੀ ਭੀ ਇਸੇ ਦੇ ਹੱਥਾਂ ਦੀ ਬਣਾਈ ਹੁੰਦੀ ਹੈ। ਇਸ ਦਾ ਅੱਡਾ ਅਤੇ ਇਸ ਦੀ ਆਹਰਨ ਪਿੰਡ ਦੇ ਹਰ ਇਕ ਤਰਹ ਦੇ ਆਦਮੀ ਅਮੀਰ ਗਰੀਬ, ਸ਼ਰੀਫ, ਬਦਮਾਸ਼ ਦੇ ਉੱਠਣ ਬੈਠਣ ਦੀ ਥਾਂ ਹੁੰਦੀ ਹੈ। ਪੱਤੀ ਅਤੇ ਕੰਮ ਸੰਭਾਲੇ ਹੋਏ ਕ੍ਰਿਸਾਨਾਂ ਦੀਆਂ ਨੋਹਾਂ ਧੀਆਂ ਦੀ ਆਵਾਜਾਈ ਉਸਦੇ ਘਰ ਅਤੇ ਕਾਰਖਾਨੇ ਹੁੰਦੀ ਰਹਿੰਦੀ ਹੈ। ਪਿੰਡ ਦੀ ਪੰਚਾਇਤ ਵਿਚ ਉਸ ਦੀ ਚੰਗੀ ਥਾਂ ਹੁੰਦੀ ਹੈ। ਇਸ ਲਈ ਉਸ ਦਾ ਉੱਚੇ ਆਚਰਨ ਵਾਲਾ, ਮਿਲਾਪੜਾ, ਚੰਗੀ ਸਲਾਹ ਦੇਣ ਵਾਲਾ, ਭਲੇ ਬੁਰੇ ਦੀ ਪਛਾਣ ਕਰਨ ਵਾਲਾ ਅਤੇ ਸਿਆਣਾ ਹੋਣਾ ਬਹੁਤ ਜ਼ਰੂਰੀ ਹੈ। ਇਸ ਸ਼ਰੇਣੀ ਵਿਚੋਂ ਹੋਣ ਕਰਕੇ ਬਾਬਾ ਜੱਸੇ ਵਿਚ ਇਹ ਗੁਣ ਕੁਦਰਤੀ ਤੌਰ ਤੇ ਮੌਜੂਦ ਸਨ। ਸਾਰਾ ਪਿੰਡ ਉਨ੍ਹਾਂ ਦੀ ਇਜ਼ਤ ਕਰਦਾ ਸੀ।

ਜਦ ਤੋਂ ਗੁਰੂ ਹਰਿ ਰਾਏ ਜੀ ਨੇ ਬਾਗੜੀਆਂ ਦੇ ਭਾਈ ਰੂਪਾ ਤਰਖਾਨ ਨੂੰ ਬਖਸ਼ਸ਼ ਦੇ ਕੇ ਸਿਖ ਧਰਮ ਅਤੇ ਸਿੱਖੀ ਪ੍ਰਚਾਰ ਲਈ ਮਾਲਵੇ ਦੀਆਂ ਸਿੱਖ ਸੰਗਤਾਂ ਦੇ ਆਗੂ ਬਣਾਇਆ ਸੀ, ਤਦ ਤੋਂ ਇਨ੍ਹਾਂ ਇਲਾਕਿਆਂ ਦੇ ਬਹੁਤ ਸਾਰੇ ਤਰਖਾਨ ਕਾਰੀਗਰਾਂ ਨੇ ਗੁਰੂ ਨਾਨਕ ਦੇਵ ਜੀ ਦੀ ਸਿੱਖੀ ਧਾਰਨ ਕਰ ਲਈ ਸੀ। ਮਿਸਲਾਂ ਦੇ ਸਮੇਂ ਜੱਸਾ ਸਿੰਘ ਰਾਮਗੜ੍ਹ ਪਿੰਡ ਵਾਲੇ ਨੇ ਬਟਾਲੇ ਦੇ ਇਰਦ ਗਿਰਦ ਆਪਣੀ ਹਕੂਮਤ ਬਣਾ ਲਈ ਸੀ। ਭਾਈ ਰੂਪਾ ਜੀ ਦੇ ਵੰਸ਼ਜ ਸਿੱਖ ਸਿੱਧੂ ਰਾਜਿਆਂ, ਸਿਖ ਸਰਦਾਰਾਂ ਅਤੇ ਸਿੱਧੂ ਜਨਤਾ ਦੇ ਰਾਜ ਗੁਰੂ ਅਤੇ ਧਾਰਮਿਕ ਆਗੂ ਕੋਈ ਸੰਨ ੧੯੦੦ ਈਸਵੀ ਦੇ ਲਗ ਪਗ ਦੇ ਸਮੇਂ ਤੋਂ ਮੰਨੇ ਜਾਣ ਲਗ ਪਏ ਸਨ। ਪੰਜਾਬ ਦੇ ਜੱਟਾਂ ਅਤੇ ਤਰਖਾਨਾਂ ਦੇ ਗੋਤ ਇਕੋ ਹੀ ਹਨ ਅਤੇ ਅਨੁਮਾਨ ਇਹ ਹੈ ਕਿ ਕਿਸੇ ਸਮੇਂ ਜ਼ਰੂਰਤ ਪੈਣ ਤੇ ਜੱਟਾਂ ਵਿਚੋਂ ਸਿਆਣੇ ਅਤੇ ਹੁਸ਼ਿਆਰ ਨੌਜਵਾਨਾਂ ਨੇ ਇਹ ਪੇਸ਼ਾ ਅਪਣਾ ਲਿਆ ਸੀ। ਤਰਖਾਣਾਂ ਦੇ ਇਸ ਤਰ੍ਹਾਂ ਧਾਰ-ਮਿਕ ਆਗੂ ਬਣਨ ਨਾਲ ਅਤੇ ਰਾਮਗੜ੍ਹੀਆ ਮਿਸਲ ਦੀ ਰਿਆਸਤ ਕਾਇਮ ਹੋਵਣ ਨਾਲ ਮਾਝੇ ਦੇ ਪਿੰਡਾਂ ਦੇ ਸਾਰੇ ਤਰਖਾਣ ਕਾਰੀਗਰਾਂ ਨੇ ਕੇਸ ਰੱਖਣੇ ਅਤੇ ਖੰਡੇ ਦੀ ਪਾਹੁਲ ਲੈਣੀ ਸ਼ੁਰੂ ਕਰ ਦਿੱਤੀ ਸੀ। ਮਾਲਵੇ ਵਿਚ ਰੀਸੋ ਰੀਸੀ ਕੇਸ ਰਖਣ ਦਾ ਰਵਾਜ ਤਾਂ

ਸੀ, ਪਰ ਖੰਡੇ ਦੀ ਪਾਹੁਲ ਦਾ ਰਵਾਜ ਘਟ ਸੀ। ਬਾਬਾ ਜੱਸਾ ਨੇ ਕੇਸ਼ ਰੱਖੇ ਹੋਏ ਸਨ, ਪਰ ਖੰਡੇ ਦੀ ਪਾਹੁਲ ਨਹੀਂ ਲੀਤੀ ਸੀ। ਦਿਨ ਦਾ ਕੰਮ ਕਾਜ ਕਰ ਕੇ ਰਾਮ ਰਾਮ ਕਰ ਛੱਡਦਾ ਸੀ ।

ਪੰਜ ਸਾਲ ਦੀ ਉਮਰ ਵਿਚ ਆਪ ਜੀ ਦੀ ਮੰਗਣੀ ਪਿੰਡ ਧਰੋੜਾਂ ਦੇ ਸਾਹਬੂ ਤਰਖਾਣ ਦੀ ਪੁੱਤ੍ਰੀ ਜੱਸਾਂ ਨਾਲ ਹੋਈ । ਸੱਤ ਬਰਸ ਦੀ ਉਮਰ ਵਿਚ ਆਪ ਜੀ ਦਾ ਵਿਆਹ ਹੋ ਗਿਆ। ਆਪ ਜੀ ਨੇ ਛੋਟੀ ਉਮਰ ਵਿਚ ਹੀ ਗੁਰਮੁਖੀ ਅਖਰਾਂ ਦੀ ਪੈਂਤੀ ਆਪਣੀ ਮਾਤਾ ਜੀ ਪਾਸੋਂ ਪੜ੍ਹੀ । ੮ ਸਾਲ ਦੀ ਉਮਰ ਤਕ ਕਈ ਬਾਣੀਆਂ ਯਾਦ ਕਰ ਲਈਆਂ ਅਤੇ ਸਵੇਰ, ਸ਼ਾਮ ਇਕਲਵੰਜੇ ਬੈਠ ਕੇ ਇਨ੍ਹਾਂ ਦੇ ਪਾਠ ਨਿਤਨੇਮ ਨਾਲ ਕਰਨ ਲਗ ਪਏ । ੯ ਸਾਲ ਦੀ ਉਮਰ ਵਿਚ ਘਰ ਦੇ ਕੰਮਾਂ ਨੂੰ ਹੱਥ ਪਾਵਣ ਲਗ ਪਏ । ਪਿੰਡ ਦੇ ਵਾਗੀ ਮੁੰਡਿਆਂ ਨਾਲ ਗਊਆਂ ਛੱਡ ਕੇ ਲੈ ਜਾਂਦੇ, ਅਤੇ ਛੇੜਾਂ ਨਾਲ ਬਾਹਰਲੇ ਖੇਤਾਂ ਦੀ ਖੁਲ੍ਹੀ ਹਵਾ ਵਿਚ ਮੁੰਡਿਆਂ ਨਾਲ ਡੰਗਰ ਚਾਰਦੇ। ਕੌਡੀ ਬਾਡੀ, ਘੁਲਣਾ, ਅੱਡੀ ਛੜੱਪਾ, ਬਾਂਦਰ ਕੀਲਾ, ਅੜ੍ਹਾਂਗੀ ਟੱਪਣੀ ਆਦਿ ਵਾਗੀ ਮੁੰਡਿਆਂ ਦੀਆਂ ਖੇਹਲਾਂ ਵਿਚ ਪੂਰਾ ਹਿੱਸਾ ਲੈਂਦੇ । ਮੁੰਡਿਆਂ ਨੇ ਬੋਲੀਆਂ ਕਹਿ-ਰੀਆਂ ਤੇ ਲੜੀ ਵਾਲੀਆਂ ਪੌਣੀਆਂ। ਡੰਗਰਾਂ ਚਾਰਨ

ਵਾਲੇ ਪੁਰਾਣੇ ਬੁੱਢਿਆਂ ਨੇ ਹੀਰ ਰਾਂਝੇ, ਮਿਰਜ਼ਾ ਸਾਹਿਬਾਂ ਦੀਆਂ ਕਲੀਆਂ ਲੌਣੀਆਂ ਤੇ ਟੱਪੇ, ਦੋਹੜੇ, ਕਬਿਤ ਬੋਲਣੇ। ਆਪ ਜੀ ਨੇ ਆਪਣੀ ਖੂੰਡੀ ਤੇ ਠੇਬਾ ਮਾਰ ਕੇ ਤਾਲ ਕੱਢਕੇ ਸ਼ਬਦ ਪੜ੍ਹਨੇ। ਹਾਣੀਆਂ ਨੇ ਹਾਸਾ ਕਰਨਾ ਅਤੇ ਬੁਢੜਿਆਂ ਨੇ ਹਰਾਨ ਹੋਣਾਂ । ਹੌਲੀ ਹੌਲੀ ਕਈ ਹਾਣੀ ਨਾਲ ਹੀ ਸ਼ਬਦਾਂ ਦੀਆਂ ਤੁਕਾਂ ਪੜ੍ਹਨ ਲਗ ਪਏ। ਡੰਗਰ ਚਾਰਨ ਵਾਲੇ ਮੁੰਡਿਆਂ ਦਾ ਪੇਂਡੂ ਜੀਵਨ ਜ਼ਬਤ ਯਾ ਅਨੁਸ਼ਾਸਨ ਦੀ ਪਾਬੰਦੀ ਦੀ ਵਧੀਆ ਮਸਾਲ ਹੁੰਦਾ ਹੈ । ਇਕ ਵੱਡੀ ਉਮਰ ਦਾ ਮੁੰਡਾ ਆਗੂ ਬਣ ਕੇ ਮੋੜਿਆਂ ਦੀਆਂ ਵਾਰੀਆਂ ਬੰਨ੍ਹਦਾ ਹੈ, ਯਾ ਬਾਰੀ ਬਾਰੀ ਇਕ ਇਕ ਨੂੰ ਮੋੜੇ ਲਾਉਣ ਦਾ ਹੁਕਮ ਦਿੰਦਾ ਹੈ। ਸਭ ਉਸ ਦੇ ਹੁਕਮ ਨੂੰ ਮੰਨਕੇ ਮੋੜੇ ਲਾਉਂਦੇ ਹਨ । ਜੇ ਆਪਸ ਵਿਚ ਝਗੜਾ ਪੈ ਜਾਵੇ ਤਦ ਨਾਲ ਦੇ ਡੰਗਰ ਚਾਰਨ ਵਾਲੇ ਬੁੱਢੜੇ ਮੁਕਾ ਦਿੰਦੇ ਹਨ। ਬਚਪਨ ਤੋਂ ਬੱਚਿਆਂ ਦੇ ਅੰਦਰ ਆਪਸ ਵਿਚ ਰਲ ਮਿਲ ਕੇ ਅਪਣਤ, ਭਰਾਤਰੀਭਾਵ ਅਤੇ ਮਿਲ ਕੇ ਕੰਮ ਕਰਨ ਦੀ ਸੂਝ ਬੂਝ ਆਂਵਦੀ ਹੈ । ਡੰਗਰ ਚਾਰਨ ਦੀ ਉਮਰ ੧੨,੧੩ ਸਾਲ ਤਕ ਹੀ ਰਹਿੰਦੀ ਹੈ, ਅਤੇ ਮੁੰਡੇ ਇਨ੍ਹਾਂ ਦਿਨਾਂ ਵਿਚ ਹੀ ਚੰਗੇ ਨਰੋਏ ਹੋ ਜਾਂਦੇ ਹਨ ਅਤੇ ਬਹੁਤ ਕੁਝ ਸਿਖ ਲੈਂਦੇ ਹਨ । ਆਪ ਜੀ ਨੇ ਇਸ

ਜੀਵਨ ਤੋਂ ਬਹੁਤ ਕੁਛ ਸਿਖਿਆ । ਇਸ ਸਮੇਂ ਦੇ ਆੜੀ ਬਣੇ ਹੋਏ ਕਈ ਮਿਤ੍ਰ ਅਖੀਰ ਤੋੜ ਨਾਲ ਨਿਭੇ ।

ਬਾਬਾ ਜੱਸਾ ਨੇ ਆਪ ਜੀ ਨੂੰ ਇਕ ਵਾਰ ਪਿੰਡ ਬਿਲਗੇ ਇਕ ਸਾਧੂ ਪਾਸ ਵਿਦਿਆ ਪੜ੍ਹਣ ਲਈ ਭੇਜਿਆ । ਪਰ ਆਪ ਥੋੜੇ ਚਿਰ ਪਿਛੋਂ ਹੀ ਵਾਪਸ ਭੈਣੀ ਆ ਗਏ ਅਤੇ ਘਰ ਦੇ ਕੰਮ ਕਾਰ ਵਿਚ ਲਗੇ ਰਹੇ । ਮਾਤਾ ਸਦਾ ਕੌਰ ਧਾਰਮਿਕ ਬਿਰਤੀ ਵਾਲੀ ਮਾਤਾ ਸੀ । ਉਸ ਦੇ ਬਾਣੀਆਂ ਭੀ ਯਾਦ ਸਨ ਅਤੇ ਕਹਾਣੀਆਂ ਭੀ । ਸੋ ਉਸ ਨੇ ਬਾਣੀਆਂ ਕੰਠ ਕਰਵਾਕੇ ਅਤੇ ਰਾਤ ਨੂੰ ਸੌਣ ਤੋਂ ਪਹਿਲਾਂ ਬਾਤਾਂ ਪਾ ਪਾਕੇ ਆਪਣੇ ਪਿਆਰੇ ਪੁੱਤ੍ਰ ਦੇ ਕੋਮਲ ਮਨ ਤੇ ਸ਼ਰਧਾ, ਭਗਤੀ, ਨਿਰਭੈਤਾ, ਅਤੇ ਦ੍ਰਿੜ੍ਹਤਾ ਦੇ ਅਮਿਟ ਅੱਖਰ ਉਲੀਕ ਦਿੱਤੇ ।

ਸੁਨੱਖੇ ਗਭਰੂਆਂ, ਭਰੇ ਡੌਲਿਆਂ ਵਾਲਿਆਂ ਜਵਾਨਾਂ ਅਤੇ ਜ਼ਿੰਦਗੀ ਵਿਚ ਕੁਝ ਕਰਕੇ ਦਖਾਉਣ ਵਾਲੇ ਬੰਦਿਆਂ ਲਈ ਉਸ ਸਮੇਂ ਸਿਖ ਦਰਬਾਰਾਂ ਦੀ ਫੌਜੀ ਨੌਕਰੀ, ਰੁਜ਼ਗਾਰੇ ਦਾ ਸਭ ਤੋਂ ਉੱਤਮ ਪੇਸ਼ਾ ਮੰਨਿਆ ਜਾਂਦਾ ਸੀ । ਖੇਤੀ ਅਤੇ ਤਰਖਾਣੇ ਦੇ ਕੰਮ ਵਿਚ ਲਗੇ ਰਹਿਕੇ ਪਿੰਡ ਵਿਚ ਹੀ ਜ਼ਿੰਦਗੀ ਬਤੀਤ ਕਰਨੀ ਆਪ ਜੀ ਨੂੰ ਚੰਗੀ ਨਹੀਂ ਸੀ ਲਗਦੀ । ਅਤੇ ਨ ਹੀ ਇਸ ਵਿਚ ਆਪ ਜੀ ਦਾ ਦਿਲ ਲਗਦਾ ਸੀ । ਘਰ ਵਿਚ ਸਲਾਹ ਕੀਤੀ ਗਈ

ਕਿ ਆਪ ਜੀ ਨੂੰ ਫੌਜ ਵਿਚ ਭਰਤੀ ਕਰਵਾ ਦਿਤਾ ਜਾਵੇ, ਕਿਉਂ ਜੋ ਘਰ ਦਾ ਕੰਮ ਹੁਣ ਛੋਟਾ ਭਾਈ ਹੀ ਚਲਾ ਲਵੇਗਾ। ਨੌਕਰੀ ਨਾਲ ਦੋਨੋਂ ਗੱਲਾਂ ਹੋਣਗੀਆਂ, ਆਮਦਨੀ ਭੀ ਅਤੇ ਇੱਜ਼ਤ ਭੀ।

ਸੰਨ ੧੯੩੬ ਵਿਚ ਆਪ ਜੀ ਦਾ ਭਣੋਈਆ ਭਾਈ ਕਾਬਲ ਸਿੰਘ ਲਾਹੌਰ ਤੋਂ ਆਪਣੇ ਪਿੰਡ ਰਾਏਪੁਰ ਛੁਟੀ ਆਇਆ। ਕਾਬਲ ਸਿੰਘ ਲਾਹੌਰ ਦਰਬਾਰ ਦੇ ਤੋਪਖਾਨੇ ਵਿਚ ਗੋਲ ਅੰਦਾਜ਼ ਸੀ। ਵਾਪਸ ਜਾਂਦਾ ਹੋਇਆ ਭਾਈ ਕਾਬਲ ਸਿੰਘ ਆਪ ਨੂੰ ਆਪਣੇ ਨਾਲ ਲਾਹੌਰ ਲੈ ਗਿਆ ਅਤੇ ਫੌਜ ਵਿਚ ਭਰਤੀ ਕਰਵਾ ਦਿਤਾ। ਭਾਈ ਕਾਹਨ ਸਿੰਘ ਪਿੰਡ ਵਡੇ ਚੱਕ, ਰਿਆਸਤ ਮਾਲੇਰ ਕੋਟਲੇ ਦਾ ਵਸਨੀਕ ਆਪ ਜੀ ਦੇ ਭਰਤੀ ਹੋਵਣ ਸਮੇਂ ਆਪ ਵਾਲੀ ਰਜਮੈਂਟ ਵਿਚ ਹਵਾਲਦਾਰ ਸੀ।

ਫੌਜੀ ਜੀਵਨ ਵਿਚ ਆਪ ਨੇ ਭਜਨ ਬੰਦਗੀ ਵਲ ਬਹੁਤ ਧਿਆਨ ਦਿਤਾ। ਫੌਜ ਵਿਚ ਰਹਿਕੇ ਹੀ ਆਪ ਨੇ ਹੋਰ ਵਿਦਿਆ ਪੜ੍ਹੀ ਅਤੇ ਜੀਵਨ ਨੂੰ ਨਵੇਂ ਸੰਚੇ ਵਿਚ ਢਾਲਿਆ। ਫੌਜੀ ਜੀਵਨ ਦਾ ਅਸਰ ਹਰ ਇਕ ਫੌਜੀ ਤੇ ਪੈਂਦਾ ਹੈ। ਨਿਰਭੈਤਾ, ਨਿਸ਼ਾਨਾ, ਵਕਤ ਦੀ ਪਾਬੰਦੀ ਸਿੱਧੇ ਤਰੀਕੇ ਨਾਲ ਗੱਲ ਨੂੰ ਸੋਚਣਾ ਅਤੇ ਕਰਨਾ, ਸਾਥੀਆਂ ਨਾਲ ਮਿਲਕੇ ਚਲਣਾ, ਆਦਿ ਗੁਣ ਫੌਜੀ ਸਿਖਿਆ ਨਾਲ

ਇਨਸਾਨ ਵਿਚ ਆਪਣੇ ਆਪ ਹੀ ਆ ਜਾਂਦੇ ਹਨ। ਇਕੱਠਿਆਂ ਰਹਿਣ ਨਾਲ ਸ੍ਰਿਸ਼ਟਾਚਾਰ, ਦੇ ਸ਼ੁਭ ਗੁਣ ਸਿਖਣ ਦਾ ਮੌਕਾ ਮਿਲ ਜਾਂਦਾ ਹੈ। ਫੌਜਾਂ ਵਿਚ ਭਜਨ ਬੰਦਗੀ ਵਾਲੇ ਨੇਕ ਬੰਦੇ ਭੀ ਹੁੰਦੇ ਹਨ ਅਤੇ ਗੁੰਡੇ, ਲੁੱਚੇ, ਲਫੰਗੇ ਭੀ। ਥਾਂ ਥਾਂ ਦੀ ਠੀਕਰੀ ਕੱਠੀ ਹੋਈ ਹੁੰਦੀ ਹੈ।

ਆਪ ਨੇ ਫੌਜ ਵਿਚ ਨੌਕਰ ਹੋ ਕੇ ਆਪਣੀ ਬਿਰਤੀ ਅਤੇ ਰੁਚੀਆਂ ਭਜਨ, ਬੰਦਗੀ, ਸੇਵਾ ਅਤੇ ਨੇਕ ਕੰਮਾਂ ਵਲ ਲਾ ਲਈਆਂ। ਫੌਜੀ ਕੰਮ ਤੋਂ ਵੇਹਲੇ ਹੋ ਕੇ ਗੁਰਦਵਾਰਿਆਂ ਦੇ ਦਰਸ਼ਨ ਕਰਨੇ, ਨਾਮ ਜਪਣਾ ਅਤੇ ਬਾਣੀ ਦਾ ਕੀਰਤਨ ਸੁਨਣਾ। ਸਰਦਾਰ ਕਾਹਨ ਸਿੰਘ ਨੇਕ ਸੁਭਾਵ ਅਤੇ ਚੰਗੇ ਗੁਣਾਂ ਵਾਲਾ ਬੰਦਾ ਸੀ, ਸੋ ਆਪ ਨਾਲ ਉਸ ਦਾ ਚੰਗਾ ਪਰੇਮ ਹੋ ਗਿਆ। ਨੇਕ ਜੀਵਨਾਂ ਅਤੇ ਨਾਮ ਜਪਣ ਵਾਲੇ ਮਾਝੇ, ਦੁਆਬੇ, ਮਾਲਵੇ ਅਤੇ ਗੁਜਰਾਂ-ਵਾਲੇ ਦੇ ਇਲਾਕਿਆਂ ਦੇ ਫੌਜੀ, ਜਿਨ੍ਹਾਂ ਵਿਚੋਂ ਬਹੁਤ ਸਾਰਿਆਂ ਨੇ ਪਿਛੋਂ ਨਾਮਧਾਰੀ ਅਸੂਲ ਧਾਰਨ ਕਰ ਲਏ ਸਨ, ਇਸੀ ਸਮੇਂ ਆਪ ਜੀ ਦੇ ਮਿੱਤ੍ਰ ਬਣੇ। ਆਪ ਨੂੰ ਧਾਰਮਿਕ ਬ੍ਰਿਤੀ ਵਾਲੇ ਸੱਜਣ ਪੁਰਸ਼ ਜਾਣ ਕੇ ਆਪ ਦੇ ਸਾਥੀ ਭਾਈ ਰਾਮ ਸਿੰਘ ਦੇ ਨਾਮ ਨਾਲ ਬੁਲਾਵਣ ਲਗੇ। ਗੁਰਸਿੱਖੀ ਵਿਚ ਭਾਈ ਦੀ ਪਦਵੀ ਉੱਚ ਆਤਮ

ਸ਼ਕਤੀ ਪ੍ਰਾਪਤ ਕਰਨ ਵਾਲੇ, ਯਾ ਸੇਵਾ ਦੀ ਕਰੜੀ ਤਪੱਸਿਆ ਦੀਆਂ ਘਾਲਾਂ ਘਾਲ ਕੇ ਸ਼ਰਧਾ ਪਰੇਮਾ ਭਗਤੀ ਦੀ ਸਿਖਰ ਤੇ ਚੜ੍ਹੇ ਹੋਏ ਪੁਰਸ਼ਾਂ, ਨੂੰ ਹੀ ਮਿਲਦੀ ਹੈ। ਭਾਈ ਗੁਰਦਾਸ, ਭਾਈ ਬਿਧਿਲੋ, ਭਾਈ ਰੂਪਾ ਆਦਿ ਇਸੇ ਸ਼ਰੇਣੀ ਦੀਆਂ ਉੱਚਵਿਯਕਤੀਆਂ ਸਨ। ਭਾਈ ਸ਼ਬਦ ਐਸੇ ਸਜਣ ਦਾ ਲਖਾਇਕ ਹੈ, ਜੋ ਆਪ ਚੰਗੇ ਜੀਵਨ ਵਾਲਾ ਹੋਣ ਤੋਂ ਬਗੈਰ ਨੇਕ ਬੰਦਿਆਂ ਦਾ ਆਗੂ ਭੀ ਹੋਵੇ । ਜਿਸ ਰਜਮੈਂਟ ਵਿਚ ਆਪ ਸਨ, ਉਸ ਦਾ ਉਪਨਾਮ ਭਗਤਾਂ ਦੀ ਰਜਮੈਂਟ ਪੈ ਗਿਆ ਸੀ।

ਸੰਨ ੧੮੩੯ ਵਿਚ ਮਹਾਰਾਜਾ ਰਣਜੀਤ ਸਿੰਘ ਮਰ ਗਿਆ। ੪੦ ਸਾਲ ਦੀ ਹਕੂਮਤ ਸਮੇਂ ਉਸ ਨੇ ਸਿਖ ਸਰਦਾਰਾਂ, ਮੁਸਲਮਾਨ ਨਵਾਬਾਂ ਅਤੇ ਹਿੰਦੂ ਰਾਜਿਆਂ ਦੇ ਇਲਾਕੇ ਤਲਵਾਰ ਦੇ ਜ਼ੋਰ ਨਾਲ ਫਤਹ ਕਰਕੇ ਆਪਣੀ ਸਲਤਨਤ ਸਤਲੁਜ ਤੋਂ ਲੈਕੇ ਖੈਬਰ ਤੋਂ ਪਾਰ ਜਮਰੋਦ ਤਕ ਕਾਇਮ ਕਰ ਲਈ ਸੀ। ਇਹ ਹਕੂਮਤ ਅਸਲ ਵਿਚ ਪੰਜਾਬੀਆਂ ਦੀ ਹਕੂਮਤ ਸੀ । ਸਿਖਾਂ ਦੀ ਜ਼ਿਆਦਾ ਗਿਣਤੀ ਫੌਜਾਂ ਵਿਚ ਸੀ, ਜੋ ਸਦਾ ਜੰਗ ਦੇ ਮਦਾਨਾਂ ਵਿਚ ਹੀ ਝੋਕੀਆਂ ਰਹਿੰਦੀਆਂ ਸਨ । ਜਰਨੈਲ ਹਰੀ ਸਿੰਘ ਨਲਵਾ, ਬਾਬਾ ਫੂਲਾ ਸਿੰਘ ਅਕਾਲੀ, ਸਰਦਾਰ ਅਮਰ ਸਿੰਘ ਮਜੀਠੀਆ, ਧੰਨਾ ਸਿੰਘ ਮਲਵਈ ਵੈਰੀਆਂ

ਨਾਲ ਲੜਦੇ ਮਰਦੇ। ਸਿਵਲ ਦੀ ਹਕੂਮਤ ਦੇ ਵੱਡੇ ਵੱਡੇ ਅਹੁਦਿਆਂ ਤੇ ਅਤੇ ਸਲਤਨਤ ਦੀਆਂ ਪਰਾਂਨਤਾਂ ਦੇ ਸੂਬੇਦਾਰ ਅਤੇ ਹਾਕਮ ਹਿੰਦੂ ਅਤੇ ਮੁਸਲਮਾਨ ਸਨ। ਇਨ੍ਹਾਂ ੪੦ ਸਾਲਾਂ ਵਿਚ ਬਹੁਤ ਸਾਰੇ ਸਿਖ ਜਗੀਰਾਂ ਹਾਸਲ ਕਰਕੇ ਸਰਦਾਰ ਅਤੇ ਚੰਗੇ ਰਜਦੇ ਪੁਜਦੇ ਆਦਮੀ ਬਣ ਗਏ । ਕੇਸ਼ਾਧਾਰੀ ਸਿੱਖੀ ਦਾ ਪ੍ਰਚਾਰ ਹੋਇਆ । ਫੌਜਾਂ ਵਿਚ ਖੰਡੇ ਦੀ ਪਾਹੁਲ ਸਿੱਖ ਸਿਪਾਹੀਆਂ ਨੂੰ ਦਿੱਤੀ ਜਾਂਦੀ ਸੀ । ਬਹੁਤ ਸਾਰੇ ਇਤਿਹਾਸਕ ਗੁਰਦੁਆਰਿਆਂ ਦੀਆਂ ਨਵੀਆਂ ਅਮਾਰਤਾਂ ਮਹਾਰਾਜੇ ਨੇ ਸਰਕਾਰੀ ਲਾਗਤ ਤੇ ਬਣਵਾਈਆਂ, ਅਤੇ ਉਹਨਾਂ ਨਾਲ ਜਾਗੀਰਾਂ ਭੀ ਲਗਾਈਆਂ।

ਗੁਰੂ ਗੋਬਿੰਦ ਸਿੰਘ ਜੀ ਦੇ, ਖੰਡੇ ਦਾ ਅੰਮ੍ਰਤ ਛਕਾਕੇ ਕੇਸ਼ਧਾਰੀ ਸਿੰਘ ਸਜੋਣ ਤੋਂ, ਮਹਾਰਾਜਾ ਰਣਜੀਤ ਸਿੰਘ ਦੀ ਮੌਤ ਦੇ ਵਿਚਕਾਰਲੇ ਸਮੇਂ ਤਕ, ਸਿੱਖੀ ਧਰਮ ਦੇ ਪ੍ਰਚਾਰ, ਸਿੱਖੀ ਮਰਯਾਦਾ ਅਤੇ ਸਿੱਖੀ ਰਹਿਤ ਬਹਿਤ ਵਿਚ ਕਈ ਪ੍ਰਕਾਰ ਦੇ ਉਤ-ਰਾਓ ਚੜ੍ਹਾਓ ਅਤੇ ਤਬਦੀਲੀਆਂ ਆਈਆਂ । ਅਨੰਦਪੁਰ ਛੱਡਣ ਸਮੇਂ ਗੁਰਦਵਾਰਾ ਸਾਹਿਬ ਦੀ ਸਪੁਰਦਦਾਰੀ ਇਕ ਗੁਲਾਬ ਰਾਏ ਨਾਮੀ ਉਦਾਸੀ ਸਾਧੂ ਨੂੰ ਕੀਤੀ ਗਈ ਸੀ । ਸਾਧੂ ਜੀ ਨੇ ਅਸਥਾਨ ਤੇ ਸਪੁਰਦਦਾਰ ਹੋਣ ਦੀ ਹੈਸੀਅਤ ਵਿਚ ਮਾਣਤਾ

ਹੁੰਦੀ ਦੇਖ ਕੇ ਅਤੇ ਚੜ੍ਹਾਵੇ ਦੀ ਮਾਇਆ ਨਾਲ ਸਹਿਜੇ ਹੀ ਅਮੀਰੀ ਠਾਠ ਵਿਚ ਆਵਣ ਕਰਕੇ ਆਪਣੀ ਹੀ ਸਿੱਖੀ ਸੇਵਕੀ ਗੁਲਾਬਰਾਈਏ ਸਿੱਖਾਂ ਦੇ ਨਾਮ ਤੇ ਸ਼ੁਰੂ ਕਰ ਲਈ । ਗੰਗੂਸ਼ਾਹੀਆਂ ਨੇ ਭੀ ਗੰਗੂ-ਸ਼ਾਹੀਏ ਸਿਖ ਬਣੌਣੇ ਦੀ ਰੀਤ ਤੋਰ ਲਈ । ਦਮਦਮੇਂ ਸਾਹਿਬ ਠਿਕਾਣਾ ਕਰਨ ਸਮੇਂ ਗੁਰੂ ਜੀ ਨੇ ਖੁਦ ਖੰਡੇ ਦੀ ਪਾਹੁਲ, ਕੇਸ਼ਾਧਾਰੀ ਸਿਖੀ, ਬਾਣੀ ਪੜ੍ਹਨ, ਭਜਨ ਕਰਨ ਅਤੇ ਨਾਮ ਅਭਿਆਸ ਦਾ ਪ੍ਰਚਾਰ ਕੀਤਾ । ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਤਿਆਰ ਕਰਵਾਈ ਅਤੇ ਵਿਦਿਆ ਪੜ੍ਹਣ ਪੜ੍ਹਾਵਣ ਦੀ ਰੀਤ ਚਲਾਈ । ਪ੍ਰਚਾਰ ਲਈ ਬਾਣੀ ਦੇ ਅਰਥ ਆਪ ਸੰਗਤਾਂ ਨੂੰ ਸੁਣਾਏ ਅਤੇ ਗਿਆਨੀ ਸਿੰਘ ਤਿਆਰ ਕੀਤੇ । ਦਮਦਮੇ ਸਾਹਿਬ ਨੂੰ ਛੱਡਣ ਤੋਂ ਜੋਤੀ ਜੋਤੀ ਸਮਾਵਣ ਦੇ ਸਮੇਂ ਤਕ ਆਪ ਜੀ ਅਤੇ ਆਪ ਜੀ ਦੀ ਹਜ਼ੂਰੀ ਦੇ ਸਿੰਘ ਜਿਨ੍ਹਾਂ ਦੀ ਗਿਣਤੀ ਕਈ ਵਾਰ ਦੋ ਯਾ ਤਿੰਨ ਸੌ ਤਕ ਭੀ ਹੁੰਦੀ ਸੀ, ਖੰਡੇ ਦੀ ਪਾਹੁਲ ਅਤੇ ਕੇਸ਼ਾਧਾਰੀ ਸਿੱਖੀ ਦਾ ਪ੍ਰਚਾਰ ਕਰਦੇ ਰਹੇ । ਬਾਬੇ ਬੰਦੇ ਨਾਲ ਭੇਜੇ ਗਏ ਹਜ਼ੂਰੀ ਸਿੰਘਾਂ ਨੇ ਮੁੜ ਫੇਰ ਪੰਜਾਬ ਆ ਕੇ ਇਸ ਦਾ ਤੇਜ਼ੀ ਨਾਲ ਪ੍ਰਚਾਰ ਕੀਤਾ । ਬਾਬੇ ਬੰਦੇ ਦੀ ਸ਼ਹੀਦੀ ਤੋਂ ਪਹਿਲੋਂ ਹੀ ਸਿੱਖਾਂ ਵਿਚ ਦੋ ਧੜੇ ਹੋ ਗਏ ਸਨ । ਬੰਦਈ

ਸਿਖ ਤੇ ਤੱਤ ਖਾਲਸੇ । ਬੰਦਈ ਸਿਖਾਂ ਨੇ ਆਪਣੀ ਰਹੁਰੀਤ ਵਖਰੀ ਜਿਹੀ ਕਰ ਲਈ ਸੀ। ਵਖਰੇ ਮਹੰਤ ਬਣਾ ਲਏ ਸਨ ਅਤੇ ਕਈ ਨਵੇਂ ਬੰਦਈ ਅਸਥਾਨ। ਸੰਨ ੧੭੩੪ ਵਿਚ ਤੱਤ ਖਾਲਸੇ ਦੇ ਭੀ ਦੋ ਧੜੇ ਹੋ ਗਏ । ਬੁੱਢਾ ਦਲ ਅਤੇ ਤਰੁਨਾ ਦਲ । ਦਲਾਂ ਦੇ ਜੱਥੇਦਾਰ ਨਵਾਬ ਕਪੂਰ ਸਿੰਘ ਜੀ, ਬਾਬਾ ਜੱਸਾ ਸਿੰਘ ਜੀ, ਬਾਬਾ ਸੁੱਧਾ ਸਿੰਘ ਜੀ ਆਦਿ ਖੰਡੇ ਦਾ ਅੰਮ੍ਰਿਤ ਛਕਾਕੇ ਸਿੰਘ ਸਜਾਂਦੇ ਸਨ । ੧੭੬੫ ਵਿਚ ਸਿਖਾਂ ਨੇ ਸਰਹੰਦ ਦੀ ਸੂਬੇਦਾਰੀ ਦਾ ਇਲਾਕਾ ਜਿੱਤਕੇ ਹਿੱਸੀਂ ਵੰਡ ਕੀਤੀ । ਇਸ ਸਮੇਂ ਸਾਰੀਆਂ ਮਿਸਲਾਂ, ਜੱਥਿਆਂ ਪੱਤੀਦਾਰਾਂ ਦੇ ਆਗੂ ਸ਼ਾਮਲ ਸਨ । ਹਰ ਇਕ ਜੱਥੇਦਾਰ ਆਗੂ ਨੂੰ ਹਿੱਸੇ ਆਉਂਦਾ ਇਲਾਕਾ ਮਿਲਿਆ। ਜੱਥੇਦਾਰਾਂ ਨੇ ਕਾਠੀਏਂ ਅਸਵਾਰੀਂ ਵੰਡ ਕਰ ਦਿਤੀ । ਸਵਾਰਾਂ ਨੇ ਤਾਬੜ ਤੋੜ ਘੋੜੇ ਭਜਾ ਭਜਾ ਕੇ ਹਰ ਪਿੰਡ ਵਿਚ ਆਪਣੀ ਨਸ਼ਾਨੀ ਰੱਖ ਕੇ ਆਪਣੀਆਂ ਆਪਣੀਆਂ ਮੋਰਾਂ ਕਾਇਮ ਕਰ ਲਈਆਂ । ਰਾਤੋ ਰਾਤ ਗਰੀਬ ਤੋਂ ਗਰੀਬ ਸਿਖ ਸਪਾਹੀ ਜਗੀਰਦਾਰ ਬਣ ਗਏ। ਕਈ ਮਨਚਲੇ ਕਈ ਕਈ ਪਿੰਡਾਂ ਦੇ ਮਾਲਕ ਸਰਦਾਰ ਹੋ ਗਏ ਅਤੇ ਤੱਪਿਆਂ ਤੇ ਕਬਜ਼ਾ ਕਰਨ ਵਾਲੇ ਰਾਜੇ। ਇਲਾਕਿਆਂ ਦੀਆਂ ਮਲਕੀਯਤਾਂ ਮੱਲਣ ਦਾ ਅਸਰ ਇਹ ਹੋਇਆ, ਕਿ ਥਾਂ ਥਾਂ ਫਿਰ ਕੇ

ਅੰਮ੍ਰਿਤ ਪ੍ਰਚਾਰ ਕਰਨ ਅਤੇ ਸਿੱਖੀ ਫੈਲਾਉਣ ਵਾਲੇ ਸਿਖ ਆਗੂ, ਮੁਖੀਏ, ਜਥੇਦਾਰ ਆਪਣੀਆਂ ਨਵੀਆਂ ਹਾਸਲ ਕੀਤੀਆਂ ਹੋਈਆਂ ਜਾਇਦਾਦਾਂ ਦੇ ਪ੍ਰਬੰਧ ਵਿਚ ਲਗ ਗਏ ਅਤੇ ਸਿਖੀ ਪ੍ਰਚਾਰ ਦਾ ਕੰਮ ਉੱਕਾ ਹੀ ਛਡ ਦਿਤਾ।

ਜਾਇਦਾਦਾਂ ਅਤੇ ਦੌਲਤ ਤੋਂ ਪਰਾਪਤ ਐਸ਼ੋ ਇਸ਼ਰਤ ਮਾਨਣ ਲਈ ਕਰੀਬਨ ਸਾਰੇ ਹੀ ਨਵੇਂ ਬਣੇ ਜਗੀਰਦਾਰਾਂ, ਸਰਦਾਰਾਂ ਅਤੇ ਰਾਜਿਆਂ ਨੇ ਸ਼ਰਾਬਾਂ ਪੀਣੀਆਂ, ਕਈ ਕਈ ਵਿਆਹ ਕਰਨੇ, ਮੁਸਲਮਾਨ ਨਵਾਬਾਂ ਦੀ ਨਕਲ, ਮਰਾਸੀ, ਨਕਲੀਏ, ਡੂਮ, ਡਫਾਲ ਭਾਂਡ, ਭੜੂਏ, ਮੁਸਲਮਾਨ ਕੰਜਰੀਆਂ, ਨਟਣੀਆਂ ਅਤੇ ਪੇਰਨੀਆਂ ਰੱਖਣੀਆਂ ਸ਼ੁਰੂ ਕਰ ਦਿਤੀਆਂ।

ਸਿਖੀ ਧਰਮ ਪ੍ਰਚਾਰ ਦਾ ਕੰਮ ਉਦਾਸੀਆਂ, ਨਿਰਮਲਿਆਂ, ਗੁਰੂ ਅੰਸ਼ ਸੋਢੀਆਂ, ਬੇਦੀਆਂ ਅਤੇ ਸਰਕਾਰੀ ਜਾਗੀਰਾਂ ਲੈਣ ਵਾਲੇ ਮਹੰਤਾਂ ਪੁਜਾਰੀਆਂ ਦੇ ਹੱਥੀਂ ਰਹਿ ਗਿਆ। ਸਿਖੀ ਰਹੁਰੀਤ ਅਤੇ ਮਰਯਾਦਾ ਵਿਚ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਤਕ ਕਈ ਐਸੀਆਂ ਤਬਦੀਲੀਆਂ ਆ ਚੁੱਕੀਆਂ ਸਨ, ਜੋ ਸਿੱਖੀ ਸਿਧਾਂਤਾਂ ਅਤੇ ਸਿੱਖੀ ਦੇ ਉੱਚੇ ਨਿਸ਼ਾਨਿਆਂ ਤੋਂ ਬਿਲਕੁਲ ਹੀ ਉਲਟ ਸਨ।

ਨਿਰਮਲੇ ਅਤੇ ਉਦਾਸੀ ਆਪਣੇ ਹੀ ਢੰਗ ਦਾ ਪ੍ਰਚਾਰ ਕਰਦੇ ਸਨ। ਸੋਢੀਆਂ ਅਤੇ ਬੇਦੀਆਂ ਨੇ

ਵੱਖ ਵੱਖ ਇਲਾਕਿਆਂ ਅਤੇ ਤੱਪਿਆਂ ਨੂੰ ਵੰਡ ਕੇ ਆਪਣੀ ਆਪਣੀ ਸਿੱਖੀ ਵਧਾ ਲਈ ਸੀ। ਰਾਮ-ਰਾਹੀਈਆਂ ਦੇ ਮਸੰਦ ਭੀ ਹਠਾੜ-ਸਤਲੁਜ ਦੇ ਇਲਾਕੇ ਪੁਆਹਦ ਤਕ ਉਗਰਾਹੀ ਕਰ ਲੈਂਦੇ ਸਨ। ਆਮ ਪੇਂਡੂ ਜਨਤਾ ਨਗਾਹੇ, ਸਖੀ ਸਰਵਰ, ਸ਼ੇਖ ਹੈਦਰ, ਪੀਰ ਬਨੋਈ ਅਤੇ ਮੁਸਲਮਾਨ ਪੀਰਾਂ, ਫਕੀਰਾਂ ਦੇ ਮਜ਼ਾਰਾਂ ਤੇ ਜਾ ਕੇ ਮੰਨਤਾਂ ਮੰਨਦੀ, ਚੂਰਮੇ ਵੰਡਦੀ ਅਤੇ ਬਕਰੇ ਚੜ੍ਹਾਂਦੀ।

ਸਿਖ ਜਨਤਾ ਦੇ ਭਾਈਚਾਰਕ ਅਤੇ ਸਮਾਜਕ ਜੀਵਨ ਵਿਚ ਹਿੰਦੂ ਦੁਵਿਜ ਜਾਤੀਆਂ ਦੀਆਂ ਉਹੀ ਕੁਰੀਤੀਆਂ, ਜਿਨ੍ਹਾਂ ਵਿਚੋਂ ਗੁਰੂਆਂ ਨੇ ਉਨ੍ਹਾਂ ਨੂੰ ਕੱਢਿਆ ਸੀ, ਮੁੜ ਕੇ ਫੇਰ ਆ ਗਈਆਂ ਸਨ। ਜਨਮ, ਵਿਆਹ ਅਤੇ ਮ੍ਰਿਤੂ ਦੀਆਂ ਰੀਤੀਆਂ ਹਿੰਦੂਆਂ ਵਾਲੀਆਂ ਹੀ ਕਰਨ ਲਗ ਪਏ ਸਨ। ਸੰਨ ੧੮੪੦ ਵਿਚ ਸਿੱਖਾਂ ਅਤੇ ਹਿੰਦੂਆਂ ਦੀ ਰਹੁਰੀਤ, ਰਸਮੋਰਵਾਜ ਇਕੋ ਜੈਸੇ ਹੋ ਗਏ ਸਨ। ਇਸ ਤੋਂ ਪਿਛੋਂ ਸਿਖ ਸਿਆਸੀ, ਧਾਰਮਿਕ ਅਤੇ ਭਾਈਚਾਰਕ ਤੌਰ ਤੇ ਨਿਘਰਦੇ ਹੀ ਚਲੇ ਗਏ। ਕੀ ਚੰਗੀ ਨਸੀਹਤ ਹੈ:—

لو تم سے بتاتا ہوں - تقدیرِ اُمم کیا ہے
شمشیر و سناں اول - چنگ و رباب آخر -

"ਕੌਮਾਂ ਦੀਆਂ ਤਕਦੀਰਾਂ ਘੁੱਮਣ ਦੋ ਅਖਰਾਂ ਦੇ ਦੁਆਲੇ ।
ਉੱਠਣ ਹੱਥ ਤਲਵਾਰਾਂ ਲੈਕੇ, ਮਰਨ ਸ਼ਰਾਬ ਪਿਆਲੇ ।"

ਲਾਹੌਰ ਦਰਬਾਰ ਦੀ ਫੌਜੀ ਨੌਕਰੀ ਸਮੇਂ ਗੁਰੂ ਰਾਮ ਸਿੰਘ ਜੀ ਨੇ ਆਪਣੀ ਦੂਰਦਰਸਤਾ ਅਤੇ ਸਮੇਂ ਦੇ ਵਰਤਦੇ ਹਾਲਾਤ ਨੂੰ ਦੇਖ ਕੇ ਭਵਿਸ਼ ਨੂੰ ਜਾਨਣ ਵਾਲੀ ਤੀਖਨ ਬੁੱਧੀ ਨਾਲ ਇਹ ਨਤੀਜਾ ਕਢ ਲਿਆ ਸੀ ਕਿ ਸਿਖ ਜਨਤਾ ਦੀ ਧਾਰਮਿਕ ਗਿਰਾਵਟ ਅਤੇ ਸਮਾਜਕ ਕੁਰੀਤੀਆਂ ਕਿਸੇ ਦਿਨ ਸਿਖਾਂ ਦੇ ਰਾਜ ਭਾਗ ਨੂੰ ਤਬਾਹ ਕਰਨ ਦਾ ਕਾਰਨ ਬਣਨਗੀਆਂ । ਸਰਲ ਸੁਭਾਵ ਅਨੁਸਾਰ ਮਨ ਆਈ ਕਹਿਣ ਲੱਗੇ । ਨਤੀਜੇ ਤੋਂ ਬੇ-ਪਰਵਾਹ ਹੋ ਕੇ ਆਪਣੇ ਮਨ ਦੇ ਵਿਚਾਰ ਆਖ ਛੱਡਦੇ ਸਨ । ਮਹਾਰਾਜਾ ਰਣਜੀਤ ਸਿੰਘ ਜੀ ਦੀ ਮੌਤ ਪਿਛੋਂ ਜਦ ਸ਼ਾਹ ਮੁਹੰਮਦ ਦੇ ਕਥਨ ਅਨੁਸਾਰ "ਜੇਹੜਾ ਬਹੇ ਗੱਦੀ ਉਹਨੂੰ ਮਾਰ ਲੈਂਦੇ, ਖੜਕੇ ਨਿਤ ਤਲਵਾਰ ਦਰਬਾਰ ਮੀਆਂ," ਵਾਲੀ ਬੁਰਛਾ-ਗਰਦੀ ਫੈਲੀ ਅਤੇ ਕੰਵਰ ਨੌ-ਨਿਹਾਲ ਸਿੰਘ ਨੂੰ ਬੇਈਮਾਨ ਨਿਮਕਹਰਾਮ ਡੋਗਰਿਆਂ ਨੇ ਅਤੇ ਮਹਾਰਾਜਾ ਸ਼ੇਰ ਸਿੰਘ ਅਤੇ ਕੰਵਰ ਪ੍ਰਤਾਪ ਸਿੰਘ ਨੂੰ ਰਾਜਸੀ ਤਾਕਤ ਹਾਸਲ ਕਰਨ ਲਈ ਕੁਲ ਦਾ ਨਾਸ਼ ਕਰਨ ਵਾਲੇ ਸਾਜ਼ਸ਼ੀ ਸੰਧਾ ਵਾਲੀਏ ਸਰਦਾਰਾਂ,

ਅਜੀਤ ਸਿੰਘ ਅਤੇ ਲਹਿਣਾ ਸਿੰਘ ਨੇ ਮਾਰ ਮੁਕਾਇਆ, ਤਦ ਆਪ ਜੀ ਨੇ ਖੁਲਮਖੁਲਾ ਇਹ ਬੋਲੇ ਕਹਿਣੇ ਸ਼ੁਰੂ ਕਰ ਦਿਤੇ ਕਿ ਸਿਖ ਸਰਦਾਰ ਅਤੇ ਸਰਬਤ ਖਾਲਸੇ ਵਾਲੇ ਧੜੇ ਦੇ ਪੰਚ ਹੁਣ ਮਲੇਛਾਂ ਜੈਸੇ ਕੰਮ ਕਰਨ ਲਗ ਪਏ ਹਨ। ਇਹ ਮਰਨਗੇ, ਡੁਬਣਗੇ, ਅਤੇ ਗਲਣਗੇ। ਆਪਣੇ ਨਾਲ ਸਿੱਧੀ ਸਾਦੀ ਸਿਖ ਜਨਤਾ ਨੂੰ ਭੀ ਖਾਰੇ ਸਮੁੰਦਰਾਂ ਵਿਚ ਡਬੋ ਦੇਵਣਗੇ। ਅਫਸਰਾਂ ਨੇ ਗੁੱਸੇ ਹੋਕੇ ਕਈ ਬਾਰ ਸਜ਼ਾਵਾਂ ਭੀ ਦਿੱਤੀਆਂ ਪਰ ਆਪ ਬਰਾਬਰ ਇਹੋ ਕਹਿੰਦੇ ਸਨ ਕਿ ਸਿਖ ਆਪਣੇ ਉਚ ਆਚਰਨ ਦੇ ਨਿਸ਼ਾਨਿਆਂ ਤੋਂ ਡਿਗ ਚੁਕੇ ਹਨ। ਇਨ੍ਹਾਂ ਅੱਤ ਚੁਕ ਲਈ ਹੈ, ਹੁਣ ਇਨ੍ਹਾਂ ਦਾ ਅੰਤ ਜ਼ਰੂਰ ਆਵੇਗਾ। ਇਹ ਖੁਦਾਈ ਹੁਕਮ ਦਾ ਹੋਕਾ ਸੀ। ਮਾਤ੍ਰੀ ਭੂਮੀ ਤੇ ਦੇਸ਼ ਨਾਲ ਪਿਆਰ ਕਰਨ ਵਾਲੇ ਸੱਚੇ ਦਿਲ ਦੀਆਂ ਡੂੰਘਿਆਈਆਂ ਵਿਚੋਂ ਨਿਕਲੀ ਹੋਈ ਇਕ ਦਰਦਨਾਕ ਕੂਕ ਸੀ ਅਤੇ ਆਪਣੇ ਦੇਸ਼, ਆਪਣੀ ਕੌਮ ਅਤੇ ਭਰਾਵਾਂ ਦੀ ਆਉਣ ਵਾਲੀ ਬਰਬਾਦੀ ਨੂੰ ਦੇਖਕੇ ਦੁਖੀ ਸੜਦੇ ਬਲਦੇ ਹਿਰਦੇ ਦੀ ਅੱਗ ਦੀ ਲਾਟ। ਨੇਕ, ਚੰਗੇ, ਰਬ ਨਾਲ ਭਉ ਅਤੇ ਉਸ ਤੋਂ ਭੈ ਕਰਨ ਵਾਲੇ ਬੰਦਿਆਂ ਨੇ ਇਸ ਨੂੰ ਸੱਚ ਸਮਝਿਆ। ਸਿਆਣਿਆਂ ਸੋਚ ਸਮਝ ਰਖਣ ਵਾਲਿਆਂ ਇਹ ਕੂਕ ਸੁਣ ਕੇ ਇਸ ਨੂੰ ਵਿਚਾਰਨਾ ਸ਼ੁਰੂ ਕੀਤਾ। ''ਜਾਏ ਵੜਾਂਗੇ ਉਨ੍ਹਾਂ ਦੇ ਸਤਰ ਖਾਨੇ,

ਚੱਕ ਲਿਆਵਾਂਗੇ ਉਨ੍ਹਾਂ ਦੀਆਂ ਗੋਰੀਆਂ ਨੀ,'' ਵਾਲੇ ਲਫੰਗੇ, ਤਲੰਗਿਆਂ ਨੇ ਆਪ ਜੀ ਨੂੰ ਕਮਲਾ, ਬੌਲਾ ਅਤੇ ਬਰੜਾ ਕਹਿਣਾ ਸ਼ੁਰੂ ਕਰ ਦਿਤਾ। ਆਪ ਦੇ ਬਹਨੋਈ ਕਾਬਲ ਸਿੰਘ ਨੇ ਆਪ ਜੀ ਨੂੰ ੋਪ ਨਾਲ ਸੰਗਲ ਲਾਕੇ ਨਰੜ ਦਿਤਾ । ਆਪ ਜੀ ਨੇ ਦੁਖੀ ਹੋਕੇ ਕਾਬਲ ਸਿੰਘ ਨੂੰ ਕਿਹਾ, ਕਿ ਤੂੰ ਭੀ ਤੋਪ ਨਾਲ ਹੀ ਮਰੇਂਗਾ ।

ਅੰਗਰੇਜ਼ਾਂ ਅਤੇ ਸਿਖਾਂ ਦੀ ਪਹਿਲੀ ਲੜਾਈ ਦਸੰਬਰ ੧੮੪੫ ਤੋਂ ਕੁਝ ਚਿਰ ਪਹਿਲਾਂ ਆਪ ਪਿੰਡ ਛੁਟੀ ਆਏ ਹੋਏ ਸਨ। ਸੱਦਾ ਆਵਣ ਤੇ ਆਪ ਭੀ ਲਾਹੌਰ ਜਾ ਹਾਜ਼ਰ ਹੋਏ । ਕਾਹਲੀ ਨਾਲ ਚਲੀ ਆਂਵਦੀ ਸਿਖ ਰਾਜ ਦੀ ਤਬਾਹੀ ਨੂੰ ਤੱਕ ਕੇ ਹਰ ਸਮੇਂ ਇਹ ਸ਼ਬਦ ਉਚਾਰਨਾ ਸ਼ੁਰੂ ਕੀਤਾ । "ਹਾ, ਹਾ, ਵੇ ਕਿਉਂ ਗਾਫਲ ਸੋਇਆ।'' ਰਜਮੈਂਟ ਵਿਚ ਭਜਨ ਬੰਦਗੀ ਕਰਨ ਵਾਲੇ ਪੱਚੀ ਤੀਹ ਸੱਜਣਾਂ ਦੀ ਆਪਸ ਵਿਚ ਚੰਗੀ ਮਿ ਾਚਾਰੀ ਸੀ। ਜਦ ਲਾਹੌਰ ਤੋਂ ਫੌਜਾਂ ਨੇ ਕੂਚ ਕਰਨ ਲਈ ਤਿਆਰੀਆਂ ਕੀਤੀਆਂ, ਤਦ ਭਜਨ ਬੰਦਗੀ ਕਰਨ ਵਾਲੀ ਟੋਲੀ ਨੇ ਕੜਾਹ ਪ੍ਰਸ਼ਾਦਿ ਦੀ ਦੇਗ ਕਰਵਾਈ ਅਤੇ ਅਰਦਾਸਾ ਕਰਨ ਲਈ ਤਿਆਰ ਹੋਏ। ਆਪ ਜੀ ਨੂੰ ਹੀ ਫਤਹਿ ਦਾ ਅਰਦਾਸਾ ਕਰਨ ਲਈ ਕਿਹਾ ਗਿਆ । ਰਵਾਇਤ ਹੈ, ਕਿ ਅਰਦਾਸਾ ਕਰਨ ਤੋਂ ਪਹਿਲੋਂ ਆਪ ਸੂਰਜ

ਵਲ ਮੂੰਹ ਕਰਕੇ ਖੜੇ ਹੋ ਗਏ ਅਤੇ ਇਕ ਲੱਤ ਭਾਰ ਹੋ ਕੇ ਨਾਮ ਜਪਣਾ ਸ਼ੁਰੂ ਕੀਤਾ । ਕਾਫੀ ਦੇਰ ਏਸੇ ਤਰ੍ਹਾਂ ਖਲੋਤੇ ਰਹੇ ਅਤੇ ਇਕ ਦਮ ਹੀ ਧਰਤੀ ਪਰ ਪੁੱਠੇ ਡਿੱਗ ਪਏ । ਫੁਰਤੀ ਨਾਲ ਉਠ ਕੇ ਸਾਥੀਆਂ ਨੂੰ ਕਹਿਣ ਲੱਗੇ ਕਿ ਮੈਨੂੰ ਤਾਂ ਇਹੋ ਭਾਸਦਾ ਹੈ ਕਿ ਖਾਲਸੇ ਦੀ ਜਿੱਤ ਨਹੀਂ ਹੈ।

ਆਪ ਜੀ ਦੀ ਰਜਮੈਂਟ ਨੇ ਲੜਾਈ ਵਿਚ ਸ਼ਾਮਲ ਹੋਣ ਲਈ ਹਰੀ ਕੇ ਪੱਤਣ ਤੇ ਆ ਡੇਰੇ ਲਾਏ। ਏਥੇ ਭੀ ਆਪ ਨੇ ਇਹ ਕਿਹਾ, ਕਿ ਸਿੱਖਾਂ ਦੇ ਭਾਗਾਂ ਵਿਚ ਹਾਰ ਹੈ। ਕਿਉਂ ਅਜਾਈਂ ਮਰਨ ਲਗੇ ਹੋ, ਤੁਹਾਨੂੰ ਤੁਹਾਡੇ ਆਗੂ ਮੌਤ ਦੇ ਮੂੰਹ ਵਿਚ ਧੱਕ ਰਹੇ ਹਨ। ਤੁਹਾਡੇ ਨਾਲ ਬੁਰੀ ਹੋਵੇਗੀ, ਇਹ ਕਹਿ ਕੇ ਆਪਣੀ ਬੰਦੂਕ ਦਰਯਾ ਵਿਚ ਸੁੱਟ ਦਿੱਤੀ ਅਤੇ ਪਾਰ ਨ ਲੰਘੇ । ਮੁਦਕੀ ਦੇ ਮੁਕਾਮ ਤੇ ੧੮ ਦਸੰਬਰ ੧੮੪੫ ਈਸਵੀ ਨੂੰ ਅੰਗਰੇਜ਼ਾਂ ਨਾਲ ਯੁਧ ਹੋਇਆ । ਆਪ ਜੀ ਦਾ ਬਹਨੋਈ ਕਾਬਲ ਸਿੰਘ ਗੋਲਅੰਦਾਜ਼ ਇਥੇ ਲੜਾਈ ਵਿਚ ਤੋਪ ਦੇ ਗੋਲੇ ਨਾਲ ਮਾਰਿਆ ਗਿਆ। ਲਾਹੌਰ ਦਰਬਾਰ ਦੇ ਵੱਡੇ ਵੱਡੇ ਥੰਮਾਂ ਦੀਆਂ ਆਪਸ ਦੀਆਂ ਸਾਜ਼ਸ਼ਾਂ, ਗੱਦਾਰਾਂ ਦੀਆਂ ਅੰਗਰੇਜ਼ਾਂ ਨਾਲ ਖੁਫੀਆ ਸਾਜ਼ ਬਾਜ਼ਾਂ, ਹਿਠਾੜ ਸਤਲੁਜ ਦੇ ਸਿਖ ਰਈਸਾਂ, ਰਾਜਿਆਂ, ਮਹਾਰਾਜਿਆਂ ਸਰਦਾਰਾਂ ਦੀਆਂ ਅੰਗਰੇਜ਼ ਮਾਈ ਬਾਪ ਸਰਕਾਰ ਦੀਆਂ ਤਾਬੇ-

ਦਾਰੀਆਂ ਅਤੇ ਜਾਨਨਿਸਾਰੀਆਂ ਨੇ ਲਾਹੌਰ ਦਰਬਾਰ ਦਾ ਤਲਾਮੂਲ ਪੁੱਟ ਦਿਤਾ। ਰਵਾਇਤਾਂ ਹਨ ਕਿ ਇਸ ਜੰਗ ਸਮੇਂ ਮਹਾਰਾਣੀ ਜਿੰਦਾਂ ਅਤੇ ਲਾਹੌਰ ਦਰਬਾਰ ਦੀਆਂ ਫੌਜਾਂ ਦੇ ਵੱਡੇ ਜਰਨੈਲ ਲਾਲ ਸਿੰਘ ਅਤੇ ਤੇਜ ਸਿੰਘ ਇਨ੍ਹਾਂ ਬੇਮੁਹਾਰੀਆਂ ਫੌਜਾਂ ਨੂੰ ਜੋ ਸ਼ੇਖੀ ਵਿਚ ਆ ਕੇ ਗਾਉਂਦੀਆਂ ਫਿਰਦੀਆਂ ਸਨ, "ਵੀਰ ਸਿੰਘ ਨੂੰ ਮਾਰਿਆ ਡਾਹ ਤੋਪਾਂ, ਨਹੀਂ ਛੱਡਿਆ ਸਾਧ ਤੇ ਸੰਤ ਮੀਆਂ", ਅੰਗਰੇਜ਼ਾਂ ਨਾਲ ਟਕਰਾ ਕੇ ਮਰਵਾ ਦੇਣਾ ਚਾਹੁੰਦੇ ਸਨ। ਬਰੂਦ ਦੀ ਥਾਂ ਸਰ੍ਹੋਂ ਭੇਜੀ ਗਈ। ਲਾਲ ਸਿੰਘ ਨੇ ਆਪਣੀ ਫੌਜ ਦਰਿਆ ਦੇ ਇਸ ਪਾਰ ਹੀ ਰੋਕ ਛੱਡੀ। ਜਦ ਘਮਸਾਨ ਦੀ ਲੜਾਈ ਵਿਚ ਅੰਗਰੇਜ਼ਾਂ ਨੂੰ ਭਾਂਜ ਆਈ ਤੇ ਗੋਰੇ ਕੰਡ ਦੇ ਕੇ ਭੱਜਣ ਲਗੇ, ਤਦ ਸਰਦਾਰ ਪਹਾੜ ਸਿੰਘ ਫਰੀਦਕੋਟ ਵਾਲੇ ਨੇ ਜਾ ਕੇ ਉਨ੍ਹਾਂ ਨੂੰ ਮੋੜ ਲਿਆਂਦਾ। ਭਾਜ ਪੈਣ ਸਮੇਂ ਜਦ ਸਿਖ ਦਰਯਾ ਪਾਰ ਕਰਨ ਲੱਗੇ, ਤਦ ਲਾਲ ਸਿੰਘ ਨੇ ਪੁਲ ਤੁੜਵਾ ਦਿਤਾ। ਅਸਲ ਵਿਚ ਰਾਜਿਆਂ ਨੂੰ ਰਾਜ ਪਿਆਰੇ ਹੁੰਦੇ ਹਨ ਅਤੇ ਸਿਆਸੀ ਆਗੂਆਂ ਨੂੰ ਤਾਕਤ ਅਤੇ ਹਕੂਮਤ। ਇਨ੍ਹਾਂ ਨੂੰ ਹਾਸਲ ਕਰਨ ਅਤੇ ਕਾਇਮ ਰਖਣ ਲਈ, ਉਹ ਕਿਸੇ ਕਿਸਮ ਦੀਆਂ ਬੁਰੀਆ ਤੋਂ ਬੁਰੀਆਂ ਅਤੇ ਗੰਦੀਆਂ ਤੋਂ ਗੰਦੀਆਂ ਕਰਤੂਤਾਂ ਕਰਨ ਤੋਂ ਨਹੀਂ ਡਰਦੇ।

ਹਾਰ ਖਾ ਕੇ ਪਾਰੋਂ ਭੱਜ ਕੇ ਆਏ ਹੋਏ ਭਜਨ ਬੰਦਗੀ ਕਰਨ ਵਾਲੇ ਸੰਗੀ ਅਤੇ ਜ਼ਖਮੀ ਹੋਇਆ ਸਰਦਾਰ ਕਾਹਨ ਸਿੰਘ ਏਥੇ ਹੀ ਮਿਲੇ। ਇਸ ਤੋਂ ਪਿੱਛੋਂ ਆਪਨੇ ਆਪਣੇ ਪਿੰਡ ਨੂੰ ਚਾਲੇ ਪਾ ਦਿਤੇ। ਜੰਗ ਕਾਰਨ ਪੱਤਣ ਬੰਦ ਸੀ, ਮਲਾਹਾਂ ਨੇ ਬੇੜੀ ਨ ਛੱਡੀ। ਆਪ ਜੀ ਨੇ ਦਰਿਆ ਵਿਚ ਛਾਲ ਮਾਰ ਦਿਤੀ ਅਤੇ ਤੈਰ ਕੇ ਦਰਯਾ ਲੰਘ ਕੇ ਆਪਣੇ ਮਾਮੇ ਪਾਸ ਲੁਦਿਹਾਣੇ ਆ ਗਏ। ਆਪ ਜੀ ਦਾ ਮਾਮਾ ਹਰੀ ਸਿੰਘ ਠੇਕੇਦਾਰੀ, ਅਮਾਰਤਾਂ ਬਨਾਵਣ ਦਾ ਕੰਮ ਕਰਦਾ ਸੀ ਅਤੇ ਚੰਗਾ ਮਾਲਦਾਰ ਆਦਮੀ ਸੀ। ਉਸ ਦਾ ਪੁੱਤ੍ਰ ਖਜ਼ਾਨ ਸਿੰਘ ਬੜਾ ਹੀ ਨੇਕ ਅਤੇ ਦੇਵਤਾ ਸੁਭਾਓ ਵਾਲਾ ਹੁੰਦਾ ਸੀ। ਥੋੜੇ ਦਿਨ ਲੁਦਿਹਾਣੇ ਰਹਿ ਕੇ ਆਪ ਭੈਣੀ ਆ ਗਏ।

ਘਰ ਵਾਪਸ ਆ ਕੇ ਇਕ ਸਾਲ ਆਪ ਭਜਨ ਬੰਦਗੀ ਵਿਚ ਹੀ ਲੱਗੇ ਰਹੇ। ਚੜ੍ਹਦੇ ਸਾਲ ਨਵੀਂ ਬੈਲਾਂ ਦੀ ਜੋੜੀ ਲੈ ਕੇ ਸੁਖੂ ਜੱਟ ਨਾਲ ਦੋ ਬਰਸ ਸਾਂਝੀ ਖੇਤੀ ਕੀਤੀ। ਤੀਸਰੇ ਸਾਲ ਖੇਮੇ ਜੱਟ ਨਾਲ ਸਾਂਝ ਕੀਤੀ। ਦੁਨੀਆਂ ਦਾ ਸਭ ਤੋਂ ਸੁੱਚਾ ਪੇਸ਼ਾ ਕ੍ਰਿਸਾਣੀ ਹੈ। ਕ੍ਰਿਸਾਣ ਦੁਨੀਆਂ ਨੂੰ ਅੰਨ ਪੈਦਾ ਕਰਕੇ ਦਿੰਦਾ ਹੈ, ਜਿਸ ਦੇ ਆਸਰੇ ਦੁਨੀਆਂ ਦੇ ਲੋਕੀ ਜੀਉਂਦੇ ਹਨ। ਉਸ ਦੀ ਪੈਦਾ ਕੀਤੀ ਹੋਈ ਕਪਾਸ ਦੇ ਕਪੜੇ ਨਾਲ ਦੁਨੀਆਂ ਆਪਣੇ ਤਨ ਢਕਦੀ ਹੈ। ਉਸ ਤੋਂ

ਹਾਲਾ, ਮਾਮਲਾ ਅਤੇ ਹੋਰ ਕਈ ਪ੍ਰਕਾਰ ਦੇ ਕਰ ਲੈ ਕੇ ਸਰਕਾਰਾਂ ਆਪਣੀਆਂ ਹਕੂਮਤਾਂ ਚਲਾਂਦੀਆਂ ਹਨ। ਇਸ ਪੇਸ਼ੇ ਵਿਚ ਛਲ, ਫਰੇਬ, ਧੋਖੇ ਦੀ ਕੋਈ ਥਾਂ ਨਹੀਂ। ਦਿਨ ਰਾਤ ਇਕ ਕਰਕੇ ਮਿਹਨਤ ਕਰਨ ਨਾਲ ਹੀ ਇਸ ਪੇਸ਼ੇ ਵਿਚੋਂ ਸਿਰਫ ਗੁਜ਼ਾਰਾ ਚਲ ਸਕਦਾ ਹੈ। ਇਸ ਪੇਸ਼ੇ ਨੂੰ ਸ਼ੁਰੂ ਕਰਨ ਲੱਗਿਆਂ ਘੱਟੋ ਘੱਟ ਦੋ ਬੈਲ, ਇਕ ਮੱਝ ਯਾ ਗਾਂ, ਇਕ ਰਿਹਾਇਸ਼ੀ ਘਰ, ਇਕ ਡੰਗਰਾਂ ਵਾਲਾ ਘਰ, ਘਰਵਾਲੀ, ਗੱਡਾ ਅਤੇ ਕ੍ਰਿਸਾਣੀ ਦੇ ਬਹੁਤ ਸਾਰੇ ਸੰਦਾਂ ਦੀ ਲੋੜ ਹੁੰਦੀ ਹੈ। ਸ਼ਰੀਰ ਮਜ਼ਬੂਤ, ਹੌਸਲਾ ਉੱਚਾ, ਇਕ ਦੂਜੇ ਨਾਲ ਰਲ ਮਿਲ ਕੇ ਕੰਮ ਕਰਨ ਦੀ ਆਦਤ, ਚੰਗੇ ਕ੍ਰਿਸਾਣ ਦੇ ਗੁਣ ਹੁੰਦੇ ਹਨ। ਇਹ ਗੁਣ ਆਪ ਜੀ ਵਿਚ ਮੌਜੂਦ ਸਨ ਅਤੇ ਸਖਤ ਕੰਮ ਕਰਨ ਤੋਂ ਆਪ ਕਦੀ ਨੱਕ ਨਹੀਂ ਵਟਦੇ ਸਨ। ਉਸ ਸਮੇਂ ਦੀ ਕ੍ਰਿਸਾਣੀ ਦਾ ਸਾਰਿਆਂ ਨਾਲੋਂ ਔਖਾ ਕੰਮ ਚੜਸਾ ਫੜਨਾ ਸੀ, ਸੋ ਆਪ ਬੜੀ ਖੁਸ਼ੀ ਨਾਲ ਕਈ ਕਈ ਪਹਿਰ ਬੋਲੀ ਰਾਮ ਬੁਲਾਂਦੇ ਤੇ ਚੜਸਾ ਫੜਦੇ। ਖੂਹ ਦੀ ਖੇਤੀ ਸੀ। ਕਮਾਦ ਬੀਜਦੇ ਅਤੇ ਪੀੜਕੇ ਗੁੜ ਸ਼ੱਕਰ ਬਣਾਂਦੇ। ਮੱਕੀ ਗੋਡਦੇ ਅਤੇ ਕ੍ਰਿਸਾਣੀ ਦਾ ਹਰ ਕੰਮ ਕਰਦੇ। ਗੱਡਾ ਭੀ ਰੱਖਿਆ ਹੋਇਆ ਸੀ, ਆਪ ਜੀ ਦੇ ਛੋਟੇ ਭਰਾਤਾ ਦੂਸਰੇ ਚਲਦੇ ਲਾਣਿਆਂ ਦੇ ਕ੍ਰਿਸਾਨਾਂ ਵਾਕਰ

ਭਾੜੇ ਤੇ ਗੱਡਾ ਵੀ ਵਾਹੁੰਦੇ ਸਨ । ਬਪਾਰ ਭੀ ਕਰ ਲੈਂਦੇ ਸਨ । ਪੁਆਹਦ ਤੋਂ ਗੁੜ ਸ਼ੱਕਰ ਜੰਗਲ ਦੇ ਇਲਾਕੇ ਵਲ ਲੈ ਜਾਵਣਾ ਅਤੇ ਉਥੋਂ ਛੋਲੇ, ਬਾਜਰਾ, ਗਵਾਰਾ, ਮੋਠ, ਮੂੰਗੀ ਆਦਿ ਏਧਰ ਲਿਆ ਕੇ ਵੇਚ ਦੇਵਣੇ। ਘਰ ਦੇ ਦੋਨੋਂ ਧੰਧੇ ਖੇਤੀ ਅਤੇ ਕਾਰਖਾਨਾ ਆਪ ਜੀ ਦੇ ਆਵਣ ਨਾਲ ਖੂਬ ਚਲਣ ਲਗ ਪਏ।

ਅਗਲੇ ਸਾਲ ਰਾਈਆਂ ਦੇ ਨੰਬਰਦਾਰ ਜਿਊਣ ਸਿੰਘ ਨਾਲ ਸਾਂਝ ਪਾਕੇ ਜੋੜੀ ਜੋੜੀ ਦੀ ਖੇਤੀ ਕੀਤੀ। ਦੋ ਸੀਰੀ ਰੱਖੇ, ਇਕ ਬਾਹਮਣ ਸੀ ਦੂਸਰੇ ਦਾ ਨਾਮ ਰਾਮ ਸਿੰਘ । ਆਪ ਜੀ ਪਾਸ ਇਕ ਸੁਨੱਖਾ ਤੇ ਪਲਿਆ ਹੋਇਆ ਵੈਹੜਕਾ ਸੀ । ਜਿਸ ਦਾ ਨਾਮ ਆਪ ਨੇ "ਤੱਖੀ ਨਾਗ" ਰੱਖਿਆ ਹੋਇਆ ਸੀ । ਬਾਹਮਣ ਸੀਰੀ ਕੰਮਚੋਟਾ ਸੀ । ਜਦ ਭੀ ਆਪ ਉਸ ਨੂੰ ਕੰਮ ਲਈ ਕਹਿੰਦੇ, ਤਦ ਉਹ ਜ਼ਰੂਰ ਝਗੜਦਾ। ਦੂਸਰਾ ਸੀਰੀ ਚੰਗਾ ਭਲਾ ਮਾਣਸ ਸੀ। ਦਿਲ ਲਾ ਕੇ ਕੰਮ ਕਰਦਾ ਅਤੇ ਆਪ ਜੀ ਦਾ ਬਹੁਤ ਹੀ ਅਦਬ ਰਖਦਾ । ਆਪ ਜਾਨ ਤੋੜ ਕੇ ਖੇਤੀ ਕਰਦੇ ਸਨ। ਤਾਰਿਆਂ ਦੀ ਲੋਅ ਖੇਤਾਂ ਵਿਚ ਜਾਣਾ ਅਤੇ ਤਾਰਿਆਂ ਦੀ ਛਾਂ ਘਰ ਮੁੜ ਕੇ ਆਵਣਾ । ਮਾਈ ਜੱਸਾਂ ਘਰ ਦਾ ਸਾਰਾ ਕੰਮ ਕਰਦੀ ਸੀ । ਘਰ ਆਏ ਕਾਂਮੇ ਬੈਲ ਸੰਭਾਲਣੇ ਅਤੇ ਮੌਸਮ ਮੁਤਾਬਕ ਗੁੜ ਛੋਲਿਆਂ ਦੀਆਂ ਬੱਕਲੀਆਂ, ਉਬਾਲੇ

ਹੋਏ ਗੁਆਰੇ ਦਾ ਮਲੀਦਾ ਅਤੇ ਰਿੰਨ੍ਹਿਆ ਹੋਇਆ ਮੋਠ ਬਾਜਰਾ ਖੁਰਾਕ ਦੇਵਣੀ । ਅੱਧੀ ਰਾਤ ਟੁਟਦਿਆਂ ਉੱਠਕੇ ਬੈਲਾਂ ਤੇ ਲਵੇਰੀਆਂ ਨੂੰ ਕੱਖ ਪੱਠੇ ਪੌਣੇ, ਤਾਕਿ ਖਿੱਤੀਆਂ ਚੜ੍ਹਨ ਤੋਂ ਪਹਿਲਾਂ, ਪੰਜਾਲ੍ਹੀਏਂ ਜੋੜਣ ਤਕ ਪੱਠੇ ਖਾਕੇ, ਉਗਾਲ੍ਹੀ ਕਰ ਲੈਵਣ । ਡੰਗਰ ਪਸ਼ੂ ਸਾਂਭ ਕੇ ਚੱਕੀ ਝੋ ਲੈਣੀ । ਚਿੜੀ ਚੁਹਕਣ ਅਤੇ ਪੋਹ ਫਟਣ ਤੋਂ ਪਹਿਲੋਂ ਦਸ ਪੰਦਰਾਂ ਸੇਰ ਆਟਾ ਕੱਢ ਲੈਣਾ ਯਾ ਦਾਣਾ ਦਲ ਲੈਣਾ । ਪਿਛੋਂ ਦੁਧ ਰਿੜਕਣਾ, ਲਵੇਰੀਆਂ ਚੋਵਣੀਆਂ ਅਤੇ ਰੋਟੀਆਂ ਪਕਾ ਕੇ ਹਾਲੀਆਂ ਪਾਸ ਲੈ ਜਾਣੀਆਂ । ਅਸਲ ਵਿਚ ਕ੍ਰਿਸਾਣ ਦੀ ਖੇਤੀ ਘਰ ਵਾਲੀ ਦੇ ਸਿਰ ਤੇ ਹੀ ਚਲਦੀ ਹੈ । ਜੇ ਉਹ ਕੰਮਚੋਟੀ, ਕੁਲੈਹਣੀ, ਬਗਾ-ਨਿਆਂ ਦੇ ਦੁਆਰੇ ਕੱਛਣ ਵਾਲੀ, ਕੁੱਢਰ, ਚੁਗਲਖੋਰ, ਹੱਟੀ ਭੱਠੀ ਦਾਣੇ ਸਿੱਟਣ ਵਾਲੀ, ਜੀਹਬ ਦਾ ਸਵਾਦ ਲੈਣ ਵਾਲੀ, ਮੇਲਿਆਂ ਠੇਲਿਆਂ ਦੀ ਸ਼ੁਕੀਨ, ਟੂਣੇ ਟਾਮਣ ਕਰਨ ਵਾਲੀ, ਸਾਧਾਂ ਫਕੀਰਾਂ ਦੇ ਡੇਰੀਂ ਜਾ ਕੇ ਤਾਗੇ ਤਬੀਤ ਮੜ੍ਹੌਨ ਵਾਲੀ ਅਤੇ ਨਾਨਕੇ ਮੇਲ੍ਹਾਂ, ਬਿਆਹਾਂ, ਮੁਕਾਣਾਂ ਦੀ ਉਡੀਕ ਕਰਨ ਵਾਲੀ ਅਤੇ ਪਿਛਲਿਆਂ ਨੂੰ ਪਾਲਣ ਵਾਲੀ ਹੋਵੇ, ਤਦ ਕ੍ਰਿਸਾਣੀ ਦਾ ਭੱਠਾ ਹੀ ਬੈਠ ਜਾਂਦਾ ਹੈ। ਐਸਾ ਕ੍ਰਿਸਾਨ ਦੁੱਖੀ ਹੋ ਕੇ ਯਾ ਤਾਂ ਭਾਦੋਂ ਦੀ ਧੁਪ ਦਾ ਮਾਰਿਆ ਹੋਇਆ ਸਾਧ ਹੋ ਜਾਂਦਾ ਹੈ, ਯਾ ਉਸਨੂੰ ਘਰ ਦਾ ਖਰਚ ਚਲੌਣ ਲਈ

ਕਰਜ਼ੇ ਵਿਚ ਜ਼ਮੀਨ ਗਹਿਣੇ ਯਾ ਬੈ ਕਰਨੀ ਪੈਂਦੀ ਹੈ। ਆਖਰ ਤੰਗ ਆ ਕੇ ਘਰ, ਪਿੰਡ, ਇਲਾਕਾ ਅਤੇ ਆਪਣਾ ਦੇਸ਼ ਛੱਡ ਕੇ ਕਿਸਮਤ ਨੂੰ ਰੋਂਦਾ ਪਰਦੇਸਾਂ ਵਿਚ ਟੋਕਰੀ ਸਿਰ ਤੇ ਧਰ ਕੇ ਮਜ਼ਦੂਰੀਆਂ ਕਰਦਾ ਫਿਰਦਾ ਹੈ। ਔਰਤ ਸੂਈਆਂ ਨਾਲ ਘਰ ਪੁੱਟ ਦਿੰਦੀ ਹੈ, ਅਤੇ ਆਦਮੀ ਕਹੀਆਂ ਨਾਲ ਭੀ ਨਹੀਂ ਪੱਟ ਸਕਦਾ। ਮਾਈ ਜੱਸਾਂ ਇਕ ਨਮੂਨੇ ਦੇ ਕ੍ਰਿਸਾਣ ਦੀ ਮਦਦਗਾਰ ਸਾਬਣ ਸੀ। ਉਸ ਲਈ ਆਪਣਾ ਪਤੀ ਪ੍ਰਮੇਸ਼ਵਰ ਸੀ ਅਤੇ ਪਤੀ ਦਾ ਘਰ ਬਣਿਆ ਬਣਾਇਆ ਸਵਰਗ। ਪਤੀ ਦੇ ਹੁਕਮ ਵਿਚ ਰਹਿਣਾ ਪਰਮੇਸ਼ਵਰ ਦੀ ਭਗਤੀ ਸੀ ਅਤੇ ਪਤੀ ਦੇਵਤਾ ਨੂੰ ਸੁਖ ਦੇਣਾ ਅਤੇ ਸੁਖੀ ਰਖਣਾ ਰਬ ਦੀ ਪੂਜਾ। ਚਾਰ ਪੰਜ ਸਾਲ ਚੰਗੀ ਖੇਤੀ ਕਰਨ ਨਾਲ ਘਰ ਵਿਚ ਚੋਖੀ ਪੂੰਜੀ ਹੋ ਗਈ। ਇਸ ਪੂੰਜੀ ਨਾਲ ਪਿਡ ਵਿਚ ਹੀ ਪੇਂਡੂ ਭਰਾਵਾਂ ਦੀਆਂ ਲੋੜਾਂ ਦੀਆਂ ਚੀਜ਼ਾਂ ਮੋਟਾ ਸਾਦਾ ਕਪੜਾ, ਖਲ, ਵੜੇਵੇਂ, ਨੂਣ, ਤੇਲ, ਗੁੜ, ਸ਼ੱਕਰ, ਸੌਂਫ, ਜਵੈਣ, ਹਲਦੀ, ਬਸਾਰ, ਫਾਲਾ, ਖੁਰਪਾ, ਦਾਤੀ, ਕਹੀ ਆਦਿ ਦੀ ਹੱਟੀ ਖੋਹਲ ਦਿੱਤੀ। ਚੀਜ਼ਾਂ ਵਧੀਆ, ਨਫਾ ਥੋੜਾ ਹੋਣ ਕਰ ਕੇ ਆਲੇ ਦੁਆਲੇ ਦੇ ਪਿੰਡਾਂ ਦੇ ਲੋਕੀ ਆ ਕੇ ਆਪਣੀ ਲੋੜ ਦੀਆਂ ਚੀਜ਼ਾਂ ਏਥੋਂ ਲੈਂਦੇ।

ਖੇਤੀ ਕਰਨ ਸਮੇਂ ਆਪ ਜੀ ਨੇ ਭਜਨ ਬੰਦਗੀ

ਵਲ ਭੀ ਬਹੁਤ ਧਿਆਨ ਦਿੱਤਾ । ਹੱਥ ਕਾਰ ਵਲ ਦਿਲ ਯਾਰ ਵਲ ਵਾਲੀ ਅਖਾਣ ਸੱਚ ਕਰ ਵਖਾਈ । ਖੇਤੀ ਦੇ ਕੰਮ ਤੋਂ ਵੇਹਲੇ ਹੋਕੇ ਬਾਕੀ ਸਮੇਂ ਭਜਨ ਕਰਨਾ। ਨੀਂਦ ਬਹੁਤ ਥੋੜੀ ਕਰ ਦਿਤੀ ਅਤੇ ਇਸ ਤੇ ਕਾਬੂ ਪਾ ਲਿਆ । ਕਿਸੇ ਦੀ ਪੈਲੀ ਦਾ ਇਕ ਸਿੱਟਾ, ਯਾ ਇਕ ਪੱਤਾ ਭੀ ਆਪਣੇ ਘਰ ਨਹੀਂ ਆਵਣ ਦਿੰਦੇ ਸਨ। ਇਕ ਦਿਨ ਆਪ ਦੀ ਬੀਬੀ ਚੜ੍ਹਤ ਸਿੰਘ ਦੇ ਖੇਤ ਵਿਚੋਂ ਸਾਗ ਤੋੜ ਲਿਆਈ, ਉਹ ਮੁੜਵਾ ਦਿੱਤਾ । ਤਾਏ ਦਾ ਪੁੱਤ ਭਰਾ ਕਿਸੇ ਦੇ ਖੇਤ ਵਿਚੋਂ ਸਿੱਟੇ ਤੋੜ 'ਲਿਆਇਆ । ਉਸੀ ਵਕਤ ਸਿੱਟੇ ਮੁੜਵਾ ਦਿੱਤੇ । ਨੰਬਰਦਾਰ ਜਿਊਣ ਸਿੰਘ ਭਲਾ ਮਾਣਸ ਆਦਮੀ ਸੀ, ਉਹ ਆਪ ਜੀ ਨੂੰ ਬੰਦਗੀ ਵਾਲਾ ਮਹਾਂ ਪੁਰਸ਼ ਸਮਝਕੇ ਸੌਖੇ ਕੰਮ ਤੇ ਲਾ ਛਡਦਾ । ਖੇਤੀ ਦਾ ਪੇਸ਼ਾ ਬੜਾ ਹੀ ਸਖਤ ਪੇਸ਼ਾ ਹੈ, ਹਰ ਵਕਤ ਕੁਛ ਨ ਕੁਛ ਕਰਦੇ ਹੀ ਰਹਿਣਾ ਪੈਂਦਾ ਹੈ, ਤਦ ਹੀ ਕ੍ਰਿਸਾਨ ਦਾ ਗੁਜ਼ਾਰਾ ਹੁੰਦਾ ਹੈ। ਨਿਤ ਮਿੱਟੀ ਨਾਲ ਘੋਲ ਕਰਨਾ ਹੈ। ਪਰ ਰੋਜ਼ ਰੋਜ਼ ਦੇ ਇਕੋ ਕੰਮ ਵਿਚੋਂ ਕ੍ਰਿਸਾਨ ਕਈ ਖੁਸ਼ੀਆਂ ਦੇ ਸਮੇਂ ਕੱਢਕੇ ਹਾਸੇ ਕਰਦੇ. ਖੁਸ਼ ਹੁੰਦੇ ਤੇ ਮੌਜਾਂ ਕਰ ਹੀ ਲੈਂਦੇ ਹਨ । ਸਾਰਾ ਦਿਨ ਹੱਲ ਵਾਹ ਕੇ ਜਦ ਸ਼ਾਮ ਨੂੰ ਸੁਹਾਗਾ ਦੇਣ ਲੱਗਿਆਂ ਬੈਲਾਂ ਦੀਆਂ ਨੱਥਾਂ ਵਿਚੀਂ ਰੱਸੇ ਲੰਘਾ ਕੇ ਸੁਹਾਗੇ ਤੇ ਖਲੋ ਕੇ ਹੂੰਗਰ

ਮਾਰਦੇ ਹਨ, ਤਦ ਸਿਆਣਿਆਂ ਦਾ ਅਖਾਣ ਹੈ ਕਿ ਕ੍ਰਿਸਾਣ ਨੂੰ ਧਰਤੀ ਨਹੀਂ ਦਖਾਈ ਦਿੰਦੀ ਅਤੇ ਜੱਟ ਸੁਹਾਗੇ ਤੇ ਚੜ੍ਹਿਆ ਮਾਣ ਨਹੀਂ । ਉਸਦੀ ਨਿਗਾਹ ਅਸਮਾਨ ਤੇ ਹੁੰਦੀ ਹੈ । ਇਕ ਵਾਰ ਆਪ ਜੀ ਚੁਬਲਦੇ ਦੇ ਸੁਹਾਗੇ ਤੇ ਨਾਲ ਹੀ ਖੜੇ ਸੁਹਾਗਾ ਦਵਾ ਰਹੇ ਸਨ ਕਿ ਅਚਾਨਕ ਹੀ ਪੈਰ ਹੇਠਾਂ ਜਾ ਪਿਆ । ਗਿੱਟੇ ਦੇ ਉਤੋਂ ਦੀ ਸੁਕੜੰਜ ਕੋਲ ਸੱਟ ਲੱਗੀ। ਰੁਪਈਏ ਜਿਤਨਾ ਦਾਗ ਪੈ ਗਿਆ । ਲਹੂ ਨਿਕਲ ਆਇਆ । ਕੱਤਕ ਦਾ ਮਹੀਨਾ ਸੀ ਅਤੇ ਬਜਾਈ ਦਾ ਮੌਕਾ। ਸੋ ਆਪ ਜੀ ਨੂੰ ਆਪਣੀ ਥਾਂ ਸੀਰੀ ਲਾਉਣਾ ਪਿਆ। ਇਸ ਸਮੇਂ ਆਪ ਲੁਦੇਹਾਣੇ ਆਪਣੇ ਮਾਮੇ ਹਰੀ ਸਿੰਘ ਪਾਸ ਚਲੇ ਗਏ । ਚੜ੍ਹੇ ਚੇਤ ਹਾੜ੍ਹੀ ਵੱਢਣ ਵੇਲੇ ਹੀ ਮੁੜ ਕੇ ਆਏ।

ਭੈਣੀ ਤੇ ਰਾਈਆਂ ਦੋ ਮਾਜਰੇ ਹਨ । ਇਨ੍ਹਾਂ ਵਿਚ ਵਿਥ ਕੋਈ ਨਹੀਂ ਪਰ ਨਾਮ ਅੱਡ ਅੱਡ । ਪਿੰਡਾਂ ਵਿਚ ਸ਼ਰੀਕੇ ਬਾਜ਼ੀ ਹੁੰਦੀ ਹੈ । ਹਮੀਰਾ ਜੱਟ, ਜਿਸ ਦੀ ਖੇਹ ਅਤੇ ਕਰਤੂਤ ਕਰਕੇ ਆਪ ਜੀ ਨੇ ਰਾਈਏ ਨੰਬਰਦਾਰ ਜਿਊਣ ਸਿੰਘ ਨਾਲ ਜਾ ਕੇ ਖੇਤੀ ਕੀਤੀ ਸੀ, ਮਰ ਗਿਆ । ਪਿੰਡਾਂ ਦੇ ਲੋਕੀ ਵਹਿਮੀ ਹੁੰਦੇ ਹਨ, ਉਨ੍ਹਾਂ ਨੇ ਖਿਆਲ ਕੀਤਾ ਕਿ ਹਮੀਰੇ ਦੀ ਮੌਤ ਆਪ ਜੀ ਦੇ ਸਰਾਪ ਕਾਰਨ ਹੋਈ ਹੈ । ਭੈਣੀ ਦੇ ਲੋਕਾਂ ਲਹਿਣਾ ਸਿੰਘ ਅਤੇ

ਨੰਬਰਦਾਰਾਂ ਨੇ ਕੱਠੇ ਹੋਕੇ ਅਰਜ਼ ਕੀਤੀ ਕਿ ਮਿਹਰ-ਬਾਨੀ ਕਰਕੇ ਆਪ ਭੈਣੀ ਆ ਜਾਓ। ਆਪ ਜੀ ਦੇ ਬੰਦਗੀ ਕਰਨ ਨਾਲ ਪਿੰਡ ਦਾ ਭਲਾ ਹੁੰਦਾ ਹੈ। ਲਹਿਣਾਂ ਸਿੰਘ ਆਪ ਜੀ ਦਾ ਛੋਟੀ ਉਮਰ ਤੋਂ ਨਾਲ ਖੇਲਣ ਵਾਲਾ ਮਿੱਤ੍ਰ ਸੀ। ਆਪ ਨੇ ਹੱਸ ਕੇ ਉਸ ਨੂੰ ਕਿਹਾ, "ਲਹਿਣਾ ਸਿੰਘ, ਨਿਬਾਹੇਂਗਾ ਵੀ"। ਲਹਿਣਾ ਸਿੰਘ ਨੇ ਕਿਹਾ, ਕਿ ਮੇਰੀਆਂ ਤਿੰਨ ਜਗ੍ਹਾ ਪਈਆਂ ਹਨ, ਜਿੱਥੇ ਆਪ ਜੀ ਦਾ ਦਿਲ ਕਰੇ, ਉਥੇ ਜਗ੍ਹਾ ਪਾ ਲਵੋ। ਆਪ ਮੁੜ ਵਾਪਸ ਭੈਣੀ ਆ ਗਏ ਅਤੇ ਨਵੀਂਆਂ ਜਗ੍ਹਾਂ ਪਾ ਲਈਆਂ। ਜਗ੍ਹਾ ਪਾਣ ਤੋਂ ਪਿਛੋਂ ਆਪ ਜੀ ਨੇ ਆਪਣੀਆਂ ਦੋਨਾਂ ਸਪੁਤ੍ਰੀਆਂ ਦੇ ਵਿਆਹ ਕੀਤੇ। ਬੜੀ ਬੀਬੀ ਖਟੜੀ ਵਿਆਹੀ ਅਤੇ ਛੋਟੀ ਨਾਰੰਗਵਾਲ। ਇਸ ਤਰ੍ਹਾਂ ਇਹ ਪੰਜ ਯਾ ਛੇ ਸਾਲ ਬਤੀਤ ਹੋਏ। ਆਪ ਜੀ ਦੇ ਘਰ ਇਕ ਸਪੁੱਤ੍ਰ ਨੇ ਭੀ ਜਨਮ ਲਿਆ ਸੀ, ਜੋ ਫੌਜ ਤੋਂ ਵਾਪਸ ਘਰ ਔਣ ਤੋਂ ਪਹਿਲਾਂ ਹੀ ਛੋਟੀ ਉਮਰ ਵਿਚ ਹੀ ਚੜ੍ਹਾਈ ਕਰ ਗਿਆ ਸੀ।

ਇਸ ਤੋਂ ਅਗਲੇ ਜੀਵਨ ਸਮੇਂ ਦਾ ਜ਼ਿਕਰ ਸਤਿਗੁਰੂ ਬਿਲਾਸ (ਅਣਛਪੀ ਪੁਸਤਕ) ਵਿਚ ਇਸ ਪ੍ਰਕਾਰ ਦਿਤਾ ਹੈ:–

"ਫ਼ਰੰਗੀਆਂ ਨੈ ਛੌਣੀ ਪਾਉਣੀ ਸ਼ੁਰੂ ਕੀਤੀ ਫ਼ੀਰੋਜ਼ਪੁਰ ਮੇਂ, ਨਾਲੇ ਸੜਕਾਂ ਬਣਨ ਲਗੀਆਂ।

ਮਾਂਮੇ ਹਰੀ ਸਿੰਘ ਕਾ ਪੁੱਤ੍ਰ ਖਜ਼ਾਨ ਸਿੰਘ ਉਥੇ ਮਿਸਤਰੀ ਸੀ, ਉਸ ਨੇ ਆਪਣੇ ਸਾਕ ਸੈਨ ਸਦ ਮੰਗਵਾਏ। ਸ੍ਰੀ ਸਤਿਗੁਰੂ ਜੀ ਵੀ ਜਾਇ ਰਹੇ ਫੀਰੋਜ਼ਪੁਰ ਮੇਂ ਸੱਦੇ ਹੋਏ ਖਜ਼ਾਨ ਸਿੰਘ ਦੇ ਸਾਰਾ ਪ੍ਰਵਾਰ ਆਪਣਾ ਹੀ ਆਇ ਇਕੱਠਾ ਹੋਇਆ। ਸਭਨਾਂ ਕਾ ਏਕ ਜਗ੍ਹਾ ਪ੍ਰਸ਼ਾਦ ਹੁੰਦਾ ਸੀ। ਸ੍ਰੀ ਗ੍ਰੰਥ ਸਾਹਿਬ ਭੀ ਪ੍ਰਗਾਸੇ ਰਹਿੰਦੇ ਹੈਂ। ਸਿੰਘ ਪਾਠ ਭੀ ਕਰਦੇ ਰਹਿੰਦੇ ਹਨ,..........ਦੀਵਾਨ ਲਾਵਣਾ ਦੋਨੋਂ ਵਕਤ ਕਾ........ ਆਸਾ ਦੀ ਵਾਰ ਲਾਵਣੀ ਸਭ ਨੇ ਸੁਨਣੀ। ਰਾਤ ਕੋ ਸ਼ਬਦ ਭੀ ਪੜ੍ਹਨੇ ਢੋਲਕੀ ਨਾਲ.........ਇਸ਼ਨਾਨ ਅੰਮ੍ਰਤ ਵੇਲੇ ਕਰਨਾ.........ਆਪੇ ਹੀ ਆਸਾ ਦੀ ਵਾਰ ਭੀ ਪੜ੍ਹ ਲੈਣੀ। ਰਹਿਰਾਸ ਦੇ ਵੇਲੇ ਰਹਿਰਾਸ ਪੜ੍ਹਣੀ, ਆਰਤੀ ਸੋਹਿਲਾ ਪੜ੍ਹ ਕੇ ਅਰਦਾਸ ਕਰਕੇ ਬਰਾਜ ਜਾਣਾ।'' ਇਹ ਵਾਯੂ ਮੰਡਲ ਆਪ ਜੀ ਦੀ ਮਹਾਨ ਸ਼ਖਸੀਅਤ ਦੇ ਅਸਰ ਨਾਲ ਪੈਦਾ ਹੋਇਆ ਸੀ। ਫੀਰੋਜ਼ਪੁਰ ਜਾਵਣ ਦਾ ਸਮਾਂ ੧੮੫੦-੫੧ ਦੇ ਕਰੀਬ ਦਾ ਹੀ ਜਾਪਦਾ ਹੈ। ਇਸ ਤੋਂ ਇਲਾਵਾ ਆਪ ਜੀ ਦਾ ਨਿੱਤ ਕਰਮ ਇਸ ਪ੍ਰਕਾਰ ਲਿਖਿਆ ਹੈ, ''ਸਵਾ ਪਹਿਰ ਰਾਤ ਰਹਿੰਦੀ ਨਾਲ ਉਠ ਕੇ ਅਸ਼ਨਾਨ ਕਰ ਕੇ ਸਮਾਧੀ ਲਾਇਕੇ ਪਦਮ ਆਸਣ ਬੈਠਣਾ। ਰਸਨਾ ਕਾ ਭਜਨ ਕਰਨਾ।''

ਫੀਰੋਜ਼ਪੁਰ ਰਹਿਣ ਸਮੇਂ ਆਪ ਜੀ ਨੇ ਆਪ

ਭੀ ਭਜਨ ਬੰਦਗੀ ਕੀਤੀ ਅਤੇ ਹੋਰਨਾਂ ਸੰਗੀਆਂ ਸਾਥੀਆਂ ਨੂੰ ਇਸ ਵਲ ਲਾਇਆ । ਗੁਰਪੁਰ ਵਾਸੀ ਭਾਈ ਸਾਹਿਬ ਭਾਈ ਤਖਤ ਸਿੰਘ ਜੀ ਸਿਖ ਕੰਨਯਾਂ ਮਹਾਂ ਵਿਦਿਆਲਯ ਫੀਰੋਜ਼ਪੁਰ ਵਾਲਿਆਂ ਨੇ ਲੇਖਕ ਨੂੰ ਦਸਿਆ ਸੀ ਕਿ ਫੀਰੋਜ਼ਪੁਰ ਰਹਿਣ ਸਮੇਂ ਭਜਨ ਬੰਦਗੀ ਕਰਨ ਸਬੰਧੀ ਗੁਰੂ ਰਾਮ ਸਿੰਘ ਜੀ ਦੇ ਮੁਤਅਲਕ ਏਥੇ ਬਹੁਤ ਸਾਰੀਆਂ ਗੱਲਾਂ ਮਸ਼ਹੂਰ ਹਨ। ਇਕ ਇਉਂ ਹੈ, ''ਆਪ ਅੱਧੀ ਰਾਤ ਟੁੱਟਦੀ ਸਾਰ ਆਪਣੇ ਡੇਰੇ ਕਿਲੇ ਦੇ ਪਾਸੋਂ ਦਰਯਾ ਤੇ ਜਾ ਕੇ ਇਸ਼ਨਾਨ ਕਰਦੇ ਅਤੇ ਭਜਨ ਬੰਦਗੀ ਕਰਨ ਲੱਗ ਜਾਂਦੇ। ਦੇਖਣ ਵਾਲੇ ਦੱਸਿਆ ਕਰਦੇ ਸਨ ਕਿ ਬੰਦਗੀ ਕਰਨ ਸਮੇਂ ਬੈਠਿਆਂ ਆਪ ਜੀ ਦੇ ਸੀਸ ਦੇ ਇਰਦ ਗਿਰਦ ਅੱਗ ਯਾ ਚਾਨਣ ਦੇ ਚੱਕਰ ਘੁਮਦੇ ਦਖਾਈ ਦਿੱਤਾ ਕਰਦੇ ਸਨ ।'' ਆਪ ਜੀ ਦੀ ਰੀਸ ਅਤੇ ਪਰੇਰਨਾ ਨਾਲ ਬਹੁਤ ਸਾਰੇ ਸਿੰਘਾਂ ਨੇ ਭਜਨ ਬੰਦਗੀ ਕਰਨੀ ਸ਼ੁਰੂ ਕੀਤੀ।

ਆਪ ਜੀ ਦੇ ਮਾਮੇ ਹਰੀ ਸਿੰਘ ਦਾ ਆਪ ਜੀ ਨਾਲ ਬਹੁਤ ਪਰੇਮ ਸੀ । ਮਾਮੇ ਦਾ ਪੁਤ੍ਰ ਖਜ਼ਾਨ ਸਿੰਘ ਅਤੇ ਆਪ ਤਾਂ ਬਿਲਕੁਲ ਹੀ ਇੱਕ ਮਿੱਕ ਸਨ। ਹਰੀ ਸਿੰਘ ਹੁਰਾਂ ਨੇ ਆਪ ਨੂੰ ਬਣ ਰਹੀਆਂ ਇਮਾਰਤਾਂ ਦੀ ਨਿਗਰਾਨੀ ਦੇ ਕੰਮ ਤੇ ਲਾਇਆ ਹੋਇਆ ਸੀ । ਡਗਰੂ ਦਾ ਬੰਗਲਾ ਅਤੇ ਮੁਕਤਸਰ

ਦੀ ਸਰਾਂ ਆਪ ਜੀ ਦੀ ਨਿਗਰਾਨੀ ਹੇਠ ਹੀ ਤਿਆਰ ਹੋਏ । ਆਪ ਜੀ ਨੇ ਮੁਕਤਸਰ ਰਹਿਣ ਸਮੇਂ ਇਤਿਹਾਸਕ ਗੁਰਦਵਾਰਿਆਂ ਦੀਆਂ ਮੁਰੰਮਤਾਂ ਆਪਣੇ ਖ਼ਰਚ ਤੇ ਕਰਵਾਈਆਂ। ਫੀਰੋਜ਼ਪੁਰ ਦੇ ਕਿਲੇ ਦਾ ਕੰਮ ਸੰਨ ੧੮੫੫ ਵਿਚ ਖਤਮ ਹੋ ਗਿਆ । ਫੀਰੋਜ਼ਤੁਰ ਤੋਂ ਘਰ ਵਾਪਸ ਆ ਗਏ । ਸਤਿਗੁਰ ਬਲਾਸ ਦਾ ਕਰਤਾ ਲਿਖਦਾ ਹੈ, "ਹਾੜ ਕੇ ਮਹੀਨੇ ਆਏ, ਪਹਿਲੇ ਦੱਖਣ ਬੰਨੀ ਦਰਵਾਜ਼ਾ ਸੀ, ਫੇਰ ਵੇਹੜੇ ਕੀ ਕੰਧ ਵਗਲ ਕੇ ਪਹਾੜ ਨੂੰ ਦਰਵਾਜ਼ਾ ਲਾਇਆ । ਸੱਜੇ ਪਾਸੇ ਹੱਟੀ ਪਾਈ, ਖੱਬੇ ਪਾਸੇ ਲੰਗਰ ਵਾਸਤੇ ਥੋੜ੍ਹੀ ਜਿਹੀ ਜਗ੍ਹਾ ਪਾਈ, ਜਿੱਥੇ ਥੜਾ ਹੈ, ਏਥੇ ਥੋੜਾ ਥੜਾ ਬਣਾਇਕੇ ਉਪਰ ਭਜਨ ਕਰਨ ਲਗੇ। ਖੇਤੀ ਕਾ ਭੀ ਕੁਝ ਉੱਦਮ ਕੀਤਾ ।"

ਦੇਵ ਨੇਤ ਇਨ੍ਹਾਂ ਹੀ ਦਿਨਾਂ ਵਿਚ ਖਜ਼ਾਨ ਸਿੰਘ ਮਰ ਗਿਆ। ਆਪ ਜੀ ਨੂੰ ਖਜ਼ਾਨ ਸਿੰਘ ਦੀ ਮਿਰਤੂ ਨਾਲ ਬਹੁਤ ਹੀ ਦੁਖ ਹੋਇਆ । ਮਾਮਾ ਹਰੀ ਸਿਘ ਗੰਗਾ ਫੁਲ ਪਾਉਣ ਗਿਆ ਰਸਤੇ ਵਿਚ ਹੀ ਚੜ੍ਹਾਈ ਕਰ ਗਿਆ। ਹੁਣ ਆਪ ਜੀ ਨੇ ਮਾਮੇ ਦੇ ਪਰਵਾਰ ਦੀ ਹਰ ਪ੍ਰਕਾਰ ਦੀ ਦੇਖ ਭਾਲ ਦਾ ਜ਼ੁੱਮਾ ਭੀ ਚੁੱਕ ਲੀਤਾ। ਆਪ ਦੀ ਮਾਮੀ ਰਾਮੀ ਬੜੀ ਸਿਆਣੀ ਸੀ । ਹਰੀ ਸਿੰਘ ਕਾਫੀ ਧਨ ਛੱਡ ਕੇ ਮਰਿਆ ਸੀ। ਮਾਮੀ ਨੇ ਆਪ ਨੂੰ ਅਨਾਜ ਦਾ ਬਪਾਰ ਕਰਨ

ਲਈ ਕਿਹਾ। ਕਰਤਾ ਸਤਿਗੁਰ ਬਿਲਾਸ ਪੰਨਾ ੯੬ ਤੇ ਲਿਖਦਾ ਹੈ, "ਧਨ ਮੈਥੋਂ ਲੈ ਜਾਓ, ਜੋ ਨਫਾ ਆਵੇ, ਸੋ ਅੱਧੋ ਅਧੀ ਰਿਹਾ। ਦਾਣੇ ਖਰੀਦਣ ਕੋ ਸ੍ਰੀ ਸਤਿਗੁਰੂ ਜੀ ਰਣ ਸਿੰਘ ਕੋ ਭੇਜਿਆ। ਪੰਜ ਛੇ ਮਣ ਬੇਰੜਾ ਸੀ, ਸਾਢੇ ਚਾਰ ਮਣ ਕਣਕ ਸੀ, ਆਠ ਸੇਰ ਘਿਓ ਥਾ"। ਲੋਹਾ, ਕਪੜਾ, ਪਰਚੂਨ, ਅਨਾਜ, ਮਿੱਠੇ ਅਤੇ ਕਪੜੇ ਦਾ ਬਪਾਰ ਚੰਗਾ ਚਲ ਪਿਆ। ਆਲੇ ਦੁਆਲੇ ਦੇ ਪਿੰਡਾਂ ਦੇ ਸੌਦਾ ਲੈਣ ਵਾਲਿਆਂ ਦੀ ਭੀੜ ਲੱਗੀ ਰਹਿੰਦੀ। ਆਪ ਜੀ ਦਾ ਸਮਾਂ ਭਜਨ, ਬੰਦਗੀ ਅਤੇ ਗੁਰੂ ਗ੍ਰੰਥ ਸਾਹਿਬ ਜੀ ਅਤੇ ਦਸਮ ਪਾਤਸ਼ਾਹ ਦੇ ਗਰੰਥ ਸਾਹਿਬ ਦੇ ਪਾਠਾਂ ਵਿਚ ਲੰਘਦਾ।

ਇਹ ਉਹ ਸਮਾਂ ਸੀ, ਜਦ ਖਾਲਸਾ ਰਾਜ ਦਾ ਕੀਰਤਨ ਸੋਹਿਲਾ ਪੜ੍ਹੇ ਜਾਣ ਪਿਛੋਂ ਲਾਹੌਰ ਦਰਬਾਰ ਦੀਆਂ ਫੌਜਾਂ ਤੋੜ ਦਿਤੀਆਂ ਗਈਆਂ ਸਨ। ਗੋਰਿਆਂ, ਗੋਰਖਿਆਂ, ਪੂਰਬੀਏ ਹਿੰਦੂਆਂ ਅਤੇ ਮੁਸਲ-ਮਾਨਾਂ ਦੀਆਂ ਫੌਜਾਂ ਨੇ ਪੰਜਾਬ ਦੀਆਂ ਛੌਣੀਆਂ ਵਿਚ ਆ ਡੇਰੇ ਲਾਏ ਸਨ। ਅੰਗਰੇਜ਼ੀ ਸਰਕਾਰ ਨੇ ਭੀ ਹਰ ਇਕ ਦੇਸ਼ ਦੀ ਹਰ ਨਵੀਂ ਸਰਕਾਰ ਦੀ ਤਰਹ ਪੁਰਾਣੇ ਘਰਾਣਿਆਂ ਅਤੇ ਬੰਦਿਆਂ ਦੇ ਰਸੂਖ ਨੂੰ ਤੋੜ ਕੇ ਉਨ੍ਹਾਂ ਦੇ ਮੁਕਾਬਲੇ ਤੇ ਆਪਣੇ ਬਣਾਏ ਹੋਏ ਅਤੇ ਆਪਣੇ ਵਫਾਦਾਰ ਨਵੇਂ ਖਾਨਦਾਨ ਅਤੇ

ਨਵੇਂ ਬੰਦੇ ਪੈਦਾ ਕਰਨ ਦਾ ਕੰਮ ਸ਼ੁਰੂ ਕਰ ਦਿਤਾ ਸੀ। ਸਰਕਾਰਾਂ ਪਾਸ ਆਪਣੇ ਵਫਾਦਾਰ ਖਾਨਦਾਨ ਯਾ ਜੀ ਹਜ਼ੂਰੀਏ, ਬੰਦੇ ਪੈਦਾ ਕਰਨ ਲਈ ਚਾਰ ਵੱਡੇ ਸਾਧਨ ਹੁੰਦੇ ਹਨ। ਸਰਕਾਰੀ ਨੌਕਰੀਆਂ, ਜ਼ਮੀਨਾਂ ਅਤੇ ਜਗੀਰਾਂ ਦੀਆਂ ਬਖਸ਼ਸ਼ਾਂ, ਸਰਕਾਰੀ ਅਮਾਰਤਾਂ ਦੇ ਠੇਕੇ ਅਤੇ ਸਰਕਾਰ ਦੀ ਜ਼ਰੂਰਤ ਲਈ ਵਸਤਾਂ ਲਿਆ ਕੇ ਦੇਵਣ ਦਾ ਕੰਮ। ਅੰਗਰੇਜ਼ਾਂ ਨੇ ਆਪਣੇ ਪਿੱਠੂਆਂ ਲਈ, ਇਹ ਤਿੰਨੇ ਕੰਮ ਦੋਨੋਂ ਹੱਥੀਂ ਸ਼ੁਰੂ ਕਰ ਦਿੱਤੇ। ਆਮ ਤੌਰ ਤੇ ਇਨ੍ਹਾਂ ਬਖਸ਼ਸ਼ਾਂ ਨੂੰ ਲੈਣ ਵਾਲੇ ੯੦ ਪ੍ਰਤੀ ਸੈਂਕੜਾ, ਪੇਸ਼ਾਵਰ ਅਤੇ ਪੁਸ਼ਤੈਨੀ ਖੁਸ਼ਾਮਦੀ ਉਹੀ ਪੁਰਾਣੇ ਚਲੇ ਆ ਰਹੇ ਹੁੰਦੇ ਹਨ। ਹਰ ਨਵੀਂ ਸਰਕਾਰ ਨਾਲ ਇਹ ਚਿੱਚੜ ਵਾਂਗ ਚੰਬੜ ਕੇ ਆਪਣੇ ਪੇਟ ਭਰਨ ਲਈ ਸਰਕਾਰ ਅਤੇ ਰਈਅਤ ਦੋਨਾਂ ਦਾ ਲਹੂ ਚੂਸ ਚੂਸ ਕੇ ਪਲਦੇ, ਮੋਟੇ ਹੁੰਦੇ ਅਤੇ ਜਿਉਂਦੇ ਰਹਿੰਦੇ ਹਨ। ਇਹੋ ਖਾਸ ਤਬਕਾ ਯਾ ਟੋਲਾ ਹੀ ਹਰ ਸਰਕਾਰ ਅਤੇ ਜਨਤਾ ਵਿਚ ਫਾਨਾ ਬਣ ਕੇ ਅੜ ਖਲੋਂਦਾ ਹੈ ਅਤੇ ਹੌਲੀ ਹੌਲੀ ਵਡਾ ਪਾਟਕ ਪਾ ਕੇ ਲੋਕਾਂ ਅਤੇ ਸਰਕਾਰ ਦਰ-ਮਿਆਨ ਗ਼ਲਤਫਹਿਮੀਆਂ ਪਾ ਦਿੰਦਾ ਹੈ। ਨਤੀਜਾ ਇਹ ਹੁੰਦਾ ਹੈ ਕਿ ਲੋਕਾਂ ਦੀ ਹਮਾਇਤ ਨਾਲ ਬਣੀ ਸਰਕਾਰ ਅਤੇ ਲੋਕਾਂ ਵਿਚ ਆਪਸ ਵਿਚ ਨਫਰਤ ਦੀ ਜ਼ਹਿਰ ਪੈਦਾ ਹੋ ਜਾਂਦੀ ਹੈ। ਸਿੱਖੀ ਵਿਚ ਪੱਕੇ ਟਾਂਵੇਂ

ਟਾਂਵੇਂ ਸਿਖ ਸਰਦਾਰਾਂ ਦੇ ਪੁਰਾਣੇ ਘਰਾਣਿਆਂ ਦੇ ਬੰਦੇ, ਬਾਦਸ਼ਾਹ ਰਣਜੀਤ ਸਿੰਘ ਦੀਆਂ ਫੌਜਾਂ ਦੇ ਅਫਸਰ ਅਤੇ ਸਪਾਹੀ, ਆਗੂਆਂ ਦੀਆਂ ਜਾਨਾਂ ਨੂੰ ਪਿੱਟਦੇ ਅਤੇ ਪਹਿਲੇ ਸਿਖ ਬਾਦਸ਼ਾਹ ਦਾ ਨਾਮ ਲੈ ਕੇ ਕੀਰਨੇ ਪਾਂਦੇ ਫਿਰਦੇ ਸਨ। ਕਈ ਸਾਧ ਬਣ ਕੇ ਦਿਨ ਕੱਟਣ ਲੱਗੇ। ਕਈ ਘਰ ਬਾਰ ਛੱਡ ਕੇ ਪਹਾੜੀਂ ਚੜ੍ਹ ਗਏ। ਕਈਆਂ ਨੇ ਹੱਲਾਂ ਦੀਆਂ ਹਸੀਲੀਆਂ ਫੜ ਦੱਬ ਕੇ ਜੋਤਰੇ ਲਾਉਣੇ ਸ਼ੁਰੂ ਕਰ ਦਿਤੇ। ਹਾਰੇ ਹੋਏ ਪਰ ਅਣਖ ਵਾਲੇ ਸਿਖ ਕਿਸੇ ਐਸੇ ਪਰਤਾਪੀ ਮਨੁੱਖ ਅਤੇ ਸੁਲੱਖਣੇ ਸਮੇਂ ਦੀ ਉਡੀਕ ਕਰਨ ਲੱਗੇ, ਜਿਸ ਦੀ ਅਗਵਾਈ ਹੇਠ ਉਹ ਮੁੜ ਫੇਰ ਗਊਭਖਸ਼ਕ ਵਦੇਸ਼ੀ ਅੰਗਰੇਜ਼ਾਂ ਦੀ ਹਕੂਮਤ ਨਾਲ ਟੱਕਰ ਲੈ ਕੇ ਆਪਣੀ ਮਾਤ੍ਰੀ ਭੂਮੀ ਦੀ ਗੁਲਾਮੀ ਦੀਆਂ ਬੇੜੀਆਂ ਕਟ ਸਕਣ, ਭਾਵੇਂ ਇਸ ਲਈ ਉਨ੍ਹਾਂ ਨੂੰ ਆਪਣੀਆਂ ਜਾਨਾਂ ਭੀ ਕੁਰਬਾਨ ਕਰਨੀਆਂ ਪੈਣ।

ਅੰਗਰੇਜ਼ਾਂ ਨੇ ਪੰਜਾਬ ਤੇ ਕਬਜ਼ਾ ਕਰਦਿਆਂ ਹੀ ਆਪਣਾ ਬਣਾਇਆ ਕਾਨੂੰਨ ਹਿੰਦ ਡੰਡਾਵਲੀ ਪੰਜਾਬ ਵਿਚ ਲਾਗੂ ਕਰ ਦਿੱਤਾ। ਨਵੇਂ ਤਰੀਕੇ ਦੀਆਂ ਅਦਾਲਤਾਂ ਕਾਇਮ ਕਰ ਦਿੱਤੀਆਂ। ਜ਼ਮੀਨਾਂ ਦੇ ਬੰਦੋਬਸਤ ਸ਼ੁਰੂ ਹੋ ਗਏ। ਛੋਟੀਆਂ ਸਰਕਾਰੀ ਨੌਕਰੀਆਂ ਪਟਵਾਰੀ, ਮੁਨਸ਼ੀ ਤੇ ਕਲਰਕ

ਪੈਦਾ ਕਰਨ ਲਈ ਸਰਕਾਰੀ ਸਕੂਲ ਅਤੇ ਈਸਾਈ ਪ੍ਰਚਾਰਕਾਂ ਦੇ ਮਿਸ਼ਨ ਸਕੂਲ ਖੋਹਲ ਦਿਤੇ । ਅੰਗਰੇਜ਼ੀ ਲਿਬਾਸ ਦਾ ਰਵਾਜ ਪਾ ਦਿਤਾ । ਮੰਡੀਆਂ ਵਿਚ ਵਦੇਸ਼ੀ ਕਪੜਾ ਲਿਆ ਸੁਟਿਆ । ਹਕੂਮਤ ਵਲੋਂ ਡਾਕਖਾਨੇ ਖੋਹਲ ਦਿਤੇ । ਵਲਾਇਤੀ ਤਰੀਕੇ ਦੀ ਡਾਕਟਰੀ ਦੇ ਹਸਪਤਾਲ ਖੁਲ੍ਹਣ ਲੱਗੇ । ਪੰਜਾ-ਬੀਆਂ ਨੂੰ ਅਤੇ ਖਾਸ ਕਰਕੇ ਸਿਖਾਂ ਨੂੰ ਸਿਆਸੀ, ਮਾਨਸਿਕ, ਵਿਦਿਅਕ ਅਤੇ ਸਮਾਜਿਕ ਤੌਰ ਤੇ ਗ਼ੁਲਾਮ ਬਣੌਣ ਲਈ ਜਾਲ ਅਤੇ ਤੰਦੀਆਂ ਗੱਡਣੀਆਂ ਸ਼ੁਰੂ ਕੀਤੀਆਂ ਗਈਆਂ ।

ਭਾਰਤ ਭੂਮੀ ਦੀ ਮਿੱਟੀ ਵਿਚ ਹੀ ਇਹ ਤਾਸੀਰ ਹੈ, ਕਿ ਏਥੋਂ ਦੇ ਰਹਿਣ ਵਾਲੇ ਸਦਾ ਤੋਂ ਹੀ ਨੇਕ, ਉੱਚ ਆਚਰਨ ਵਾਲੇ ਅਤੇ ਰੱਬ ਦੀ ਬੰਦਗੀ ਵਾਲੇ ਮਹਾਂ ਪੁਰਸ਼ਾਂ ਦਾ ਸਤਿਕਾਰ ਕਰਦੇ ਚਲੇ ਆਏ ਹਨ । ਆਮ ਜਨਤਾ ਦੇ ਦਿਲਾਂ ਵਿਚ ਦੁਨਿਆਵੀ ਬਾਦ-ਸ਼ਾਹਾਂ ਨਾਲੋਂ ਰੂਹਾਨੀ ਪਾਤਸ਼ਾਹਾਂ ਦਾ ਅਦਬ, ਪਰੇਮ ਅਤੇ ਭੈ ਬਹੁਤ ਜ਼ਿਆਦਾ ਹੁੰਦਾ ਹੈ । ਦਿੱਲੀ ਦੇ ਉੱਚੇ ਤਖਤ ਤੇ ਬਰਾਜਮਾਨ ਬਾਦਸ਼ਾਹਾਂ ਦੇ ਦਰਵਾਜ਼ਿਆਂ ਨਾਲੋਂ ਬਿਨਾਂ ਕੁੱਲੀ, ਜੁੱਲੀ, ਟਿੱਲੇ ਤੇ ਬੈਠੇ ਨੰਗ ਮਲੰਗ, ਰੱਬ ਨੂੰ ਪਹੁੰਚੇ ਹੋਏ ਮਸਤ ਕਲੰਦਰ ਦੇ ਉਦਾਲੇ ਦਰਸ਼ਨ ਕਰਨ ਵਾਲਿਆਂ ਦੀ ਭੀੜ ਕਈ ਗੁਣਾਂ ਵੱਧ ਹੁੰਦੀ ਹੈ । ਭਗਤੀ, ਸੇਵਾ ਅਥਵਾ

ਬੰਦਗੀ ਅਤੇ ਖਿਦਮਤ ਕਰਦਿਆਂ ਮੱਥੇ ਤੇ ਨੂਰ, ਅਖਾਂ ਵਿਚ ਸਰੂਰ, ਦਿਲ ਵਿਚ ਹਰ ਜੀਵ ਮਾਤ੍ਰ ਲਈ ਰਹਿਮ ਅਤੇ ਪਿਆਰ, ਜਰਵਾਣੇ ਜ਼ਾਲਮਾਂ ਲਈ ਘਿਰਨਾ ਤੇ ਸੋਧਣ ਦੀ ਭਾਵਨਾ ਅਤੇ ਪੀੜਤ ਦੁਖੀਆਂ ਲਈ ਹਮਦਰਦੀ, ਸ਼ਰੀਰ ਵਿਚ ਉੱਦਮ ਅਤੇ ਕਸ਼ਸ਼ ਯਾ ਖਿਚ ਪੈਦਾ ਹੋ ਜਾਂਦੇ ਹਨ। ਜ਼ਾਤ, ਮਜ਼੍ਹਬ, ਧਰਮ ਕਰਮ ਦੇ ਬੰਧਨਾਂ ਤੋਂ ਉਚੇਰੇ ਮੰਡਲਾਂ ਵਿਚ ਬਾਸ ਹੋ ਜਾਂਦਾ ਹੈ। ਇਸ ਦਰਜੇ ਤੇ ਪਹੁੰਚੇ ਹੋਏ ਇਨਸਾਨ ਪਾਸ ਰੂਹਾਨੀ ਸ਼ਾਂਤੀ ਦੀ ਖੋਜ ਕਰਨ ਵਾਲੇ ਜਗਿਆਸੂਆਂ, ਪਰਮਾਤਮਾ ਅਥਵਾ ਖੁਦਾ ਦੇ ਨੂਰ ਦੇ ਦੀਦਾਰ ਕਰਨ ਵਾਲੇ ਅਭਿਆਸੀਆਂ, ਮਨ ਦੀਆਂ ਭਾਵਨਾਵਾਂ ਧਨ, ਦੌਲਤ, ਦੁਨਿਆਵੀ ਇੱਜ਼ਤ ਹਾਸਲ ਕਰਨ ਵਾਲੇ ਅਭਿਲਾਸ਼ੀਆਂ, ਦਰਸ਼ਨ ਦੀਦਾਰ ਕਰਕੇ ਤਪਤ ਹਿਰਦੇ ਠੰਢੇ ਕਰਨ ਵਾਲੇ ਖੋਜੀ ਵੈਰਾਗੀ ਪੁਰਸ਼ਾਂ ਦੀ ਆਵਾਜਾਈ ਸ਼ੁਰੂ ਹੋ ਜਾਂਦੀ ਹੈ। ਭਾਰਤ ਵਿਚ ਸਦੀਵ ਕਾਲ ਤੋਂ ਇਹੋ ਰੀਤ ਜਾਰੀ ਹੈ। ਪਰੰਪਰਾ ਤੋਂ ਚਲੀ ਆਈ ਇਹ ਰੀਤ ਭਾਰਤੀ ਜੰਤਾ ਦੇ ਜੀਵਨ ਦਾ ਧੁਰਾ ਅਤੇ ਧੁਰਵਾ ਹੈ। ਐਸੇ ਮਹਾਂ ਪੁਰਸ਼ਾਂ ਦੇ ਇਰਦ ਗਿਰਦ ਹਰ ਪ੍ਰਕਾਰ ਦੇ ਆਦਮੀ ਆ ਇਕੱਠੇ ਹੁੰਦੇ ਹਨ।

ਨਾਮ ਜਪਣ, ਭਜਨ ਬੰਦਗੀ ਕਰਨ ਦੀ ਦੀਖਿਆ ਗੁਰੂ ਰਾਮ ਸਿੰਘ ਜੀ ਨੇ ਚੌਦਾਂ ਪੰਦਰਾਂ ਸਾਲ ਪਹਿਲਾਂ

ਗੁਰੂ ਬਾਲਕ ਸਿੰਘ ਜੀ ਹਜਰੋ ਵਾਲਿਆਂ ਪਾਸੋਂ ਲਈ ਹੋਈ ਸੀ। ਇਹ ਉਹ ਸਮਾਂ ਸੀ, ਜਦ ਆਪ ਜੀ ਦੀ ਰਜਮੈਂਟ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਪਿਛੋਂ ਇਕ ਦਫਾ ਲਾਹੌਰ ਤੋਂ ਇਸ ਤਰਫ ਗਈ ਸੀ । ਆਪ ਜੀ ਦੇ ਨਾਲ ਹੋਰ ੨੫–੩੦ ਸਿੰਘਾਂ ਨੇ ਭੀ ਇਸ ਸਮੇਂ ਗੁਰੂ ਬਾਲਕ ਸਿੰਘ ਜੀ ਪਾਸੋਂ ਭਜਨ ਬੰਦਗੀ ਦੀ ਦੀਖਿਆ ਲਈ ਸੀ । ਇਸ ਕਰ ਕੇ ਹੀ ਆਪ ਜੀ ਦੀ ਰਜਮੈਂਟ ਦਾ ਨਾਮ ਭਗਤਾਂ ਵਾਲੀ ਰਜਮੈਂਟ ਪੈ ਗਿਆ ਸੀ । ਇਨ੍ਹਾਂ ਸਾਰੇ ਸੱਜਣਾਂ ਦੇ ਆਪ ਹੀ ਸਿਰਮੌਰ ਆਗੂ ਸਨ ।

ਗੁਰੂ ਰਾਮ ਸਿੰਘ ਜੀ ਦੇ ਪਵਿੱਤ੍ਰ ਅਤੇ ਭਗਤੀਭਾਵ ਨਾਲ ਭਰਪੂਰ ਜੀਵਨ ਦੀਆਂ ਸੋਆਂ ਦੂਰ ਨੇੜੇ ਫੈਲਣੀਆਂ ਸ਼ੁਰੂ ਹੋਈਆਂ ਅਤੇ ਲੌਕੀ ਦਰਸ਼ਨ ਦੀਦਾਰ ਕਰਨ ਬਚਨ, ਬਾਣੀ ਸੁਣਨ ਅਤੇ ਸਿਖਿਆ ਲੈਣ ਲਈ ਔਣੇ ਸ਼ੁਰੂ ਹੋਏ । ਲਾਹੌਰ ਦਰਬਾਰ ਦੀ ਫੋਜੀ ਨੌਕਰੀ ਕਰਨ ਸਮੇਂ ਦੇ ਪੁਰਾਣੇ ਸਾਥੀ ਆਪ ਜੀ ਨੂੰ ਆ ਕੇ ਮਿਲਣ ਲੱਗੇ । ਇਸ ਤੇ ਆਪ ਜੀ ਦੇ ਦਿਲ ਅੰਦਰ ਨਿਰੋਲ ਗੁਰਸਿਖੀ ਫੈਲਾਵਣ, ਖੰਡੇ ਦਾ ਅੰਮ੍ਰਤ ਪ੍ਰਚਾਰ ਕਰਨ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਬਾਣੀਆਂ ਨੂੰ ਆਮ ਪਿੰਡਾਂ ਅਤੇ ਨਗਰਾਂ ਦੇ ਰਹਿਣ ਵਾਲੀ ਪੇਂਡੂ ਜਨਤਾ ਵਿਚ ਪ੍ਰਚਾਰ ਕਰਨ ਦੀ ਤੀਬਰ

ਇਛਿਆ ਹੋਈ ।

ਇਨ੍ਹਾਂ ਮਹਾਨ ਕਾਰਜਾਂ ਨੂੰ ਸਿਰੇ ਚੜ੍ਹਾਣ ਲਈ ਆਪ ਜੀ ਨੇ ਬੜੀ ਦਲੇਰੀ ਅਤੇ ਦ੍ਰਿੜ੍ਹਤਾ ਨਾਲ ਪਹਿਲਾ ਕਦਮ ਚੁਕਿਆ । ਆਪ ਜੀ ਨੇ ਬਾਬਾ ਜਵਾਹਰ ਸਿੰਘ ਜੀ ਪਾਸੋਂ ਖੰਡੇ ਦਾ ਅੰਮ੍ਰਿਤ ਛਕ ਕੇ ਆਪਣੀ ਰਹਿਤ ਮਰਯਾਦਾ ਦੀ ਸੁਧਾਈ ਕੀਤੀ । ਟੱਬਰ ਦੇ ਸਭ ਜੀਆਂ ਨੂੰ ਰਹਿਤ ਮਰਯਾਦਾ ਵਿਚ ਪੱਕੇ ਰਹਿਣ ਦਾ ਹੁਕਮ ਦਿੱਤਾ ਅਤੇ ਆਪਣੇ ਘਰ ਨੂੰ ਇਕ ਆਦਰਸ਼ ਸਿਖ ਪ੍ਰਵਾਰ ਦੀ ਸ਼ਕਲ ਦਿਤੀ ।

ਡੂੰਘੀਆਂ ਸੋਚ ਵਿਚਾਰਾਂ ਪਿਛੋਂ ਆਪ ਜੀ ਨੇ ਇਹੋ ਤੱਤ ਕਢਿਆ ਸੀ ਕਿ ਕੌਮ ਅਤੇ ਦੇਸ਼ ਦੀ ਤਰੱਕੀ ਲਈ ਬਦੇਸ਼ੀ ਹਕੂਮਤ ਦੀ ਗੁਲਾਮੀ ਤੋਂ ਛੁਟਕਾਰਾ ਪਾਉਣਾ ਅਤਿ ਜ਼ਰੂਰੀ ਹੈ । ਸਵਤੰਤਰਤਾ ਹਾਸਲ ਕਰਨ ਲਈ, ਪੇਂਡੂ ਜਨਤਾ ਨੂੰ ਜਗਾ ਕੇ ਉਨ੍ਹਾਂ ਵਿਚ ਤਨ, ਮਨ, ਧਨ ਦੀਆਂ ਕੁਰਬਾਨੀਆਂ ਕਰਨ ਲਈ ਦਲੇਰੀ ਅਤੇ ਉਤਸ਼ਾਹ ਪੈਦਾ ਕੀਤਾ ਜਾਵੇ । ਜਨਤਾ ਦੇ ਭਾਈਚਾਰਕ ਅਤੇ ਸਮਾਜਕ ਜੀਵਨ ਨੂੰ ਉੱਚਾ ਕੀਤਾ ਜਾਵੇ ਤਾਕਿ ਰਾਜਸੀ ਤਾਕਤ ਹਾਸਲ ਕਰਨ ਪਿਛੋਂ ਉਹ ਮੁੜ ਕੌਮਾਂ ਅਤੇ ਦੇਸ਼ਾਂ ਨੂੰ ਬਰਬਾਦ ਕਰਨ ਵਾਲੀਆਂ ਕਾਲੀਆਂ ਕਰਤੂਤਾਂ, ਰਿਸ਼ਵਤਾਂ ਲੈਣੀਆਂ, ਆਪਣਿਆਂ ਨੂੰ ਪਾਲਣਾ, ਅਨਿਆਏ ਕਰਨਾ, ਧੱਕਾ ਅਤੇ ਜ਼ੋਰਾਵਰੀਆਂ ਕਰਨੀਆਂ,

ਗ਼ਰੀਬਾਂ ਦੇ ਦੁਖ ਨ ਸੁਣਨੇ, ਇਕ ਦਮ ਅਮੀਰ ਬਣਨ ਦੀਆਂ ਕੋਸ਼ਸ਼ਾਂ ਵਿਚ ਪ੍ਰਜਾ ਨੂੰ ਲੁਟਣਾ ਆਦਿ ਕਰਨੀਆਂ ਨ ਸ਼ੁਰੂ ਕਰ ਦੇਵਣ । ਉਕਤ ਸ਼ੁਭ ਗੁਣਾਂ ਵਾਲੇ ਪੁਰਸ਼ ਪੈਦਾ ਕਰਨ ਲਈ ਸਭ ਤੋਂ ਪਹਿਲਾਂ ਧਰਮ ਪ੍ਰਚਾਰ ਵਿਦਿਆ, ਫੈਲਾਉਣ ਅਤੇ ਜਨਤਾ ਵਿਚ ਸੋਝੀ ਪੈਦਾ ਕਰਨ ਦੇ ਕੰਮ ਬੁਨਿਆਦੀ ਲੋੜਾਂ ਸਮਝੀਆਂ ਗਈਆਂ। ਇਸ ਕਾਰਯਕਰਮ ਨੂੰ ਅਰੰਭ ਕਰਨ ਲਈ ਪਵਿਤ੍ਰ ਬਸਾਖੀ ਦਾ ਦਿਨ ਨੀਯਤ ਕੀਤਾ ਗਿਆ ।

—:o:—

# ਨਾਮਧਾਰੀ ਲਹਿਰ ਦਾ ਵਿਕਾਸ

## ਧਰਮ ਪ੍ਰਚਾਰ ਦੇ ੬ ਸਾਲ
## (ਸੰਨ ੧੮੫੭ ਤੋਂ ੧੮੬੩)

ਨਾਮਧਾਰੀ ਸਿੰਘਾਂ ਦੇ ਅਕੀਦੇ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨਾਦੇੜ ਸਾਹਿਬ ਜੋਤੀ ਜੋਤ ਨਹੀਂ ਸਮਾਏ ਅਤੇ ਜੀਉਂਦੇ ਹੀ ਘੋੜੇ ਤੇ ਸਵਾਰ ਹੋ ਕੇ ਕਨਾਤਾਂ ਅੰਦਰ ਤਿਆਰ ਕੀਤੀ ਗਈ ਚਿਤਾ ਦੀ ਅਗਨੀ ਵਿਚ ਸਮਾਏ ਜਾਣ ਦੀ ਕਥਾ ਨੂੰ ਸਹੀ ਨਹੀਂ ਮੰਨਦੇ । ਇਸ ਲਈ ਉਹ ਸਿਖ ਗੁਰੂਆਂ ਦੇ ਜੀਵਨਾਂ ਸਬੰਧੀ ਅਜ ਤੋਂ ਸਵਾ ਸੌ ਸਾਲ ਪਹਿਲਾਂ ਲਿਖੀ ਗਈ ਪ੍ਰਮਾਣੀਕ ਪੁਸਤਕ ਗੁਰਪ੍ਰਤਾਪ ਸੂਰਯ ਕਰਤਾ ਮਹਾਂ ਕਵੀ ਸੰਤੋਖ ਸਿੰਘ ਜੀ ਦਾ ਹਵਾਲਾ ਦਿੰਦੇ ਹਨ ।

ਉਹ ਮੰਨਦੇ ਹਨ, ਕਿ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਬਾਲਕ ਸਿੰਘ ਜੀ ਹਜਰੋ ਵਾਲਿਆਂ ਨੂੰ ਦਰਸ਼ਨ ਦੇ ਕੇ ਗੁਰ ਗੱਦੀ ਦਿਤੀ। ਇਸ ਲਈ ਉਹ ਮਸ਼ਹੂਰ ਸਿਖ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਜੀ ਦੀ ਪੁਸਤਕ ਪੰਥ ਪ੍ਰਕਾਸ਼ ਵਿਚੋਂ ਹੇਠ ਲਿਖਿਆ

ਹਵਾਲਾ ਦਿੰਦੇ ਹਨ।*

"ਬਾਲਕ ਮ੍ਰਿਗੇਸ਼ ਤੇ ਵਿਸ਼ੇਸ਼ ਉਪਦੇਸ਼ ਨਾਮ,
ਯਦਿ ਨਰ ਨਾਰੀ ਲੇ ਅਪਾਰੀ ਭਵ ਤੈ ਤਰੇ।
ਔਰ ਇਲਹਾਮ ਕਰਤਾਰ ਕਈ ਬਾਰ ਦਇਓ,
ਨਾਮ ਦੇ ਉਧਾਰ ਕਰ ਜੀਵਨ ਕਾ ਤੂੰ ਖਰੇ।

---

*ਨੋਟ—ਇਤਿਹਾਸਕਾਰ ਨ ਹੀ ਜੱਜ ਹੁੰਦਾ ਹੈ, ਅਤੇ ਨ ਹੀ ਵਕੀਲ। ਉਸ ਨੇ ਜੋ ਕੁਛ ਲਿਖਣਾ ਹੈ, ਆਪਣੀ ਇਤਿਹਾਸਕ ਸਾਮਗਰੀ ਦੇ ਆਧਾਰ ਤੈ ਨੇਕਨੀਯਤੀ ਨਾਲ ਬਗੈਰ ਕਿਸੇ ਪਕਸ਼ਪਾਤ ਦੇ ਇਤੀ......ਹਾ......ਸਾ ਏਹ...ਐਸਾ...ਹੈ ਦੇ ਅਸੂਲ ਨੂੰ ਮੁਖ ਰਖ ਕੇ ਲਿਖਣਾ ਹੈ, ਭਾਵੇਂ ਉਸ ਦਾ ਧਾਰਮਿਕ ਅਕੀਦਾ ਅਤੇ ਸਮਾਜਕ ਦ੍ਰਿਸ਼ਟੀ ਕੋਨ ਕੁਝ ਭੀ ਹੋਵੇ। ਕੈਮਰੇ ਦੀ ਤਸਵੀਰ ਲੈਣ ਵਾਲੀ ਪਲੇਟ ਵਾਕਰ ਸਹੀ ਸਹੀ ਤਸਵੀਰ ਖਿਚਣ ਖਾਤਰ ਉਸ ਨੂੰ ਹਰਪ੍ਰਕਾਰ ਦੀ ਮੈਲ ਤੋਂ ਉੱਚਾ ਹੋਣਾ ਜ਼ਰੂਰੀ ਹੈ। ਇਤਿਹਾਸਕਾਰ ਦਾ ਮੰਤਵ "ਐਸੇ ਹੋਣਾ ਚਾਹੀਦਾ ਹੈ" ਯਾ "ਐਸਾ ਹੋਣਾ ਚਾਹੀਦਾ ਸੀ" ਨੂੰ ਲਿਖ ਕੇ ਆਪਣੇ ਮਨ ਦੇ ਭਾਵ ਦੱਸਣ ਦਾ ਨਹੀਂ ਹੁੰਦਾ, ਬਲਕਿ ਉਹ "ਐਸੇ ਹੋਇਆ" ਯਾ "ਐਸਾ ਹੈ" ਦੱਸ ਕੇ ਆਪਣੀ ਜ਼ਬਾਨ ਵਿਚ ਵਾਕਿਆਤ ਉਲੀਕ ਕੇ ਜਨਤਾ ਦੇ ਅੱਗੇ ਰਖਦਾ ਹੈ।

ਐਪੇ ਗੁਰ ਦਸਮ ਦਰਸ ਦੇ ਜੁ ਕਹਿਓ ਤਾਹਿ,
ਮੇਰੋ ਅਵਤਾਰ ਅੰਸ ਰਾਮ ਸਿੰਘ ਹ੍ਵੈ ਭਰੇ।
ਯਾਹੀ ਹੇਤ ਤਾਹਿੰ ਔਰ ਕਾਹਿੰ ਮਨਿ ਨਾਹਿੰ,
ਨਿਜ ਸਕਤਿ ਰਖਾਈ ਗੁਰ ਵਾਕ ਦਿਢ ਥੇ ਧਰੇ।''

ਗੁਰੂ ਬਾਲਕ ਸਿੰਘ ਜੀ ਦਾ ਜਨਮ ਪਿੰਡ ਛੋਈ ਜ਼ਿਲਾ ਅਟਕ ਵਿਖੇ ਹੋਇਆ। ਜਵਾਨ ਅਵਸਥਾ ਹੋਵਣ ਤੇ ਆਪ ਹਜਰੋ ਤਸ਼ਰੀਫ ਲੈ ਆਏ। ਆਪ ਜੀ ਭਜਨ, ਬੰਦਗੀ ਕਰਨ ਵਾਲੇ ਤਿਆਗੀ ਮਹਾਂਪੁਰਸ਼ ਸਨ।

ਆਪ ਜੀ ਨੇ ਜਵਾਨੀ ਦੀ ਉਮਰ ਵਿਚ ਸਿਖੀ ਧਰਮ ਪ੍ਰਚਾਰ ਕਰਨਾ ਅਰੰਭ ਕੀਤਾ। ਗੁਰੂ ਰਾਮ ਸਿੰਘ ਜੀ ਨੇ ਆਪ ਜੀ ਦੇ ਦਰਸ਼ਨ ਹਜਰੋ ਵਿਖੇ ਕੀਤੇ ਅਤੇ ਆਪ ਜੀ ਤੋਂ ਨਾਮ ਦੀਖਿਆ, ਭਜਨ ਬੰਦਗੀ ਦੀ ਬਖਸ਼ਸ਼ ਪਰਾਪਤ ਕੀਤੀ। ਨਾਲ ਦੀ ਨਾਲ ਹੀ ਗੁਰੂ ਬਾਲਕ ਸਿੰਘ ਜੀ ਨੇ ਆਪ ਜੀ ਨੂੰ ਗੁਰ ਗੱਦੀ ਦੇਕੇ ਧਰਮ ਪ੍ਰਚਾਰ ਕਰਨ ਦੀ ਆਗਿਆ ਦਿਤੀ। ੧੪–੧੫ ਸਾਲ ਦੀ ਭਜਨ ਬੰਦਗੀ ਅਤੇ ਕਰੜੀ ਤਪਸਿਆ ਵਾਲਾ ਜੀਵਨ ਬਿਤਾਨ ਪਿਛੋਂ ਗੁਰੂ ਰਾਮ ਸਿੰਘ ਜੀ ਨੇ ਗੁਰੂ ਬਾਲਕ ਸਿੰਘ ਜੀ ਦੇ ਹੁਕਮ ਅਨੁਸਾਰ ਧਰਮ ਪ੍ਰਚਾਰ ਨੂੰ ਆਪਣੇ ਜੀਵਨ ਦਾ ਮਨੋਰਥ ਬਣਾ ਕੇ ਇਸ ਮਹਾਨ ਕਾਰਜ ਨੂੰ ਅਰੰਭ ਕੀਤਾ।

੧ ਬਸਾਖ ਸੰਮਤ ੧੯੧੪ (ਯਾ ਅਪ੍ਰੈਲ ੧੮੫੭) ਵਾਲੇ ਪਵਿਤ੍ਰ ਦਿਹਾੜੇ ਗੁਰੂ ਰਾਮ ਸਿੰਘ ਜੀ ਨੇ ਆਪਣੇ ਪਿੰਡ ਭੈਣੀ ਵਿਖੇ ਹੀ ਖੰਡੇ ਦਾ ਅੰਮ੍ਰਿਤ ਤਿਆਰ ਕੀਤਾ। ਭਾਈ ਕਾਹਨ ਸਿੰਘ ਨਿਹੰਗ, ਲਾਭ ਸਿੰਘ ਰਾਗੀ, ਭਾਈ ਆਤਮਾ ਸਿੰਘ, ਭਾਈ ਨੈਣਾਂ ਸਿੰਘ ਅਤੇ ਭਾਈ ਸੁਧ ਸਿੰਘ, ਇਨ੍ਹਾਂ ਪੰਜਾਂ ਸਿੰਘਾਂ ਨੂੰ ਅੰਮ੍ਰਿਤ ਛਕਾ ਕੇ ਸਿਖ ਧਰਮ ਦੇ ਨਿਯਮਕ ਸਿਧਾਂਤਾਂ, ਸਿਖੀ ਰਹਿਤ ਮਰਯਾਦਾ ਅਤੇ ਸਿਖੀ ਆਚਰਨ ਤੇ ਦ੍ਰਿੜ ਰਹਿ ਕੇ ਜੀਵਨ ਬਤੀਤ ਕਰਨ ਦੀਆਂ ਹਦਾਇਤਾਂ ਕੀਤੀਆਂ। ਆਮ ਜਨਤਾ ਨੂੰ ਖੰਡੇ ਦਾ ਅੰਮ੍ਰਿਤ ਛਕੌਣ ਦੀ ਰੀਤੀ ਤਕਰੀਬਨ ਲੋਪ ਹੋ ਗਈ ਸੀ। ਖੰਡੇ ਦੇ ਅੰਮ੍ਰਿਤ ਦੇ ਅਭਿਲਾਸ਼ੀ ਸੱਜਣ ਵੱਡੇ ਵੱਡੇ ਗੁਰਦੁਆਰਿਆਂ ਅਕਾਲ ਤਖਤ ਅੰਮ੍ਰਿਤਸਰ, ਅਨੰਦਪੁਰ ਸਾਹਿਬ, ਮੁਕਤਸਰ ਸਾਹਿਬ, ਦਮਦਮਾ ਸਾਹਿਬ, ਪਟਣਾ ਸਾਹਿਬ ਅਤੇ ਨਾਂਦੇੜ ਸਾਹਿਬ ਹੀ ਜਾ ਕੇ ਅੰਮ੍ਰਿਤ ਛਕਦੇ ਸਨ। ਇਸਤ੍ਰੀਆਂ ਨੂੰ ਖੰਡੇ ਦਾ ਅੰਮ੍ਰਿਤ ਬਿਲਕੁਲ ਨਹੀਂ ਛਕਾਇਆ ਜਾਂਦਾ ਸੀ। ਪਿੰਡਾਂ ਵਿਚ ਅੰਮ੍ਰਿਤ ਦਾ ਬਾਟਾ ਤਿਆਰ ਕਰਨ ਲਈ ਪੰਜ ਪਿਆਰੇ ਹੀ ਲੱਭਣੇ ਮੁਸ਼ਕਲ ਸਨ। ਨਾਲ ਦੀ ਨਾਲ ਤਖਤਾਂ ਦੇ ਪੁਜਾਰੀ ਤੇ ਐਸੇ ਗੁਰਦੁਆਰਿਆਂ ਦੇ ਮਹੰਤ ਇਹ ਗੱਲ ਨਹੀਂ ਚਾਹੁੰਦੇ ਸਨ ਕਿ ਅੰਮ੍ਰਿਤ ਪ੍ਰਚਾਰ ਕਰਨ ਦੀ ਇਸ ਪ੍ਰਕਾਰ ਖੁਲ੍ਹ ਦੇ ਦਿਤੀ

ਜਾਵੇ, ਕਿਉਂਕਿ ਇਸ ਨਾਲ ਉਨ੍ਹਾਂ ਦੀ ਅੰਮ੍ਰਿਤ ਛਕੌਣ ਦੀ ਦਖਸ਼ਨਾਂ ਯਾ ਆਮਦਨੀ ਵਿਚ ਘਾਟਾ ਪੈਂਦਾ ਸੀ। ਆਪ ਜੀ ਨੇ ਉਸ ਸਮੇਂ ਦੇ ਪੁਜਾਰੀਆਂ, ਮਹੰਤਾਂ, ਸੋਢੀਆਂ, ਬੇਦੀਆਂ, ਨਿਰਮਲੇ ਅਤੇ ਉਦਾ-ਸੀਆਂ ਆਦਿ ਦੀ ਵਿਰੋਧਤਾ ਦੀ ਪ੍ਰਵਾਹ ਨ ਕਰਦੇ ਹੋਏ ਪਿੰਡਾਂ ਵਿਚ ਰਹਿੰਦੇ ਖੇਤੀ ਆਦਿ ਦੇ ਕੰਮਾਂ ਵਿਚ ਲੱਗੇ ਹੋਏ, ਜ਼ਬਾਨੀ ਬਾਣੀਆਂ ਕੰਠ ਰਖਣ ਵਾਲੇ ਸੱਜਣਾਂ ਨੂੰ ਖੰਡੇ ਦਾ ਅੰਮ੍ਰਿਤ ਤਿਆਰ ਕਰਕੇ, ਬਿਨਾਂ ਦਾਨ ਦਖਸ਼ਨਾਂ ਲਏ ਪੇਂਡੂ ਜਨਤਾ ਨੂੰ ਅੰਮ੍ਰਿਤ ਛਕੌਣ ਦੀ ਰੀਤ ਨੂੰ ਚਲਾਇਆ । ਹਿੰਦੂਆਂ ਅਤੇ ਕੇਸਾਂ ਵਾਲੇ ਜੱਟਾਂ ਨੂੰ ਕੇਵਲ ਇਕ ਅਕਾਲ ਤੇ ਭਰੋਸਾ ਰਖਕੇ ਜੀਵਨ ਬਤੀਤ ਕਰਨ ਦਾ ਉਪਦੇਸ਼ ਦਿਤਾ । ਮੁਸਲਮਾਨ ਪੀਰਾਂ ਫਕੀਰਾਂ ਦੇ ਮਜ਼ਾਰਾਂ ਅਤੇ ਕਬਰਾਂ ਤੇ ਜਾ ਕੇ ਮੰਨਤਾਂ ਮੰਨਣ, ਬਕਰੇ ਚੜ੍ਹੌਣ ਅਤੇ ਚੂਰਮੇ ਵੰਡਣ ਦੇ ਭੈੜੇ ਰਵਾਜ ਨੂੰ ਤਿਆਗਣ ਦਾ ਪ੍ਰਚਾਰ ਕੀਤਾ । ਮਾਤਾ, ਗੁੱਗਾ, ਭੈਰੋਂ ਆਦਿ ਦੇ ਥਾਨਾਂ ਅਤੇ ਦੇਵੀ ਦੁਆਲਿਆਂ ਵਿਚ ਜਾ ਕੇ ਪੱਥਰ ਪੂਜਾ ਅਤੇ ਮੂਰਤੀ ਪੂਜਾ ਦਾ ਉੱਕਾ ਤਿਆਗ ਕਰਨ ਦੀ ਨਸੀਹਤ ਕੀਤੀ । ਆਪਸ ਵਿਚ ਮਿਲ ਬੈਠਣ, ਬਾਣੀ ਪੜ੍ਹਣ, ਸੁਣਨ ਅਤੇ ਧਾਰਨ ਕਰਨ ਲਈ ਜਨਤਾ ਨੂੰ ਪਰੇਰਿਆ । ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇ ਪਾਠ ਕਰਕੇ ਭੋਗ ਪਾਵਣ ਲਈ ਹਦਾ-

ਇਤਾਂ ਕੀਤੀਆਂ। ਢੋਲਕ, ਛੈਣੇ, ਖੜਤਾਲਾਂ, ਪੇਂਡੂ ਜਨਤਾ ਦੇ ਸਾਜ਼ਾਂ ਨਾਲ ਆਸਾ ਜੀ ਦੀ ਵਾਰ ਅਤੇ ਸ਼ਬਦ ਪੜ੍ਹਣ ਦੇ ਰਵਾਜ ਨੂੰ ਹੱਦੋਂ ਵਧ ਤਰੱਕੀ ਦਿਤੀ । ਕੇਵਲ ਸ੍ਰੀ ਗੁਰੁ ਗ੍ਰੰਥ ਸਾਹਿਬ ਜੀ ਦੀ ਬਾਣੀ ਅਤੇ ਦਸਵੇਂ ਗੁਰੂ ਸਾਹਿਬ ਜੀ ਦੀ ਬਾਣੀ ਨੂੰ ਹੀ ਧੁਰ ਕੀ ਬਾਣੀ ਅਤੇ ਪ੍ਰਮਾਣੀਕ ਮੰਨਣ ਦਾ ਪ੍ਰਚਾਰ ਕੀਤਾ। ਹਰ ਇਕ ਸਿਖ ਸਿਖਣੀ ਨੂੰ ਨਿਤਨੇਮ ਦੀਆਂ ਘਟ ਤੋਂ ਘਟ ਪੰਜ ਬਾਣੀਆਂ ਜ਼ਬਾਨੀ ਯਾਦ ਕਰਨ ਅਤੇ ਪਾਠ ਕਰਨ ਲਈ ਪਰੇਰਨਾ ਕੀਤੀ ਅਤੇ ਨਾਮ ਜਪਣ, ਭਜਨ ਬੰਦਗੀ ਕਰਨ ਤੇ ਜ਼ੋਰ ਦਿਤਾ। ਭਾਈ ਰਾਏ ਸਿੰਘ ਇਕ ਪਰੇਮੀ ਸਿਖ ਵਿਦਵਾਨ ਨੂੰ ਸ੍ਰੀ ਹਜ਼ੂਰ ਸਾਹਿਬ ਅਬਚਲਨਗਰ ਦੱਖਣ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਤੋਂ ਚਲੀ ਆ ਰਹੀ ਰਹਿਤ ਮਰਯਾਦਾ ਨੂੰ ਲਿਖ ਕੇ ਲਿਆਵਣ ਲਈ ਭੇਜਿਆ ।

ਖੰਡੇ ਦੇ ਅੰਮ੍ਰਤ ਨਾਲ ਪੰਜ ਕਕਾਰਾਂ, ਕੇਸ, ਕੰਘਾ, ਕੜਾ, ਕਛਹਿਰਾ, ਕ੍ਰਿਪਾਨ ਦੀ ਰਹਿਤ ਰਖਣ ਲਈ ਕਰੜੀ ਪਾਬੰਦੀ ਲਾਈ ਅਤੇ ਇਨ੍ਹਾਂ ਦੇ ਧਾਰਨ ਕਰਨ ਲਈ ਹਰ ਇਕ ਸਿਖ ਮਾਤਰ ਨੂੰ ਪਰੇਰਨਾ ਕੀਤੀ। ਅੰਗਰੇਜ਼ਾਂ ਨੇ ਪੰਜਾਬ ਤੇ ਕਬਜ਼ਾ ਕਰਦਿਆਂ ਸਾਰ ਹੀ ਪੰਜਾਬ ਵਿਚ ਹਥਿਆਰ ਨ ਰਖਣ ਦਾ ਕਾਨੂਨ ਜਾਰੀ ਕਰ ਦਿਤਾ ਸੀ । ਇਸ ਅਨੁਸਾਰ

ਕੇਵਲ ਖਾਸ ਖਾਸ ਖਾਨਦਾਨਾਂ ਦੇ ਬੰਦਿਆਂ ਨੂੰ ਛੱਡ ਕੇ ਕੋਈ ਆਦਮੀ ਭੀ ਬਿਨਾਂ ਲਾਈਸੈਂਸ ਤੋਂ ਹਥਿਆਰ ਨਹੀਂ ਰਖ ਸਕਦਾ ਸੀ। ਸਿੱਖਾਂ ਦਾ ਧਾਰਮਿਕ ਚਿਨ੍ਹ ਕ੍ਰਿਪਾਨ ਯਾ ਤਲਵਾਰ ਭੀ ਇਸੀ ਕਾਨੂਨ ਦੇ ਮਾਤੈਹਤ ਬਗੈਰ ਲਾਈਸੈਂਸ ਤੋਂ ਕਿਸੇ ਹੋਰ ਨੂੰ ਰੱਖਣ ਯਾ ਪਹਿਨਣ ਦੀ ਇਜਾਜ਼ਤ ਨਹੀਂ ਸੀ। ਆਪ ਜੀ ਨੇ ਸਮੇਂ ਨੂੰ ਵੀਚਾਰਦੇ ਹੋਏ ਇਹੋ ਮੁਨਾਸਬ ਸਮਝਿਆ ਕਿ ਇਸ ਮੁਆਮਲੇ ਤੇ ਦੇਸ਼ ਦੀ ਨਵੀਂ ਵਦੇਸ਼ੀ ਸਰਕਾਰ ਅੰਗਰੇਜ਼ੀ ਨਾਲ ਸਿੱਧੀ ਟੱਕਰ ਨ ਲਈ ਜਾਏ। ਸਿਖਾਂ ਨੂੰ ਕ੍ਰਿਪਾਨ ਦੀ ਥਾਂ ਚੰਗਾ ਮੋਟਾ ਬਾਂਸ ਦਾ ਖੂੰਡਾ ਯਾ ਲੋਹੇ ਦੇ ਬੰਦਾਂ ਵਾਲੀ ਚੰਗੀ ਭਾਰੀ ਡਾਂਗ ਯਾ ਲਾਠੀ ਯਾ ਸਫਾਜੰਗ ਰਖਣ ਲਈ ਅਤੇ ਗਤਕੇ, ਲਾਠੀ ਦੇ ਹੱਥ ਸਿਖਣ ਲਈ ਹਦਾਇਤਾਂ ਕੀਤੀਆਂ। ਚੰਗੀ ਨਸਲ ਦੇ ਘੋੜੇ ਪਾਲਣ, ਸਿਖਣ, ਘੋੜੇ ਰੱਖਣ ਅਤੇ ਘੋੜੇ ਦੀ ਸਵਾਰੀ ਕਰਨ ਲਈ ਭੀ ਕਿਹਾ ਗਿਆ। ਦੇਸ਼ ਵਿਚੋਂ ਅੰਗਰੇਜ਼ੀ ਸਰਕਾਰ ਵਲੋਂ ਜਾਰੀ ਕੀਤੀ ਗਈ ਗਊ ਹੱਤਯਾ ਹਟੌਣ ਲਈ ਜਤਨ ਕਰਨ ਲਈ ਭੀ ਪ੍ਰਚਾਰ ਕੀਤਾ ਗਿਆ।

ਸ਼ਰੀਰ ਨੂੰ ਰਿਸ਼ਟ ਪੁਸ਼ਟ, ਨਰੋਆ ਅਤੇ ਚੜ੍ਹ-ਦੀਆਂ ਕਲਾਂ ਵਿਚ ਰਖਣ ਲਈ ਸਰੀਰਕ ਸਫਾਈ ਤੇ ਬਹੁਤ ਜ਼ੋਰ ਦਿਤਾ। ਇਕ ਪਹਿਰ ਰਾਤ ਰਹਿੰਦਿਆਂ

ਉਠ ਕੇ ਹਰ ਰੋਜ਼ ਸਣੇ ਕੇਸੀਂ ਇਸ਼ਨਾਨ ਕਰਨ, ਦਾਤਨ ਕਰਨ ਅਤੇ ਸਾਫ ਬਸਤਰ ਪਹਿਨਣ ਦੀ ਰੀਤ ਚਲਾਈ । ਭਾਈ ਅਤਰ ਸਿੰਘ ਜੀ ਦੇ ਜ਼ਿਮੇ ਭਜਨ ਪੁਛਣ ਵਾਲੇ ਸਜਣ ਦੇ ਦੰਦਾਂ ਦੀ ਸਫਾਈ ਦੇਖਣ ਦੀ ਡਿਊਟੀ ਸੀ । ਦੁਧ, ਘਿਓ ਖਾਣ ਲਈ ਚੰਗੀਆਂ ਲਵੇਰੀਆਂ ਗਊਆਂ, ਮੱਝਾਂ ਅਥਵਾ ਦੇਸ਼ ਦੇ ਪਸ਼ੂ ਧਨ ਨੂੰ ਪਾਲਣ ਅਤੇ ਸਾਂਭਣ ਲਈ ਆਪ ਜੀ ਨੇ ਖੁਦ ਮਸਾਲ ਪੈਦਾ ਕੀਤੀ ।

ਮਾਸ, ਸ਼ਰਾਬ, ਚੋਰੀ ਯਾਰੀ, ਝੂਠ, ਨਿੰਦਿਆ, ਠੱਗੀ, ਧੋਖਾ ਆਦਿ ਬੁਰਾਈਆਂ ਨੂੰ ਛੱਡਣ ਦਾ ਉਪਦੇਸ਼ ਵਿੱਤਾ ।

ਇਸਤਰੀਆਂ ਨੂੰ ਖੰਡੇ ਦਾ ਅੰਮ੍ਰਿਤ ਛਕਣ, ਨਾਮ ਜਪਣ, ਭਜਨ ਬੰਦਗੀ ਕਰਨ, ਮਰਦਾਂ ਦੇ ਨਾਲ ਹੀ ਦੀਵਾਨ ਵਿਚ ਬੈਠ ਕੇ ਸ਼ਬਦ ਬਾਣੀ ਪੜ੍ਹਣ ਸੁਣਨ ਦੇ ਅਧਿਕਾਰਾਂ ਦੀ ਲੋਪ ਹੋਈ ਸਿਖ ਰੀਤੀ ਨੂੰ ਸੁਰਜੀਤ ਕੀਤਾ । ਘੁੰਡ ਯਾ ਪਰਦੇ ਦੇ ਬੁਰੇ ਰਵਾਜ ਨੂੰ ਤਿਆਗਣ, ਘਰ ਦਾ ਸਾਰਾ ਕੰਮ ਹੱਥੀਂ ਕਰਨ, ਪਤੀ ਦੀ ਆਗਿਆ ਵਿਚ ਰਹਿਣ, ਉਸ ਦੀ ਸੇਵਾ ਕਰਨ, ਘਰ ਆਏ ਅਤਿਥੀ ਅਤੇ ਸਿਖ ਨੂੰ ਯਥਾਸ਼ਕਤਿ ਭੋਜਨ, ਬਸਤ੍ਰ ਦੇਵਨ, ਆਦਿ ਸ਼ੁਭ ਗੁਣਾਂ ਦੀ ਪਾਲਨਾ ਕਰਨ ਦਾ ਹੁਕਮ ਦਿਤਾ। ਜੰਮਦੀਆਂ ਹੀ ਕੁੜੀਆਂ ਮਾਰਨ, ਉਨ੍ਹਾਂ ਦਾ ਮੁੱਲ ਲੈ ਕੇ ਬੁੱਢੇ ਰੋਗੀ, ਦਰਿਦ੍ਰੀ,

ਬਦਮਾਸ਼, ਕੁਰਹਿਤੀਏ, ਕੁਕਰਮੀ, ਅਸਿਖ ਨਾਲ ਵਿਆਹ ਕਰਨ, ਵੱਟੇ ਯਾ ਵਟਾਂਦਰੇ ਦੇ ਆਹਮੋ ਸਾਹਮਣੇ ਸਾਕ ਲੈਣ ਦੇਣ ਦੀ ਉੱਕੀ ਹੀ ਮਨਾਹੀ ਕੀਤੀ। ਵਿਆਹ ਸਮੇਂ ਦੀਆਂ ਖਾਨਦਾਨਾਂ ਅਤੇ ਬੰਦਿਆਂ ਨੂੰ ਤਬਾਹ ਕਰ ਦੇਣ ਵਾਲੀਆਂ ਬੁਰਾਈਆਂ, ਚੜ੍ਹਾਵਾ, ਦਾਜ, ਬਾਜੇ, ਅਸਤਬਾਜੀਆਂ, ਤਾਇਫੇ, ਗਵਈਏ, ਮਰਾਸੀ, ਨਕਲੀਏ, ਭਾਂਡ, ਕੰਜਰੀਆਂ, ਸ਼ਰਾਬਾਂ, ਲਾਗ, ਸੁੱਟ ਘੋੜੀਆਂ ਜੋੜੀਆਂ, ਸੱਸਾਂ, ਨਨਾਣਾਂ ਲਈ ਗਹਿਣੇ ਅਤੇ ਤਿਉਰ ਆਦਿ ਨੂੰ ਬਿਲਕੁਲ ਹੀ ਛੱਡ ਦੇਣ ਦਾ ਹੁਕਮ ਦਿੱਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਬੇਦੀ ਗੱਡ ਕੇ ਅਤੇ ਹਵਨ ਕਰਕੇ ਸਿਧੇ ਸਾਦੇ ਤਰੀਕੇ ਨਾਲ ਅਨੰਦ ਕਾਰਜ ਕਰਨ ਦੀ ਰੀਤ ਚਲਾਈ। ਮੌਤ ਪਿੱਛੋਂ ਬੁੱਢੇ ਬੁੱਢੜੀਆਂ ਦੇ ਨੱਕ ਉਚੇ ਕਰਨ, ਪਟੜੀ ਫੇਰ ਗਦੌੜੇ ਫੇਰਨ, ਪਿੰਡ ਨੂੰ ਪੱਕੀ ਰੋਟੀ ਖੁਲਾਉਣ ਯਾ ਕੱਚੀ ਰਸਦ ਦੇਣ ਦੀਆਂ ਭੈੜੀਆਂ ਰਸਮਾਂ ਨੂੰ ਉੱਕਾ ਹੀ ਰੋਕਣ ਲਈ ਪ੍ਰਚਾਰ ਕੀਤਾ। ਵਿਛੜੇ ਸੱਜਣਾਂ ਲਈ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇ ਪਾਠਾਂ ਦੇ ਭੋਗ ਪਾ ਕੇ ਉਨ੍ਹਾਂ ਦੀ ਆਤਮਾਵਾਂ ਲਈ ਅਰਦਾਸਾਂ ਕਰਨ ਦੀ ਰਹੁਰੀਤ ਚਲਾਈ। ਲੜਕੀ ਦੇ ਵਿਆਹ ਕਰਨ ਦੀ ਉਮਰ ਘੱਟੋ ਘੱਟ ੧੬ ਸਾਲ ਮੁਕੱਰਰ ਕੀਤੀ। ਲੜਕੀਆਂ ਨੂੰ ਵਿਦਿਆ ਪੜ੍ਹਾਵਣ ਤੇ ਜ਼ੋਰ ਦਿੱਤਾ।

ਵਿਧਵਾ ਇਸਤਰੀਆਂ ਦੇ ਦੁਬਾਰਾ ਵਿਆਹ ਕਰਨ ਦਾ ਰਵਾਜ ਜਾਰੀ ਕੀਤਾ।

ਆਪ ਜੀ ਦੇ ਧਰਮ ਪ੍ਰਚਾਰ ਸੰਬੰਧੀ ਡਾਕਟਰ ਗੰਡਾ ਸਿੰਘ ਜੀ ਨੇ ਆਪਣੀ ਪੁਸਤਕ "ਕੂਕਿਆਂ ਦੀ ਵਿਥਿਆ" ਦੂਜੀ ਛਾਪ ਦੇ ਪੰਨਾ ੩੫ ਤੇ ਇਸ ਪ੍ਰਕਾਰ ਲਿਖਿਆ ਹੈ।

ਆਪ ਜੀ ਦੇ ਪ੍ਰਚਾਰ ਦਾ ਮੁਖ ਮੰਤਵ ਧਾਰਮਕ ਤੌਰ ਤੇ ਡਾਵਾਂ ਡੋਲ ਹੋ ਰਹੇ ਸਿਖਾਂ ਵਿਚੋਂ ਕੁਰੀਤੀਆਂ ਦੂਰ ਕਰ ਕੇ ਸਿਖੀ ਨੂੰ ਸੁਰਜੀਤ ਰੱਖਣਾ ਸੀ, ਆਪ ਦਾ ਕੰਮ ਇਕ ਸੁਧਾਰਕ ਆਗੂ ਦਾ ਸੀ । ਪ੍ਰਚਾਰ ਦੇ ਦੌਰੇ ਉਤੇ ਜਿਥੇ ਕਿਤੇ ਭੀ ਆਪ ਜਾਂਦੇ, ਸਿਖੀ ਤੋਂ ਦੁਰੇਡੇ ਹੋ ਚੁਕੇ ਹੋਏ ਯਾ ਅਨਮਤਾਂ ਵਿਚੋਂ ਬਣੇ ਹੋਏ ਸ਼ਰਧਾਲੂਆਂ ਨੂੰ ਬਿਨਾਂ ਇਸਤਰੀ ਮਰਦ ਦੇ ਵਿਤਕਰੇ ਦੇ ਖੰਡੇ ਦਾ ਅੰਮ੍ਰਤ ਛਕਾਉਂਦੇ, ਪੰਜ ਕਕਾਰ ਅਤੇ ਖਾਲਸਾ ਰਹਿਤ ਦੇ ਧਾਰਨੀ ਬਣਾਉਂਦੇ ਸਨ । ਆਪ ਸਿਖੀ ਦੇ ਅਭਿਲਾਖੀਆਂ ਵਿਚ ਉਨ੍ਹਾਂ ਦੇ ਪਹਿਲੇ ਮਤ ਯਾ ਜ਼ਾਤ ਦੇ ਕਾਰਣ ਲਈ ਭਿੰਨ ਭੇਦ ਨਹੀਂ ਸਨ ਕਰਦੇ।

ਉਸ ਸਮੇਂ ਦੇ ਇਕ ਵਡੇ ਸਰਕਾਰੀ ਅਫਸਰ ਮਿਸਟਰ ਕਿਨਚੈਂਟ ਨੇ ੧੮੬੩ ਵਿਚ ਕੂਕਿਆਂ ਦੇ ਅਸੂਲਾਂ ਸੰਬੰਧੀ ਇਸ ਪ੍ਰਕਾਰ ਲਿਖਿਆ ਸੀ ।

"ਗੁਰੂ ਗੋਬਿੰਦ ਸਿੰਘ ਦਾ ਗ੍ਰੰਥ ਹੀ ਕੇਵਲ ਸਤਿ ਹੈ ਜੋ ਸੁਰੁਤੀ ਯਾ ਧੁਰ ਕੀ ਬਾਣੀ ਹੈ ਅਤੇ ਕੇਵਲ ਇਹ ਹੀ ਪ੍ਰਚਲਤ ਪਵਿਤ੍ਰ ਲਿਖਤ ਹੈ । ਕੇਵਲ ਗੁਰੂ ਗੋਬਿੰਦ ਸਿੰਘ ਹੀ ਗੁਰੂ ਹੈ । ਹਰ ਪ੍ਰਾਣੀ ਬਿਨਾਂ ਜ਼ਾਤ ਅਤੇ ਧਰਮ ਦੇ ਵਿਤਕਰੇ ਦੇ ਸਿਖ ਬਣ ਸਕਦਾ ਹੈ । ਸੋਢੀ, ਬੇਦੀ, ਮਹੰਤ, ਬਰਾਹਮਣ ਅਤੇ ਇਹੋ ਜਿਹੇ ਹੋਰ ਸਭ ਦੂਸਰੇ (ਗੁਰੂ ਸਦੌਣ ਵਾਲੇ) ਪਖੰਡੀ ਬਹੁਰੂਪੀਏ ਹਨ। ਕਿਉਂਕਿ ਗੁਰੂ ਗੋਬਿੰਦ ਸਿੰਘ ਤੋਂ ਬਿਨਾਂ ਹੋਰ ਕੋਈ ਗੁਰੂ ਨਹੀਂ ਹੈ । ਦੇਵੀ-ਦੁਾਰੇ, ਸ਼ਿਵ-ਦੁਾਲੇ ਤੇ ਮੰਦਰ ਲੁਟ ਦੇ ਸਾਧਨ ਹਨ ਜਿਨ੍ਹਾਂ ਦੀ ਮਾਨਤਾ ਤੇ ਯਾਤ੍ਰਾ ਘਿਰਣਾ ਯੋਗ ਹੈ । ਮੰਦਰਾਂ ਵਿਚ ਮੂਰਤੀਆਂ ਰੱਖਣਾ, ਮੂਰਤੀ ਪੂਜਾ ਕਰਨੀ ਪਰਮਾਤਮਾ ਦੀ ਨਿਰਾਦਰੀ ਹੈ, ਜੋ ਖਿਮਾ ਨਹੀਂ ਕੀਤੀ ਜਾਵੇਗੀ । ਨਵੇਂ ਸਜੇ ਸਿਖਾਂ ਨੂੰ (ਗੁਰੂ) ਗੋਬਿੰਦ ਸਿੰਘ ਦੇ ਗ੍ਰੰਥ ਪੜ੍ਹਨ ਦੀ ਆਗਿਆ ਹੈ ਹੋਰ ਕਿਸੇ ਗ੍ਰੰਥ ਦੀ ਨਹੀਂ ।"

ਸੰਨ ੧੮੬੩ ਦੀਆਂ ਨਾਮਧਾਰੀਆਂ ਸੰਬੰਧੀ ਸਰਕਾਰੀ ਖਬਰਾਂ ਦੀਆਂ ਰਪੋਟਾਂ ਵਿਚ ਆਪ ਜੀ ਦੇ ਧਰਮ ਪ੍ਰਚਾਰ ਸੰਬੰਧੀ ਇਸ ਪ੍ਰਕਾਰ ਲਿਖਿਆ ਹੈ— "ਉਹ ਸਿਖਾਂ ਵਿਚ ਜ਼ਾਤ ਪਾਤ ਦੇ ਭਿੰਨ-ਭੇਤ ਮਿਟਾ ਰਿਹਾ ਹੈ । ਸਭ ਸ਼੍ਰੇਣੀਆਂ ਵਿਚ ਪ੍ਰਸਪਰ ਖੁਲ੍ਹੀਆਂ ਵਿਆਹ ਸ਼ਾਦੀਆਂ ਦੇ ਹੱਕ ਵਿਚ ਹੈ । ਵਿਧਵਾ

ਵਿਆਹ ਕਰਨ ਲਈ ਆਗਿਆ ਕਰਦਾ ਹੈ, ਸ਼ਰਾਬ ਤੇ ਨਸ਼ਿਆਂ ਤੋਂ ਰੋਕਦਾ ਹੈ। ਮਰਦਾਂ ਤੇ ਇਸਤਰੀਆਂ ਵਿਚਕਾਰ ਆਪਸ ਵਿਚ ਖੁਲ੍ਹੇ ਮੇਲ ਜੋਲ ਦਾ ਹਾਮੀ ਹੈ।'' (ਨੋਟ–ਉਕਤ ਭਾਵ ਪਰਦਾ ਰਖਣ ਯਾ ਘੁੰਡ ਕੱਢਣ ਦੀ ਮਨਾਹੀ ਅਤੇ ਦੀਵਾਨਾਂ ਵਿਚ ਇਕੱਠੇ ਬੈਠਣ ਦੀ ਆਗਿਆ ਦੀਆਂ ਰੀਤੀਆਂ ਤੋਂ ਲਿਆ ਗਿਆ ਮਲੂਮ ਦਿੰਦਾ ਹੈ) । ਉਸ ਦੇ ਦੀਵਾਨਾਂ ਵਿਚ ਇਸਤ੍ਰੀਆਂ ਮਰਦ ਖੁਲ੍ਹੇ ਵਿਚਰਦੇ ਹਨ । ਹਜ਼ਾਰਾਂ ਇਸਤ੍ਰੀਆਂ ਅਤੇ ਨੌ-ਜਵਾਨ ਲੜਕੀਆਂ ਉਸ ਦੀ ਸੰਪ੍ਰਦਾਇ ਵਿਚ ਸ਼ਾਮਲ ਹੋਈਆਂ ਹੋਈਆਂ ਹਨ। ਉਹ ਆਪਣੇ ਸੇਵਕਾਂ ਨੂੰ ਪਵਿਤ੍ਰ ਤੇ ਸਤਯਵਾਦੀ ਹੋਣ ਦਾ ਉਪਦੇਸ਼ ਦਿੰਦਾ ਹੈ। ਉਸ ਦੀ ਇਕ ਹਦਾਇਤ ਇਹ ਹੈ–ਇਹ ਚੰਗਾ ਹੈ ਕਿ ਹਰ ਇਕ ਆਦਮੀ ਲਾਠੀ ਸੋਟਾ ਰਖੇ, ਅਤੇ ਉਹ ਸਭ ਰਖਦੇ ਹਨ, ਕੇਵਲ ਗ੍ਰੰਥ ਸਾਹਿਬ ਹੀ ਉਨ੍ਹਾਂ ਦਾ ਪ੍ਰਮਾਣੀਕ ਗ੍ਰੰਥ ਹੈ। ਨਾਮਧਾਰੀਏ ਸਿੰਘਾਂ ਦੀ ਪਛਾਣ ਸਿਰ ਤੇ ਸਿੱਧੀ ਪੱਗ, ਗਲ ਵਿਚ (ਨਾਮ ਜਪਣ ਲਈ ਪਾਈ ਹੋਈ) ਉੱਨ ਦੀ ਮਾਲਾ ਅਤੇ ਆਪਸ ਵਿਚ ਮਿਲਣ ਅਤੇ ਵਿਛੜਣ ਸਮੇਂ ਉੱਚੀ ਉੱਚੀ ਬਾਰ ਬਾਰ ਸਤਿ ਸ੍ਰੀ ਅਕਾਲ ਗਜੌਣ ਦੇ ਬੋਲਿਆਂ ਤੋਂ ਹੁੰਦੀ ਹੈ ।

ਗੁਰੂ ਰਾਮ ਸਿੰਘ ਜੀ ਦੇ ਸਿੱਖੀ ਦੇ ਧਾਰਮਕ, ਸਦਾਚਾਰਕ ਅਤੇ ਸਮਾਜਕ ਨਿਯਮਾਂ ਨੂੰ ਪ੍ਰਚਾਰ

ਕਰਨ ਅਤੇ ਫੈਲਾਉਣ ਦਾ ਬਹੁਤ ਜਲਦੀ ਅਤੇ ਬਹੁਤ ਜ਼ਿਆਦਾ ਅਸਰ ਹੋਇਆ। ਪਿੰਡਾਂ ਦੀ ਆਮ ਜਨਤਾ ਜੱਟ, ਤਰਖਾਣ, ਛੀਂਬੇ, ਅਤੇ ਅਖੌਤੀ ਅਛੂਤ ਜਾਤੀਆਂ ਵਿਚੋਂ ਰਹਿਤੀਏ, ਰਾਮਦਾਸੀਏ, ਚਮਾਰ, ਚੂਹੜੇ ਜਿਨ੍ਹਾਂ ਦੀ ਗਿਣਤੀ ਪਿੰਡਾਂ ਵਿਚ ਉਸ ਸਮੇਂ ਮੁਸਲਮਾਨਾਂ ਨੂੰ ਛੱਡ ਕੇ ਬਾਕੀ ਗਿਣਤੀ ਦਾ ੯੮ ਪ੍ਰਤੀ ਸੈਂਕੜਾ ਸੀ, ਹਜ਼ਾਰਾਂ ਦੀ ਗਿਣਤੀ ਵਿਚ ਅੰਮ੍ਰਿਤ ਛਕ ਕੇ ਕੇਸਾਧਾਰੀ ਸਿੰਘ ਸਜਣੇ ਸ਼ੁਰੂ ਹੋਏ। ਪੰਜਾਬ ਦੇ ਪਿੰਡਾਂ ਵਿਚ ਬਰਾਹਮਣਾਂ ਦੀ ਗਿਣਤੀ ੧੦੦ ਪ੍ਰਤੀ ੨ ਹੀ ਹੁੰਦੀ ਹੈ। ਅਤੇ ਉਹ ਸਦੀਆਂ ਤੋਂ ਹੀ ਜੱਟਾਂ ਦੀ ਜਜਮਾਨੀ ਪਰੋਹਤੀ, ਜੰਮਣ ਅਤੇ ਮੌਤ ਦੇ ਸੰਸਕਾਰ ਕਰਵਾਕੇ, ਇਨ੍ਹਾਂ ਪਾਸੋਂ ਦਾਨ ਦੱਖਣਾ ਲੈ ਕੇ ਜੀਵਨ ਬਿਤਾਂਦੇ ਹਨ। ਨਾਮਧਾਰੀ ਬਣਕੇ ਲੋਕੀਂ ਆਪਣੇ ਸਾਰੇ ਸੰਸਕਾਰ ਗੁਰਮਰਯਾਦਾ ਅਨੁਸਾਰ ਖੁਦ ਹੀ ਕਰਨ ਲਗ ਪਏ, ਯਾ ਗਰੰਥੀਆਂ ਤੋਂ ਕਰਵੌਣ ਲਗ ਪਏ। ਇਸ ਦਾ ਸਿੱਧਾ ਅਸਰ ਬਰਾਹਮਣਾਂ ਦੀ ਉਪਜੀਵਕਾ ਦੇ ਵਸੀਲਿਆਂ ਤੇ ਪਿਆ। ਉਨ੍ਹਾਂ ਨੇ ਆਪਣੀ ਆਮਦਨੀ ਅਤੇ ਮਾਨ ਪ੍ਰਤਿਸ਼ਟਾ ਜਾਂਦੀ ਦੇਖਕੇ ਨਾਮਧਾਰੀਆਂ ਦੀ ਸਖਤ ਵਿਰੋਧਤਾ ਕਰਨੀ ਸ਼ੁਰੂ ਕਰ ਦਿਤੀ। ਲੋਕਾਂ ਨੇ ਬਾਹਮਣਾਂ ਨੂੰ ਮਖੌਲ ਕਰਨ ਵਜੋਂ ਗੀਤ ਬਣਾਏ।

"ਗਈ ਬਾਹਮਣਾ ਤੇਰੇ ਖੀਰ ਹੱਥਾਂ ਚੋਂ"

ਸਰਦਾਰ ਗੰਡਾ ਸਿੰਘ ਜੀ ਨੇ ਆਪ ਜੀ ਦੇ ਪ੍ਰਚਾਰ ਦਾ ਜ਼ਿਕਰ ਕਰਦੇ ਹੋਏ ਲਿਖਿਆ ਹੈ, "ਥਾਉਂ ਥਾਈਂ ਸੋਢੀਆਂ ਬੇਦੀਆਂ ਤੇ ਪਖੰਡੀ ਸਾਧਾਂ ਦੀ ਸਫਾ ਲਪੇਟ ਹੋਣ ਲਗ ਪਈ ਤੇ ਲੋਕ ਖੰਡੇ ਦਾ ਅੰਮ੍ਰਿਤ ਛਕ ਕੇ ਸਿੰਘ ਸਜਣੇ ਸ਼ੁਰੂ ਹੋ ਗਏ। ਇਸ ਤਰ੍ਹਾਂ ਸਿਖੀ ਪ੍ਰਚਾਰ ਦੀ ਲਹਿਰ ਚਲ ਪਈ। (ਪੰਨਾ ੪੧) ਆਪ ਨੇ ਆਪਣਾ ਜੀਵਨ ਹਿੰਦੂ ਬ੍ਰਾਹਮਣਾਂ ਤੇ ਮੁਸਲਮਾਨ ਪੀਰਾਂ ਫਕੀਰਾਂ ਦੇ ਅਸਰ ਨਾਲ ਸਿਖਾਂ ਵਿਚ ਆ ਵੜੀਆਂ ਕੁਰੀਤਾਂ ਨੂੰ ਦੂਰ ਕਰਕੇ ਨਿਰੋਲ ਸਿਖੀ ਦੇ ਪ੍ਰਚਾਰ ਵਲ ਲਾਉਣਾ ਅਰੰਭਿਆ, ਲੋਕਾਂ ਦੇ ਖਿਆਲਾਤ ਵਿਚ ਤਬਦੀਲੀ ਪੈਦਾ ਕਰਨ ਲਈ ਆਪ ਨੇ ਸਭ ਤੋਂ ਪਹਿਲਾਂ ਬ੍ਰਾਹਮਣਾਂ ਅਤੇ ਆਪਣੇ ਆਪ ਨੂੰ ਗੁਰੂ ਕਹਾਉਣ ਵਾਲੇ ਸੋਢੀਆਂ ਬੇਦੀਆਂ ਦੇ ਵਿਰੁਧ ਇਕ ਜ਼ਬਰ-ਦਸਤ ਆਵਾਜ਼ ਉਠਾਈ। (ਪੰਨਾ ੨੪੧)

ਇਸ ਸਮੇਂ ਵਿਚ ਹੀ ਲੋਕਾਂ ਨੇ ਇਹ ਨਵੀਂ ਕਹਾਵਤ ਘੜ ਲਈ–"ਸੱਪੋਂ, ਸੀਹੋਂ, ਸੋਢੀਓਂ ਬਖਸ਼ ਲਈਂ ਕਰਤਾਰ।"

"ਆਪ ਜੀ ਦੇ ਪ੍ਰਚਾਰ ਦਾ ਨਤੀਜਾ ਇਹ ਹੋਇਆ ਕਿ ਅੰਮ੍ਰਿਤਧਾਰੀ ਸਿੰਘਾਂ ਦੇ ਨਾਲ ਨਾਲ ਹਿੰਦੂਆਂ ਵਿਚ ਭੀ ਸਿਖੀ ਲਈ ਸ਼ਰਧਾ ਤੇ ਪਰੇਮ ਵਧਣਾ ਸ਼ੁਰੂ ਹੋ ਗਿਆ ਅਤੇ ਬੇਸ਼ੁਮਾਰ ਹਿੰਦੂ ਗੁਰਮੁਖੀ ਸਿਖਣ,

ਗੁਰਬਾਣੀ ਪੜ੍ਹਣ ਤੇ ਗੁਰੂ ਗ੍ਰੰਥ ਸਾਹਿਬ ਦੇ ਪਾਠ ਕਰਨ ਲਗ ਪਏ। ਇਸ ਤਰ੍ਹਾਂ ਇਹ ਸਹਿਜੇ ਸਿਖੀ ਵਲ ਖਿਚੇ ਆਉਣ ਲਗ ਪਏ ਤੇ ਕਈਆਂ ਨੇ, ਜੋ ਵਡੇਰੀ ਉਮਰ ਯਾ ਬ੍ਰਾਹਮਣੀ ਅਸਰ ਦੇ ਬਹੁਤ ਜ਼ਿਆਦਾ ਹੋਣ ਕਰਕੇ ਆਪ ਪੂਰਣ ਕੇਸਾਧਾਰੀ ਤੇ ਰਹਿਤਵਾਨ ਨ ਹੋ ਸਕੇ, ਅਪਣੇ ਅਕਾਲੇ ਪੋਚ ਨੂੰ ਸਿੰਘ ਸਜਾਉਣਾ ਸ਼ੁਰੂ ਕਰ ਦਿਤਾ। ਇਸ ਤਰ੍ਹਾਂ ਜਿਥੇ ਸਿੰਘਾਂ ਦੀ ਗਿਣਤੀ ਵਧਣੀ ਸ਼ੁਰੂ ਹੋ ਗਈ ਉਥੇ ਸਹਿਜਧਾਰੀ ਸਿਖਾਂ ਦੀ ਗਿਣਤੀ ਭੀ ਚੋਖੀ ਹੋ ਗਈ ।............ਹਿੰਦੂਆਂ ਵਿਚ ਭੀ ਇਸ ਤਰ੍ਹਾਂ ਸਿਖੀ ਲਈ ਪ੍ਰੇਮ ਦੀ ਲਹਿਰ ਚਲਾ ਦੇਣ ਦਾ ਸਿਹਰਾ ਬਾਬਾ ਰਾਮ ਸਿੰਘ ਜੀ ਦੇ ਸਿਰ ਹੈ। (ਹਵਾਲਾ ਕੂਕਿਆਂ ਦੀ ਵਿਥਿਆ ਪੰਨਾ ੩੪੪)

ਗੁਰੂ ਰਾਮ ਸਿੰਘ ਜੀ ਨੇ ਸਿਖੀ ਧਰਮ, ਸੇਵਾ, ਪਰਉਪਕਾਰ, ਸਵਛ ਰਹਿਣੀ, ਸਦਾਚਾਰ ਭਰੀ ਬਹਿਣੀ, ਸੱਚ ਕਹਿਣੀ ਅਤੇ ਨਿਰਮਲ ਕਰਨੀ ਦੀਆਂ ਉੱਚੀਆਂ ਸਿਕਸ਼ਾਵਾਂ ਦਿਤੀਆਂ । ਕੁਰੀਤੀਆਂ ਅਤੇ ਭੈੜੇ ਰਵਾਜਾਂ ਤੋਂ ਸਾਫ ਕਰ ਕੇ ਸਾਦਾ ਜੀਵਨ ਬਿਤੋਣ ਦੀਆਂ ਜਾਚਾਂ ਦੱਸੀਆਂ । ਆਪ ਜੀ ਦਾ ਇਹ ਪੱਕਾ ਨਿਸਚਾ ਸੀ, ਕਿ ਕੋਈ ਭੀ ਦੇਸ਼ ਯਾ ਕੌਮ ਸਿਆਸੀ ਤੌਰ ਤੇ ਪ੍ਰਾਧੀਨ ਯਾ ਗੁਲਾਮ ਰਹਿਕੇ ਆਤਮਿਕ, ਸਮਾਜਕ ਅਤੇ ਆਰਥਿਕ ਤਰੱਕੀ ਨਹੀਂ

ਕਰ ਸਕਦਾ । ਕੌਮੀ ਤਰੱਕੀ ਲਈ ਸਭ ਤੋਂ ਪਹਿਲੋਂ ਇਹ ਜ਼ਰੂਰੀ ਹੈ ਕਿ ਸਮਾਜ ਦਾ ਹਰ ਇਕ ਇਨਸਾਨ ਆਪਣੀ ਰੋਜ਼ੀ ਕਮੌਣ ਦੇ ਵਸੀ-ਲਿਆਂ ਵਿਚ ਕਿਸੇ ਹੋਰ ਦਾ ਦਾਸ ਨ ਹੋਵੇ। ਉਸ ਪਾਸ ਸ਼ਰੀਰਕ ਬਲ, ਅਕਲ, ਸਾਹਸ, ਨਰੋਆ ਸ਼ਰੀਰ, ਮਿਹਨਤ ਕਰਨ ਦੀ ਆਦਤ ਹੁੰਦਿਆਂ ਹੋਇਆਂ, ਉਹ ਉਪਜੀਵਕਾ ਹਾਸਲ ਕਰਨ ਲਈ ਕਿਸੇ ਧਨਾਢ ਅਤੇ ਸ਼ਾਹੂਕਾਰ ਦਾ ਮੁਥਾਜ ਨਾ ਹੋਵੇ। ਆਪ ਜੀ ਦਾ ਉਪਦੇਸ਼ ਸੀ ਕਿ ਹਰ ਇਕ ਆਦਮੀ ਹੱਥੀਂ ਮਿਹਨਤ ਕਰਕੇ ਜੀਵਨ ਬਿਤਾਵੇ। ਕੋਈ ਵੇਹਲਾ ਨ ਰਹੇ। ਨ ਹੀ ਧਰਮ ਦੇ ਨਾਮ ਤੇ ਅਤੇ ਨ ਹੀ ਧਨੀ ਹੋਵਣ ਦੀ ਹੈਸੀਅਤ ਵਿਚ। ਧੋਖੇ ਨਾਲ ਧੰਨ ਇਕੱਠਾ ਕਰਕੇ ਇਤਨੇ ਉੱਚੇ ਬਣਨ ਦੀ ਕੋਸ਼ਸ਼ ਨ ਕਰੋ ਕਿ ਨਾਲ ਰਹਿਣ ਵਾਲੇ ਹਜ਼ਾਰਾਂ ਗ਼ਰੀਬਾਂ ਦੀਆਂ ਟੁਟੀਆਂ ਛੰਨਾਂ ਦੇ ਕੋਲ ਤੁਹਾਡਾ ਹੀ ਇਕੋ ਇਕ ਮਹਿਲ ਹੋਵੇ। ਇਸ ਕੋਸ਼ਸ਼ ਵਿਚ ਜੀਵਨ ਬਤੀਤ ਨ ਕਰੋ ਕਿ ਸਭ ਦਾ ਧੰਨ ਇਕਠਾ ਕਰਕੇ ਧਜਾ ਲਾਕੇ ਉਸ ਉਪਰ ਜੋਤਾਂ ਜਗਾਈਆਂ ਜਾਨ। ਸਗੋਂ ਇਹ ਉੱਦਮ ਕਰੋ ਕਿ ਗਰੀਬ ਬੰਦੇ ਦਰਿੱਦਰਤਾ ਦੇ ਚਿੱਕੜ ਵਿਚੋਂ ਨਿਕਲ ਕੇ ਇਨਸਾਨੀ ਭਾਈਚਾਰੇ ਵਿਚ ਤੁਹਾਡੇ ਨਾਲ ਇਕ ਸਨਮਾਨ ਵਾਲੀ ਥਾਂ ਤੇ ਖਲੋ ਸਕਨ। ਧੰਨ, ਜਾਇਦਾਦ, ਵਿਦਿਆ, ਜਪ, ਤਪ, ਭਜਨ

ਬੰਦਗੀ ਆਦਿ ਤੋਂ ਪ੍ਰਾਪਤ ਫੋਕੀ ਵਡਿਆਈ ਨੂੰ ਤੋੜਨ ਲਈ ਇਹ ਰਵਾਜ ਚਲਾਇਆ ਕਿ ਮਿਲਣ ਸਮੇਂ ਇਕ ਨਾਮਧਾਰੀ ਦੂਸਰੇ ਨਾਮਧਾਰੀ ਦੇ ਚਰਨਾਂ ਨੂੰ ਜ਼ਰੂਰ ਹੱਥ ਲਾਵੇ। ਆਪ ਜੀ ਦੇ ਖਿਆਲਾਂ ਅਨੁਸਾਰ ਸਮਾਜ ਸਮਾਨਤਾ ਦਾ ਯੁਗ ਲਿਆਉਣ ਲਈ ਇਹ ਜ਼ਰੂਰੀ ਹੈ ਕਿ ਵਡਿਆਂ ਨੂੰ ਨੀਵੀਂ ਪੱਧਰ ਤੇ ਲਿਆਂਦਾ ਜਾਵੇ ਅਤੇ ਨੀਂਵਿਆਂ ਨੂੰ ਚੁੱਕ ਕੇ ਉੱਚੀ ਥਾਂ ਤੇ ਲਿਆ ਖੜਾ ਕੀਤਾ ਜਾਵੇ ।

ਆਪਣੀ ਪਿਆਰੀ ਮਾਤ੍ਰੀ ਭੂਮੀ ਭਾਰਤ ਨੂੰ ਵਦੇਸ਼ੀ ਅੰਗਰੇਜ਼ ਹਾਕਮਾਂ ਦੀ ਗੁਲਾਮੀ ਤੋਂ ਛੁੜਾਉਣ ਲਈ ਆਪ ਜੀ ਨੇ ਸੋਚਾਂ ਵੀਚਾਰਾਂ ਪਿਛੋਂ ਇਸ ਪ੍ਰਕਾਰ ਦਾ ਕਾਰਜਕਰਮ ਹਿੰਦੁਸਤਾਨੀ ਜਨਤਾ ਦੇ ਅਗੇ ਰਖਿਆ ਅਤੇ ਨਾਮਧਾਰੀਆਂ ਨੂੰ ਸਦਾ ਲਈ ਇਸ ਤੇ ਚਲਣ ਲਈ ਸਖਤ ਹੁਕਮ ਜਾਰੀ ਕੀਤੇ।

(੧) ਅੰਗਰੇਜ਼ ਹਾਕਮਾਂ ਵਲੋਂ ਚਲਾਏ ਗਏ ਕਾਨੂਨਾਂ ਦੀਆਂ ਕੜੀਆਂ ਆਪਣੇ ਗਲਾਂ ਵਿਚ ਨ ਪਾਓ । ਦੇਸ਼ ਦੇ ਪੁਰਾਣੇ ਨਿਆਏ ਦੇ ਅਸੂਲਾਂ ਅਤੇ ਰਵਾਜਾਂ ਨੂੰ ਮੰਨੋ।

(੨) ਆਪਸ ਦੇ ਫੌਜਦਾਰੀ, ਜ਼ਮੀਨਾਂ ਜਾਇਦਾਦਾਂ ਸਬੰਧੀ ਝਗੜਿਆਂ ਨੂੰ ਅੰਗਰੇਜ਼ ਹਾਕਮਾਂ ਦੀਆਂ ਕਾਇਮ ਕੀਤੀਆਂ ਹੋਈਆਂ ਅਦਾਲਤਾਂ ਵਿਚ ਨ ਲਜਾਓ । ਐਸੇ ਝਗੜੇ ਪਿੰਡਾਂ ਦੀਆਂ

ਭਾਰਤ ਵਿਚੋਂ ਬਿਰਿਟਿਸ਼ ਸੱਤਾ ਦੀਆਂ ਜੜ੍ਹਾਂ ਪੁੱਟਣ
ਲਈ ਸਵਤੰਤਰਤਾ ਸੰਗਰਾਮ ਦਾ ਪਿਰਥਮ ਧਵੱਜ,
ਜੋ ਸ੍ਰੀ ਗੁਰੂ ਰਾਮ ਸਿੰਘ ਜੀ ਮਹਾਰਾਜ ਨੇ ੧ ਵਸਾਖ
ਸੰਮਤ ੧੯੧੪ ਮੁਤਾਬਕ ੧੨-੧੩ ਅਪ੍ਰੈਲ ੧੮੫੭ ਨੂੰ
ਸ੍ਰੀ ਭੈਣੀ ਸਾਹਿਬ ਜ਼ਿਲਾ ਲੁਧਿਹਾਣਾ (ਪੰਜਾਬ)
ਵਿਚ ਸਥਾਪਤ ਕੀਤਾ।

ਪੰਚੈਤਾਂ ਅਤੇ ਗੋਤਾਂ ਦੀਆਂ ਪੰਚੈਤਾਂ ਵਿਚ ਨਬੇੜੋ ।

(੩) ਅੰਗਰੇਜ਼ੀ ਹਕੂਮਤ ਵਲੋਂ ਕਾਇਮ ਕੀਤੇ ਗਏ ਸਕੂਲਾਂ ਵਿਚ ਆਪਣੇ ਬੱਚਿਆਂ ਨੂੰ ਨ ਪੜ੍ਹਾਓ । ਆਪਣੇ ਵਿਦਿਆਲਿਆਂ, ਚਾਟਸ਼ਾਲਾ ਅਤੇ ਪਾਠਸ਼ਾਲਾ ਵਿਚ ਬੱਚੇ ਬੱਚੀਆਂ ਨੂੰ ਪੜ੍ਹਾਓ ।

(੪) ਅੰਗਰੇਜ਼ਾਂ ਦੀ ਨੌਕਰੀ ਨ ਕਰੋ ।

(੫) ਵਲਾਇਤ ਦਾ ਬਣਿਆ ਹੋਇਆ ਕਪੜਾ ਅਤੇ ਹੋਰ ਮਾਲ ਨ ਵਰਤੋ । ਘਰ ਦੇ ਬਣੇ ਹੋਏ ਖੱਦਰ, ਉਨ ਦੇ ਕਪੜੇ ਪਹਿਨੋ ਅਤੇ ਸੁਦੇਸ਼ੀ ਮਾਲ ਦੀ ਵਰਤੋਂ ਕਰੋ ।

(੬) ਅੰਗਰੇਜ਼ੀ ਹਕੂਮਤ ਦੀਆਂ ਚਲਾਈਆਂ ਹੋਈਆਂ ਸੰਸਥਾਵਾਂ ਰੇਲ, ਡਾਕਖਾਨੇ, ਆਦਿ ਦੀ ਵਰਤੋਂ ਨ ਕਰੋ ਅਤੇ ਆਉਣ ਜਾਣ, ਖਬਰਾਂ ਪਹੁੰਚਾਣ ਆਪਸ ਦੇ ਮੇਲ ਤਾਲ ਲਈ, ਆਪਣੇ ਹੀ ਵਸੀਲੇ ਰਥ, ਬੈਲਗੱਡੀ, ਗੱਡਾ, ਘੋੜੇ, ਊਂਟ ਦੀ ਸਵਾਰੀ ਵਰਤੋ ਅਤੇ ਡਾਕ ਪਹੁੰਚਾਣ ਲਈ ਆਪਣੇ ਹਰਕਾਰਿਆਂ ਆਦਿ ਦਾ ਪ੍ਰਬੰਧ ਕਰੋ ।

ਇਨ੍ਹਾਂ ਸਾਰੀਆਂ ਹਦਾਇਤਾਂ ਦਾ ਬੁਨਿਆਦੀ ਅਸੂਲ ਇਹ ਸੀ ਕਿ ਵਦੇਸ਼ੀ ਹਕੂਮਤ ਨਾਲ ਹਰ ਪ੍ਰਕਾਰ ਦਾ ਅਸੈਹਯੋਗ ਤੇ ਨਾਮਿਲਵਰਤਨ ਕੀਤਾ ਜਾਵੇ ।

ਇਤਿਹਾਸ ਅਤੇ ਸਭਯਤਾ ਦੇ ਉੱਚ ਵਿਦਵਾਨ ਭਾਰਤੀਯ ਰਾਸ਼ਟਰਪਤੀ ਸ੍ਰੀ ਡਾਕਟਰ ਰਾਜਿੰਦਰ ਪ੍ਰਸ਼ਾਦ ਜੀ ਨੇ ਸੰਨ ੧੯੩੫ ਵਿਚ ਆਪਣੇ ਇਕ ਲੇਖ "ਸ੍ਰੀ ਸਤਿਗੁਰੂ ਰਾਮ ਸਿੰਘ ਜੀ ਕੇ ਸਿਧਾਂਤ" ਵਿਚ ਇਸ ਪ੍ਰਕਾਰ ਲਿਖਿਆ ਹੈ।

"ਗੁਰੂ ਰਾਮ ਸਿੰਘ ਸ੍ਵਤੰਤ੍ਰਤਾ ਕੋ ਭੀ ਧਰਮ ਕਾ ਅਵਸ਼ਕ ਅੰਗ ਸਮਝਤੇ ਥੇ ਔਰ ਨਾਮਧਾਰੀਓਂ ਕਾ ਸੰਗਠਨ ਬਹੁਤ ਜ਼ੋਰਦਾਰ ਹੋ ਗਿਆ ਥਾ। ਹਮਾਰੇ ਦੇਸ਼ ਮੇਂ ਮਹਾਤਮਾ ਗਾਂਧੀ ਜੀ ਨੇ ਜੋ ਅਸਹਿਯੋਗ ਇਤਨੇ ਜ਼ੋਰ ਸੇ ਚਲਾਯਾ ਉਸ ਕੋ ਗੁਰੂ ਰਾਮ ਸਿੰਘ ਨੇ ਪ੍ਰਾਯ: ਪਚਾਸ ਵਰਸ਼ ਪੂਰਵ ਹੀ ਨਾਮਧਾਰੀਓਂ ਮੇਂ ਪ੍ਰਚਾਰਤ ਕੀਆ ਥਾ। ਉਨ ਕੇ ਸਿਧਾਂਤੋਂ ਮੇਂ ਪਾਂਚ ਚੀਜ਼ੇਂ ਹੈ : (੧) ਸਰਕਾਰੀ ਨੌਕਰੀ ਕਾ ਵਹਿਸ਼ਕਾਰ, (੨) ਸਰਕਾਰੀ ਸਕੂਲੋਂ ਕਾ ਵਹਿਸ਼ਕਾਰ, (੩) ਸਰਕਾਰੀ ਅਦਾਲਤੋਂ ਕਾ ਵਹਿਸ਼ਕਾਰ, (੪) ਵਦੇਸ਼ੀ ਵਸਤਰੋਂ ਕਾ ਵਹਿਸ਼ਕਾਰ, (੫) ਐਸੇ ਕਾਨੂਨ ਮਾਨਣੇ ਸੇ ਇਨਕਾਰ ਜੋ ਆਪਣੀ ਆਤਮਾ ਸੇ ਵਿਰੁਧ ਹੈਂ। (ਸਤਜੁਗ, ਬਸੰਤ ਅੰਕ ੧੦ ਮਾਘ ੧੯੯੨)

ਖੰਡੇ ਦਾ ਅੰਮ੍ਰਤ ਛਕੌਣ ਅਤੇ ਪੰਜ ਕਕਾਰ ਰਖਣ ਦੀ ਮਰਯਾਦਾ ਨੂੰ ਥਾਵਾਂ, ਗਰਾਵਾਂ ਵਿਚ ਰਹਿਣ ਵਾਲੀ ਆਮ ਜਨਤਾ ਲਈ ਰਲ ਮਿਲਕੇ ਆਪਸ ਵਿਚ ਪਿੰਡਾਂ ਵਿਚ ਹੀ ਅੰਮ੍ਰਤ ਦਾ ਬਾਟਾ ਤਿਆਰ

ਕਰਨ ਅਤੇ ਛਕੌਣ ਦੇ ਰਵਾਜ ਨੂੰ ਸੁਰਜੀਤ ਕਰਕੇ ਆਪ ਜੀ ਨੇ ਸਿਖੀ ਦੇ ਵਧਣ, ਫੁਲਣ ਅਤੇ ਫੈਲਣ ਲਈ ਇਕ ਬਹੁਤ ਵੱਡਾ ਕਾਰਯਛੇਤਰ ਕਾਇਮ ਕਰ ਦਿਤਾ। ਇਹ ਰਿਵਾਜ ਪੂਜਾ ਦਾ ਧਾਨ ਖਾਣ ਵਾਲੇ ਤਖਤਾਂ ਦੇ ਗਰੰਥੀਆਂ, ਪੁਜਾਰੀਆਂ, ਅਰਦਾਸੀਆਂ, ਧੂਪੀਆਂ, ਇਤਿਹਾਸਕ ਗੁਰਦਵਾਰਿਆਂ ਅਤੇ ਉਨ੍ਹਾਂ ਦੀਆਂ ਜਾਇਦਾਦਾਂ ਤੇ ਕਬਜ਼ੇ ਕਰੀ ਬੈਠੇ ਮਹੰਤਾਂ, ਸੰਤਾਂ, ਸਿਖੀ ਸੇਵਕੀ ਦੀ ਕਾਰਭੇਟ ਦੀ ਕਮਾਈ ਤੇ ਗੁਜ਼ਾਰੇ ਕਰਨ ਵਾਲੇ ਸੋਢੀਆਂ, ਬੇਦੀਆਂ ਅਤੇ ਇਲਾਕਿਆਂ ਦੀਆਂ ਸਿਖ ਸੰਗਤਾਂ ਦੇ ਆਪਣੇ ਆਪ ਬਣ ਬਣ ਕੇ ਬੈਠੇ ਹੋਏ ਅਤੇ ਕਹੌਣ ਵਾਲੇ ਗੁਰੂਆਂ ਲਈ ਉਨ੍ਹਾਂ ਦਿਆਂ ਰਿਜ਼ਕ ਦੇ ਠੂਠਿਆਂ ਨੂੰ ਭੰਨਣ ਸਮਾਨ ਸੀ। ਵਹਿਮਾਂ ਭਰਮਾਂ ਵਿਚ ਫਸੀ ਹੋਈ ਜਨਤਾ ਨੂੰ ਚਾਨਣ ਵਾਲੇ ਰਸਤੇ ਤੇ ਚਲਣ ਦਾ ਹੋਕਾ ਦੇਣਾ ਬੜੀਆਂ ਉੱਚੀਆਂ ਆਤਮਾਂ ਵਾਲੇ ਮਹਾਂ ਪੁਰਸ਼ਾਂ ਦਾ ਕੰਮ ਹੁੰਦਾ ਹੈ। ਸਰਦਾਰ ਕਪੂਰ ਸਿੰਘ ਜੀ ਨੇ ਆਪਣੀ ਪੁਸਤਕ ਸਪਤ ਸ਼੍ਰਿੰਗ ਵਿਚ ਇਸ ਗਲ ਨੂੰ ਇਸ ਪ੍ਰਕਾਰ ਬਿਆਨ ਕੀਤਾ ਹੈ—

"ਸੱਚੀ ਗਲ ਤਾਂ ਇਹ ਹੈ ਕਿ ਭਾਰਤ ਵਰਸ਼ ਦੀ ਹਜ਼ਾਰਾਂ ਵਰ੍ਹਿਆਂ ਦੀ ਤਾਰੀਖ ਵਿਚ ਗੁਰੂ ਗੋਬਿੰਦ ਸਿੰਘ ਤੋਂ ਬਿਨਾਂ ਕੋਈ ਭੀ ਇਤਿਹਾਸਕ ਵਿਅਕਤੀ ਅਜੇਹੀ ਨਹੀਂ ਹੋਈ, ਜਿਸ ਨੇ ਆਪਣੇ ਜੀਵਨ-

ਮਨੋਰਥ ਦਾ ਨਿਸ਼ਾਨਾ ਇਤਨਾ ਹਮਾਗੀਰ ਤੇ ਉੱਚਾ ਰਖਿਆ ਹੋਵੇ, ਜਿਸ ਦਾ ਮੰਤਵ ਕਿ ਜਾਤੀ ਤੇ ਜੰਤਾ ਦੇ ਆਤਮਕ ਤੌਰ ਤੇ ਸਾਰੇ ਭਰਮਾਂ ਤੇ ਬੰਧਨਾਂ ਨੂੰ ਤੋੜਕੇ, ਉਸ ਨੂੰ ਉੱਨਤੀ ਦੀ ਸਿਖਰ ਉਤੇ ਲੈ ਜਾਣਾ ਹੋਵੇ। ਗੁਰੂ ਗੋਬਿੰਦ ਸਿੰਘ ਜੀ ਤੋਂ ਪਿੱਛੋਂ ਇਸ ਕਿਸਮ ਦੀ ਦਲੇਰ ਆਤਮਾ ਵਾਲਾ ਪੁਰਸ਼ ਭਾਰਤ ਵਿਚ ਬਾਬਾ ਰਾਮ ਸਿੰਘ ਹੀ ਹੋਇਆ ਹੈ। (ਪੰਨਾ ੧੫) ਉਕਤ ਪੁਸਤਕ ਦੇ ਪੰਨਾ ੧੦ ਤੇ ਆਪ ਲਿਖਦੇ ਹਨ, "ਸਿਖ ਗੁਰੂਆਂ, ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਪਿਛੋਂ, ਬਾਬਾ ਰਾਮ ਸਿੰਘ ਇਕ ਬੜੇ ਮਹਾਨ ਸੁਧਾਰਕ ਤੇ ਰਾਹਨੁਮਾ ਹੋਏ ਹਨ ਜਿਨ੍ਹਾਂ ਨੇ ਸਮਾਜ ਵਿਚ ਮਰਦ ਤੇ ਇਸਤਰੀ ਦੀ ਸੰਪੂਰਣ ਤੇ ਮੁਕੰਮਲ ਏਕਤਾ ਦਾ ਪ੍ਰਚਾਰ ਕੀਤਾ ਤੇ ਆਪਣੇ ਪ੍ਰਚਾਰ ਵਿਚ ਸਫਲ ਹੋਏ। ਜੇ ਉਹਨਾਂ ਨੇ ਦੇਸ਼ ਤੇ ਜਾਤੀ ਲਈ ਜੋ ਹੋਰ ਮਹਾਨ ਕੰਮ ਕੀਤੇ ਹਨ, ਉਹ ਛੱਡ ਭੀ ਦੇਈਏ, ਤਾਂ ਉਹਨਾਂ ਦਾ ਇਕ ਇਹ ਪ੍ਰਚਾਰ ਕਿ ਇਸਤ੍ਰੀ ਤੇ ਮਰਦ ਸਮਾਜ ਵਿਚ ਬਰਾਬਰ ਦੇ ਹੱਕਦਾਰ ਹਨ, ਹੀ ਉਹਨਾਂ ਨੂੰ ਸੰਸਾਰ ਭਰ ਦੇ ਸ਼ਿਰੋਮਣੀ ਸੁਧਾਰਕਾਂ ਬੀ ਸਫ ਵਿਚ ਖੜਾ ਕਰ ਦੇਂਦਾ ਹੈ।

ਸੰਮਤ ੧੯੧੪ ਦੀ ਬਸਾਖੀ ਸਮੇਂ ਭੈਣੀ ਵਿਖੇ ਅੰਮ੍ਰਤ ਪ੍ਰਚਾਰ ਹੋਵਣ ਦੇ ਸਮੇਂ ਤੋਂ ਹੀ ਗੁਰੂ ਰਾਮ

ਸਿੰਘ ਜੀ ਪਾਸ ਸੰਗਤਾਂ ਦੀ ਆਵਾਜਾਈ ਸ਼ੁਰੂ ਹੋ ਗਈ। ਏਥੇ ਆ ਕੇ ਲੋਕੀ ਅੰਮ੍ਰਤ ਛਕਦੇ ਅਤੇ ਭਜਨ ਪੁਛ ਕੇ ਆਪਣੇ ਆਪਣੇ ਪਿੰਡਾਂ ਨੂੰ ਚਲੇ ਜਾਂਦੇ । ਦਿਨੋ ਦਿਨ ਆਪ ਜੀ ਦੀ ਸ਼ੋਭਾ ਫੈਲਦੀ ਗਈ । ਡੇਰੇ ਵਿਚ ਹਰ ਸਮੇਂ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਪਾਠ ਹੁੰਦਾ ਰਹਿੰਦਾ ਅਤੇ ਭੋਗ ਪਾਏ ਜਾਂਦੇ । ਢੋਲਕੀ ਛੈਣਿਆਂ ਨਾਲ ਦੋਨੋਂ ਵੇਲੇ ਕੀਰਤਨ ਕੀਤਾ ਜਾਂਦਾ ਅਤੇ ਸ਼ਬਦ ਪੜ੍ਹੇ ਜਾਂਦੇ। ਆਲੇ ਦੁਆਲੇ ਅਤੇ ਨੇੜੇ ਨੇੜੇ ਦੇ ਪਿੰਡਾਂ ਦੀਆਂ ਸੰਗਤਾਂ ਦੀ ਬੇਨਤੀ ਤੇ ਆਪ ਉਨ੍ਹਾਂ ਪਿੰਡਾਂ ਵਿਚ ਜਾਕੇ ਅੰਮ੍ਰਤ ਛਕਾਂਦੇ ਅਤੇ ਉਪਦੇਸ਼ ਦਿੰਦੇ । ਜਿਸ ਕਿਸੇ ਪਿੰਡ ਜਾਂਦੇ, ਪਹਿਲੋਂ ਉਥੋਂ ਦੀ ਧਰਮਸਾਲ, ਥਾਈ ਯਾ ਦਰਵਾਜ਼ੇ ਦਾ ਪਤਾ ਪੁੱਛਕੇ ਉਸ ਦੀ ਬੜੀ ਚੰਗੀ ਤਰਹ ਸਫਾਈ ਕਰਵਾਕੇ ਉਸ ਪਿੰਡ ਵਿਚ ਕਿਸੇ ਉਦਾਸੀ ਸਾਧ ਯਾ ਪਰੇਮੀ ਦੇ ਘਰ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਦਾ ਪਤਾ ਨਸ਼ਾਨ ਪੁੱਛ ਕੇ ਐਸੇ ਸਜਣ ਪਾਸੋਂ ਲਿਆਕੇ ਉਸ ਦਾ ਪ੍ਰਕਾਸ਼ ਕਰਕੇ ਸੰਗਤਾਂ ਨੂੰ ਉਪਦੇਸ਼ ਦਿੰਦੇ। ਸ਼ਰਾਬ, ਮਾਸ, ਹੁੱਕਾ, ਤੰਬਾਕੂ, ਭੰਗ, ਪੋਸਤ, ਅਫੀਮ, ਨਸ਼ਿਆਂ ਤੋਂ ਲੋਕਾਂ ਨੂੰ ਹਟਾਂਦੇ । ਕੁੜੀਆਂ ਮਾਰਨ ਤੋਂ ਵਰਜਦੇ । ਧੀਆਂ ਦੇ ਪੈਸੇ ਲੈ ਕੇ ਵਿਆਹ ਕਰਨ ਦੇ ਭੈੜੇ ਰਵਾਜ ਨੂੰ ਰੋਕਦੇ । ਆਪ ਜੀ ਦੇ

ਇਸ ਉਪਦੇਸ਼ ਦੇ ਆਧਾਰ ਤੇ ਉਸ ਸਮੇਂ ਇਹ ਲੋਕ ਗੀਤ ਬਣਿਆ—

"ਨ ਬੇਚ ਕਮਾਰੀ ਵੇ ਬਾਬਲਾ ਲਾਲਚੀਆ।
ਗਲ ਗਊ ਕਟਾਰੀ ਵੇ ਬਾਬਲਾ ਲਾਲਚੀਆ।
ਤੇਰੀ ਗਈ ਮਤ ਮਾਰੀ ਵੇ ਬਾਬਲਾ ਲਾਲਚੀਆ।
ਨ ਬਣੀਂ ਬਪਾਰੀ ਵੇ ਬਾਬਲਾ ਲਾਲਚੀਆ।"

ਉਸ ਸਮੇਂ ਛਾਪੇ ਦੇ ਛਪੇ ਹੋਏ ਗੁਰੂ ਗ੍ਰੰਥ ਸਾਹਿਬ ਨਹੀਂ ਹੁੰਦੇ ਸਨ। ਲਖਾਰੀ ਪੇਸ਼ੇ ਦੇ ਕਸ਼ਮੀਰੀ ਪੰਡਤ ਯਾ ਕੋਈ ਕੋਈ ਲਖਾਰੀ ਸਾਧੂ ਉਦਾਸੀ ਯਾ ਨਿਰਮਲੇ ਹਥ ਲਿਖੀਆਂ ਨਕਲਾਂ ਤਿਆਰ ਕਰਦੇ ਅਤੇ ਚੰਗੇ ਮੂਲ ਤੇ ਵੇਚਦੇ। ਕਈ ਕਈ ਗਰਾਵਾਂ ਵਿਚ ਕੋਈ ਕੋਈ ਵਿਰਲਾ ਸੱਜਣ ਹੀ ਐਸੀ ਉਤਾਰੇ ਦੀ ਬੀੜ ਨੂੰ ਖਰੀਦ ਕੇ ਆਪਣੇ ਘਰ ਰਖਦਾ ਯਾ ਉਦਾਸੀ ਸਾਧੂ ਅਸਵਾਰਾ ਸਾਹਿਬ ਦੇ ਨਾਮ ਤੇ ਆਪਣੇ ਡੇਰੇ ਰਖਦੇ ਅਤੇ ਪਾਠ ਕਰਕੇ ਪੂਜਾ ਲੈਂਦੇ। ਲੇਖਕ ਦੇ ਅੰਦਾਜ਼ੇ ਅਨੁਸਾਰ ਸਾਰੇ ਪੰਜਾਬ ਵਿਚ ਅਤੇ ਸਿਖ ਰਿਆਸਤਾਂ ਵਿਚ ਐਸੀਆਂ ਲਿਖਤੀ ਬੀੜਾਂ ਦੀ ਗਿਣਤੀ ਉਸ ਸਮੇਂ ਢਾਈ ਯਾ ਤਿੰਨ ਹਜ਼ਾਰ ਤੋਂ ਜ਼ਿਆਦਾ ਨਹੀਂ ਸੀ। ਬਹੁਤੇ ਉਤਾਰੇ ਅੰਮ੍ਰਿਤਸਰ ਯਾ ਦਮਦਮੇਂ ਸਾਹਿਬ ਸਾਬੋ ਕੀ ਤਲਵੰਡੀ ਕੀਤੇ ਜਾਂਦੇ। ਨਕਲ ਕਰਨ ਵਾਲੇ ਕਸ਼ਮੀਰੀ ਲਿਖਾ-ਰੀਆਂ, ਅੰਮ੍ਰਿਤਸਰ ਦੇ ਲਿਖਾਰੀਆਂ ਅਤੇ ਦਮਦਮੇ

ਸਾਹਿਬ ਦੇ ਲਿਖਾਰੀਆਂ ਦਿਆਂ ਅਖਰਾਂ ਦੀਆਂ ਸ਼ਕਲਾਂ ਅਤੇ ਲਿਪੀਆਂ ਦੀ ਮਰੋੜੀਆਂ ਵਿਚ ਲਗ ਮਾਤਰਾਂ ਦਾ ਉਚਾਰਨ ਕਰਕੇ ਅਖਰ ਨੂੰ ਲਿਖਣ ਵਿਚ ਫਰਕ ਸੀ। ਗੁਰਪੁਰ ਵਾਸੀ ਡਾਕਟਰ ਕਰਮ ਸਿੰਘ ਜੀ ਲਾਹੌਰ ਵਾਲਿਆਂ ਦੀ ਖੋਜ ਅਨੁਸਾਰ ਇਸ ਸਮੇਂ ਤਕ ਵੱਖ ਵੱਖ ਸਮੇਂ ਵੱਖ ਵੱਖ ਲਿਖਾ-ਰੀਆਂ ਦੀਆਂ ਹੱਥ ਲਿਖੀਆਂ ਬੀੜਾਂ ਵਿਚ ਕੋਈ ਇਕ ਹਜ਼ਾਰ ਤੋਂ ਉਪਰ ਲਗਾਂਮਾਤਰਾਂ ਅਤੇ ਅਖਰਾਂ ਦਾ ਫ਼ਰਕ ਸੀ। ਛਾਪੇ ਦੀਆਂ ਬੀੜਾਂ ਦਾ ਰਵਾਜ ਹੋਵਣ ਤੇ ਭੀ ਵੱਖ ਵੱਖ ਛਾਪੇ ਖਾਨਿਆਂ ਦੀਆਂ ਛਪੀਆਂ ਬੀੜਾਂ ਵਿਚ ਅੱਖਰ, ਲਗ ਮਾਤਰਾਂ ਦੇ ਫਰਕ ਪੈਂਦੇ ਹੀ ਚਲੇ ਗਏ।

ਆਪ ਜੀ ਨੇ ਅੰਮ੍ਰਤ ਪ੍ਰਚਾਰ ਦੇ ਨਾਲ ਨਾਲ ਹੀ ਗੁਰੂ ਗਰੰਥ ਸਾਹਿਬ ਜੀ ਦੇ ਸ਼ੁਧ ਪਾਠ ਕਰਨ ਅਤੇ ਭੋਗ ਪਾਵਣ ਤੇ ਬਹੁਤ ਹੀ ਜ਼ਿਆਦਾ ਜ਼ੋਰ ਦਿੱਤਾ। ਜਿੱਥੇ ਜਿੱਥੇ ਭੀ ਨਾਮਧਾਰੀ ਸਿੰਘ ਸਜਦੇ, ਉਥੇ ਹੀ ਪਾਠ ਕੀਤੇ ਜਾਂਦੇ ਅਤੇ ਭੋਗ ਪਾਏ ਜਾਂਦੇ। ਭੈਣੀ ਡੇਰੇ ਵਿਖੇ ਸੰਮਤ ੧੯੧੪ ਤੋਂ ਹੀ ਸ਼ੁਰੂ ਸ਼ੁਰੂ ਵਿਚ ੫ ਸ੍ਰੀ ਗੁਰੂ ਗਰੰਥ ਸਾਹਿਬ ਖੁਹਲੇ ਰਹਿੰਦੇ ਅਤੇ ਪਾਠ ਤੁਰੇ ਹੀ ਰਹਿੰਦੇ। ਪਾਠ ਪੂਰੇ ਹੋਵਣ ਤੇ ਭੋਗ ਪਾਏ ਜਾਂਦੇ। ਥੋੜੇ ਚਿਰ ਪਿਛੋਂ ਇਹ ਗਿਣਤੀ ੧੧ ਹੋ ਗਈ ਅਤੇ ੧੯੨੧ ਤਕ ੨੫ ਤਕ ਪਹੁੰਚ

ਗਈ । ਹਰ ਇਕ ਮੁਖੀ ਸੂਬੇ ਨੂੰ ਹਦਾਇਤ ਸੀ ਕਿ ਉਹ ਹਰ ਰੋਜ਼ ਘੱਟੋ ਘੱਟ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ੧੦੦ ਪੰਨਿਆਂ ਦਾ ਪਾਠ ਜ਼ਰੂਰ ਕਰੇ । ਹਰ ਰੋਜ਼ ਦੋਨੋਂ ਵੇਲੇ ਡੇਰੇ ਵਿਚ ਦੀਵਾਨ ਲਗਦੇ ਅਤੇ ਆਪ ਜੀ ਭੀ ਦੀਵਾਨਾਂ ਵਿਚ ਸ਼ਾਮਲ ਹੋ ਕੇ ਸੰਗਤਾਂ ਦੇ ਨਾਲ ਹੀ ਢੋਲਕ ਛੈਣਿਆਂ ਨਾਲ ਸ਼ਬਦ ਪੜ੍ਹਦੇ। ਸੰਮਤ ੧੯੧੪ ਤੋਂ ਸੰਮਤ ੧੯੧੭ ਤਕ ਦੇ ਚਾਰ ਸਾਲ ਇਸੇ ਕਾਰਜਕਰਮ ਅਨੁਸਾਰ ਬਤੀਤ ਹੋਏ । ਅੰਮ੍ਰਿਤ ਪ੍ਰਚਾਰ ਕਰਨ ਲਈ ਆਪ ਜ਼ਿਲਾ ਲੁਦਿਹਾਣੇ ਦੇ ਪਿੰਡਾਂ ਸਿਆਹੜ, ਗੁਜਰਵਾਲ, ਰਾਏਪੁਰ, ਲੋਹਗੜ, ਬੱਸੀਆਂ ਅਤੇ ਜ਼ਿਲਾ ਜਲੰਧਰ ਵਿਚ ਮੁਠੱਡੇ, ਧੁਲੇਤੇ ਆਦਿ ਵੱਡੇ ਪਿੰਡਾਂ ਵਿਚ ਚਲੇ ਜਾਂਦੇ। ਆਮ ਕਰਕੇ ਸੰਗਤਾਂ ਭੈਣੀ ਹੀ ਪਹੁੰਚ ਜਾਂਦੀਆਂ ਅਤੇ ਏਥੇ ਹੀ ਅੰਮ੍ਰਿਤ ਛਕ ਕੇ ਭਜਨ ਬੰਦਗੀ ਦਾ ਉਪਦੇਸ਼ ਲੈ ਕੇ ਘਰੋ ਘਰੀ ਚਲੀਆਂ ਜਾਂਦੀਆਂ। ਅਲਾਕਿਆਂ ਦੇ ਉੱਚੇ ਜੀਵਨਾਂ ਵਾਲੇ ਸੱਜਣਾਂ ਨੂੰ ਅੰਮ੍ਰਿਤ ਪ੍ਰਚਾਰ ਕਰਨ ਅਤੇ ਭਜਨ ਬੰਦਗੀ ਕਰਨ ਦੀ ਦੀਖਿਆ ਦੇਵਣ ਲਈ ਹਦਾਇਤਾਂ ਕੀਤੀਆਂ ਗਈਆਂ। ੪ ਸਾਲ ਦੇ ਥੋੜੇ ਸਮੇਂ ਵਿਚ ਹੀ ਹਰ ਇਕ ਇਲਾਕੇ ਵਿਚ ਅੰਮ੍ਰਿਤ ਪ੍ਰਚਾਰ, ਭਜਨ ਬੰਦਗੀ ਕਰਨ ਅਤੇ ਗੁਰੂ ਗ੍ਰੰਥ ਸਾਹਿਬ ਦੇ ਪਾਠਾਂ ਦੇ ਭੋਗ ਪਾਵਣ ਦਾ ਪ੍ਰਵਾਹ ਚਲ ਪਿਆ । ਸਾਰੀ

ਮਰਦਾਂ ਅਤੇ ਇਸਤਰੀਆਂ ਦਾ ਸੰਗਤ ਵਿਚ ਹੀ ਮਿਲ ਕੇ ਇਕੱਠਿਆਂ ਢੋਲਕ, ਛੈਣਿਆਂ ਨਾਲ ਸਿੱਧੀਆਂ ਸਾਦੀਆਂ ਪੇਂਡੂ ਧਾਰਨਾਂ ਵਿਚ ਗੁਰਬਾਣੀ ਦੇ ਸ਼ਬਦ ਪੜ੍ਹਣ ਦਾ ਰਵਾਜ ਦਿਨੋ ਦਿਨ ਫੈਲਦਾ ਚਲਿਆ ਗਿਆ। ਦੀਵਾਨਾਂ ਵਿਚ ਸ਼ਬਦ ਬਾਣੀ ਪੜ੍ਹਨ ਲਈ ਪਹਿਲੋਂ ਪਹਿਲੋਂ ਤਨਤੀ ਸਾਜ਼ਾਂ ਰਬਾਬ, ਤਾਊਸ ਅਤੇ ਤਬਲਿਆਂ ਵਾਲੀਆਂ ਤਿੰਨ ਚੌਕੀਆਂ ਭੈਣੀ ਵਿਖੇ ਤਿਆਰ ਕੀਤੀਆਂ ਗਈਆਂ। ਧੂਲੇਤੇ ਦੇ ਭਾਈ ਦਿੱਤੂ, ਭਾਈ ਫਕੀਰੀਆ ਅਤੇ ਭਾਈ ਵਜ਼ੀਰੇ ਨੂੰ ਦੜਪ ਅਥਵਾ ਸਿਆਲਕੋਟ ਵਾਲੇ ਇਲਾਕੇ ਦੀ ਸੇਵਾ ਦਿਤੀ ਗਈ। ਭਾਈ ਪਰੇਮ ਸਿੰਘ, ਭਾਈ ਕ੍ਰਿਪਾਲ ਸਿੰਘ ਭਦੌੜ ਵਾਲੇ ਮਜ਼੍ਹਬੀ ਸਿੰਘ ਸਮੇਤ ਭਾਈ ਸਾਹਿਬ ਸਿੰਘ ਬੱਸੀਆਂ ਵਾਲੇ ਦੇ ਜੱਥੇ ਨੂੰ ਮਾਲਵੇ ਦੇ ਇਲਾਕੇ ਵਿਚ ਸੇਵਾ ਕਰਨ ਲਈ ਲਗਾਇਆ ਗਿਆ। ਅਟਾਰੀ ਦੇ ਭਾਈ ਤਾਰਾ ਅਤੇ ਭਾਈ ਪਾਲੀ ਨੂੰ ਮਾਝੇ ਵਿਖੇ ਸੰਗਤਾਂ ਨੂੰ ਕੀਰਤਨ ਸੁਨਾਵਣ ਲਈ ਮੁਕੱਰਰ ਕੀਤਾ। ਮੱਲ੍ਹੀਆਂ ਦੀ ਤਲਵੰਡੀ ਦੇ ਭਾਈ ਪਸ਼ੌਰਾ ਤੇ ਭਾਈ ਸੰਤੂ ਨੂੰ ਢੱਢ ਸਰੰਗੀ ਨਾਲ ਸੰਗਤਾਂ ਨੂੰ ਵਾਰਾਂ ਦੀ ਤਰਜ਼ ਤੇ ਗੁਰਬਾਣੀ ਸੁਨੌਣ ਲਈ ਲਗਾਇਆ। ਇਹ ਪੰਜਾਬ ਦੇ ਸਭ ਇਲਾਕਿਆਂ ਵਿਚ ਹੀ ਜਾਂਦੇ ਸਨ। ਪਿੰਡ ਮੋਰੋਂ ਦੇ ਰਾਗੀ ਸੂਬਾ ਸਿੰਘ ਅਤੇ

ਉਸ ਦੇ ਸਾਥੀ ਦੁਆਬੇ ਵਿਚ ਪ੍ਰਚਾਰ ਕਰਦੇ ਸਨ। ਭਾਈ ਖਜ਼ਾਨ ਸਿੰਘ, ਰਤਨ ਸਿੰਘ, ਹਰਨਾਮ ਸਿੰਘ, ਸੁਜਾਨ ਸਿੰਘ ਅਤੇ ਅਤਰ ਸਿੰਘ ਪਿੰਡ ਛਾਪਾ ਦੇ ਰਾਗੀ ਸਿੰਘ ਜਿਨ੍ਹਾਂ ਦੇ ਬਜ਼ੁਰਗਾਂ ਨੂੰ ਛੇਵੇਂ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸਰੰਦਾਂ ਬਖਸ਼ ਕੇ ਰਾਗ ਦੀ ਦਾਤ ਬਖਸ਼ੀ ਸੀ, ਭੈਣੀ ਰਹਿ ਕੇ, ਇਰਦ ਗਿਰਦ ਦੇ ਇਲਾਕਿਆਂ ਵਿਚ ਦੀਵਾਨਾਂ ਵਿਚ ਆਸਾ ਜੀ ਦੀ ਵਾਰ ਲਗਾ ਕੇ ਅਤੇ ਸ਼ਬਦ ਚੌਕੀਆਂ ਕਰਕੇ ਸੇਵਾ ਕਰਦੇ *। ਰਾਗੀਆਂ ਅਤੇ ਢਾਡੀਆਂ ਲਈ ਇਕ ਰੁਪਈਆ ਸ਼ਬਦ ਚੌਕੀ ਦੀ ਭੇਟ ਮੁਕੱਰਰ ਕੀਤੀ ਗਈ।

ਨਾਮਧਾਰੀ ਇਤਿਹਾਸ ਸੰਬੰਧੀ ਅਣਛਪੀ ਪੁਸਤਕ ਸਤਿਗੁਰ ਬਿਲਾਸ ਵਿਚ ਇਨ੍ਹਾਂ ਚਾਰ ਸਾਲਾਂ ਦਾ ਜ਼ਿਕਰ ਇਸ ਪ੍ਰਕਾਰ ਦਿਤਾ ਹੈ।

"ਚੌਧੇ ਮੇਂ ਦਾਣੇ ਖਰੀਦੇ, ਸੋਹਲੇ ਮੇਂ ਅੰਨ ਘਟਿਆ, ਸਤਾਹਰੇ ਮੇਂ ਕਾਲ ਪਿਆ। ਪਹਿਲੋਂ ਅੰਨ ਇਕ ਰੁਪਈਏ ਦਾ ੨ ਮਣ ਵਿਕਿਆ, ਫੇਰ

---

*ਨੋਟ—ਲੇਖਕ ਨੇ ਭਾਈ ਅਤਰ ਸਿੰਘ ਦੇ ਦਰਸ਼ਨ ਬਿਰਧ ਅਵਸਥਾ ਵਿਚ ਭਸੌੜ ਵਿਖੇ ਕੀਤੇ ਹਨ। ਆਪ ਸਰੰਦਾਂ ਵਜਾ ਕੇ ਕੀਰਤਨ ਕਰਿਆ ਕਰਦੇ ਸਨ।

੩੦ ਸੇਰ ਹੋ ਗਿਆ । ਭਾਓ ਤੋਂ ਦੋ ਸੇਰ ਵਧ ਦੇਣਾ । ਦਾਣਿਆ ਤੋਂ ਗੁਰੂ ਜੀ ਨੂੰ ਬਹੁਤ ਨਫਾ ਹੋਇਆ। ਆਏ ਗਏ ਸਿੱਖ ਕੋ ਪ੍ਰਸ਼ਾਦਾ ਛਕੌਣਾ। ਗਰੀਬ ਲੋਕ ਆਕੇ ਪ੍ਰਸ਼ਾਦਾ ਛਕਦੇ ਤੇ ਅਸੀਸਾਂ ਦਿੰਦੇ ਜਾਂਦੇ ਸਨ। ਨਾਲੇ ਏਹਨਾਂ ਦੇ ਕੋਲ ਸਿੰਘ ਬੜੇ ਆਉਂਦੇ ਜਾਂਦੇ ਹੈਂ । ਨਾਮ ਕੇ ਖਰੀਦ ਵਾਲੇ ਵਣਜਾਰੇ ਸਿਖ ਆਵਣ ਲੱਗੇ ਹੈ । ਹੱਟੀ ਸੱਚ ਦੀ ਚੱਲਣੇ ਲੱਗੀ ਹੈ ।''

ਇਸ ਸਮੇਂ ਵਿਚਕਾਰ ਹੀ ਬਾਬਾ ਜਵਾਹਰ ਸਿੰਘ ਭਾਈ ਕੀ ਡਰੋਲੀਵਾਲੇ, ਕਾਹਨ ਸਿੰਘ ਜੀ ਨਿਹੰਗ ਚੱਕ ਵਾਲੇ, ਬਾਬਾ ਲੱਖਾ ਸਿੰਘ, ਬਾਬਾ ਸਾਹਿਬ ਸਿੰਘ, ਬਾਬਾ ਬ੍ਰਹਮਾ ਸਿੰਘ ਅਤੇ ਬਾਬਾ ਸੁਧ ਸਿੰਘ ਭੈਣੀ ਡੇਰੇ ਹੀ ਆ ਕੇ ਰਹਿਣ ਲੱਗੇ ਅਤੇ ਵੱਖ ਵਖ ਇਲਾ-ਕਿਆਂ ਵਿਚ ਪ੍ਰਚਾਰ ਕਰਨ ਜਾਂਦੇ।

ਲੰਗਰ ਲਾ ਦਿੱਤਾ ਗਿਆ । ਰਾਹੀ, ਪਾਂਧੀ, ਗ਼ਰੀਬ ਦੁਖੀ, ਮੰਗਤੇ ਨੂੰ ਅੱਠੇ ਪਹਿਰ ਪ੍ਰਸ਼ਾਦਾ ਵਰਤੌਣ ਦੀ ਰੀਤ ਤੋਰ ਦਿੱਤੀ ਗਈ । ਪਾਠਾਂ ਦੇ ਭੋਗਾਂ ਸਮੇਂ ਦਾ ਸਾਰਾ ਚੜ੍ਹਾਵਾ, ਚੜ੍ਹਤ ਆਦਿ ਦੀਆਂ ਜਿਨਸਾਂ ਅਤੇ ਨਕਦੀ ਸਭ ਲੰਗਰ ਵਿਚ ਪਾ ਦਿੱਤੀ ਜਾਂਦੀ । ਗੁਰੂ ਰਾਮ ਸਿੰਘ ਜੀ ਚੜ੍ਹਾਵੇ ਦੀ ਕਿਸੇ ਪ੍ਰਕਾਰ ਦੀ ਰਕਮ ਯਾ ਜਿਨਸ ਵਿਚੋਂ ਕੋਈ

ਚੀਜ਼ ਭੀ ਆਪਣੀ ਵਰਛੋਂ ਵਿਚ ਨਹੀਂ ਲਿਆਂਦੇ ਸਨ । ਆਪਣਾ ਅਤੇ ਟੱਬਰ ਦਾ ਨਿਰਬਾਹ ਖੇਤੀ, ਕਾਰਖਾਨੇ ਅਤੇ ਹੱਟੀ ਦੀ ਆਮਦਨੀ ਤੋਂ ਸੀ । ਗੁਰਦਵਾਰੇ ਵਿਚ ਕੋਈ ਆਦਮੀ ਵੇਹਲਾ ਨਹੀਂ ਰਹਿ ਸਕਦਾ ਸੀ, ਉਸ ਨੂੰ ਕਝ ਨ ਕੁਝ ਕੰਮ ਜ਼ਰੂਰ ਕਰਨਾ ਪੈਂਦਾ ਸੀ ।

——:o:——

# ਹਰਿਦੁਆਰ ਅੱਧਕੁੰਭੀ ਦੇ ਮੇਲੇ ਤੇ ਜਾਣਾ

੧ ਬਸਾਖ ਸੰਮਤ ੧੯੧੮ ਨੂੰ ਅਧਕੁੰਭੀ ਦਾ ਮੇਲਾ ਅਤੇ ਗੰਗਾ ਵਿਸ਼ਨਾਨ ਸੀ । ਆਪ ਜੀ ਨੇ ਭੀ ਮੇਲਾ ਦੇਖਣ ਲਈ ਅਤੇ ਪ੍ਰਚਾਰ ਲਈ ਹਰਿ-ਦੁਆਰ ਵਲ ਨੂੰ ਸੰਗਤਾਂ ਸਮੇਤ ਚਾਲੇ ਪਾਏ । "ਪੰਜ ਰੁਪਈਏ ਕਾ ਕੜਾਹ ਪ੍ਰਸ਼ਾਦ ਕਰਾਏਕੇ ਤੁਰੇ" ਬਾਬਾ ਜਵਾਹਰ ਸਿੰਘ, ਕਾਹਨ ਸਿੰਘ, ਸੁਧ ਸਿੰਘ, ਗੁਪਾਲ ਸਿੰਘ, ਸਾਹਿਬ ਸਿੰਘ, ਚੈਨ ਸਿੰਘ ਗੁਜਰਵਾਲੀਆ, ਉਸ ਦੀ ਭੈਣ, ਸੋਭਾ ਸਿੰਘ, ਦਸੌਂਧਾ ਸਿੰਘ, ਮਾਈ ਦੌਲੀ, ਤਾਇਆ ਸੁਧ ਸਿੰਘ, ਪੱਧਰੀ ਵਾਲੀ ਮਾਈ ਸਾਹਬੋ, ਉਬੇਕਿਆਂ ਵਾਲਾ ਮਤਾਬ ਸਿੰਘ ਅਤੇ ਹੋਰ ਬਹੁਤ ਸਾਰੀ ਸੰਗਤ ਨਾਲ ਹੀ ਭੈਣੀ ਤੋਂ ਚਲੀ। ਇਨ੍ਹਾਂ ਤੋਂ ਛੁਟ ਸੁਧ ਸਿੰਘ ਰਾਗੀ ਦਾ ਜੱਥਾ, ਭਾਈ ਲਾਭ ਸਿੰਘ ਰਾਗੀ ਦਾ ਜੱਥਾ ਅਤੇ ਦਿੱਤੂ ਰਬਾਬੀ ਦਾ ਜੱਥਾ ਭੀ ਨਾਲ ਹੀ ਸਨ। ਘਰ ਦੇ ਜੀਆਂ ਵਿਚੋਂ ਪਿਤਾ ਬਾਬਾ ਜੱਸਾ ਸਿੰਘ, ਭਰਾਤਾ ਬੁਧ ਸਿੰਘ ਜੀ, ਦੋਨੋਂ ਬੀਬੀਆਂ ਤਾਇਆ ਸੁਧ ਸਿੰਘ ਨਾਲ ਸਨ। ਸੁਧ ਸਿੰਘ ਸਾਰੇ ਸੰਗ ਦਾ ਖ਼ਜ਼ਾਨਚੀ ਸੀ। ਸੰਗ ਦੇ ਨਾਲ ਨਾਲ ਗੱਡੇ ਭੀ ਸਨ । ਭੈਣੀ ਤੋਂ ਜਸਪਾਲੋਂ ਲੰਘ ਕੇ ਸਰਾਂ ਦੇ ਪਾਸ ਜਾਕੇ ਜਰਨੈਲੀ

ਸੜਕ ਤੇ ਚੜ੍ਹੇ । ਖੰਨੇ, ਬਾੜੇ, ਅੰਬਾਲੇ ਦੇ ਰਾਹ ਜਮਨਾ ਪਾਰ ਲੰਘ ਕੇ ਸਹਾਰਨਪੁਰ ਪਹੁੰਚੇ। ਘੋੜਿਆਂ ਦਾ ਬਪਾਰੀ ਸਮੁੰਦ ਸਿੰਘ ਖੋਟਿਆਂ ਵਾਲਾ ਘੋੜੇ ਲਈ ਜਾਂਦਾ ਮਿਲਿਆ । ਸਹਾਰਨਪੁਰ ਤੋਂ ਹਰਿਦੁਆਰ ਪਹੁੰਚ ਗਏ। ਰਸਤੇ ਵਿਚ ਹਰ ਰੋਜ਼ ਆਸਾ ਦੀ ਵਾਰ ਅਤੇ ਸ਼ਬਦ ਚੌਕੀਆਂ ਲਗਾਂਦੇ ਗਏ । ਹਰਿਦੁਆਰ ਜਾਕੇ ਭੀਮ ਗੋਡੇ ਕੋਲ ਚੜ੍ਹਦੀ ਦਸ਼ਾ ਵਲ ਡੇਰਾ ਕੀਤਾ । ਡੇਰੇ ਵਿਚ ਸਵੇਰ ਵੇਲੇ ਵਾਰ ਲਗਦੀ ਅਤੇ ਦਿਨ ਵਕਤ ਪਿਛਲੇ ਪਹਿਰ ਦਾ ਦੀਵਾਨ ਲਗਦਾ ।

ਮੇਲੇ ਤੇ ਹਜ਼ਰੋ ਦੀ ਸੰਗਤ ਭੀ ਆਈ ਹੋਈ ਸੀ, ਸਤਿਗੁਰ ਬਿਲਾਸ ਵਿਚ ਇਸ ਪ੍ਰਕਾਰ ਜ਼ਿਕਰ ਆਇਆ ਹੈ।"

"ਅੰਮ੍ਰਤ ਵੇਲਾ ਹੋਇਆ, ਤਾਂ ਹਜ਼ਰੋ ਵਾਲੀ ਸੰਗਤ ਕੋ ਪ੍ਰਸ਼ਾਦ ਛਕਾਇਆ। ਬਚਨ ਕੀਤਾ, ਜੂਠੇ ਬਰਤਨ ਮੈਂ ਮਾਂਜਾਂਗਾ, ਸਾਰੇ ਬਰਤਨ ਆਪ ਮਾਂਜੇ।"

ਏਥੇ ਹੀ ਆਪ ਜੀ ਦਾ ਟਾਕਰਾ ਇਕ ਨਿਹਾਇਤ ਹੀ ਕੀਮਤੀ ਅਤੇ ਰੇਸ਼ਮੀ ਲਬਾਸ ਪਾਈ ਬੈਠੇ ਇਕ ਮਹੰਤ ਨਾਲ ਹੋਇਆ, ਇਸ ਨਾਲ ਗਿਆਨ ਚਰਚਾ ਕਰਦੇ ਹੋਏ ਆਪ ਜੀ ਨੇ ਖੁਲ੍ਹੇ ਅਤੇ ਸਿੱਧੇ ਬਚਨ ਇਸ ਪ੍ਰਕਾਰ ਕੀਤੇ।

"ਤੂੰ ਤਾਂ ਕੰਜਰਾਂ ਕਾ ਬਾਣਾ ਪਹਿਰੀਂ ਬੈਠਾ ਹੈਂ, ਤੇਰੇ ਸਿਖ ਕੇਹੜਾ ਬਾਣਾ ਪਹਿਨਣਗੇ। ਕੰਜਰੀ ਤੋਂ ਹੋਰ ਬਾਣਾ ਪਰੇ ਨਹੀਂ ਹੈ। ਪੱਟੀਆਂ ਢਾਲੀਆਂ ਹੋਈਆਂ ਹਨ, ਕੇਸ ਗਲ ਵਿਚ ਖੁਲੇ ਹੋਏ ਜ਼ੁਲਫਾਂ ਵਾਂਗੂੰ ਤੇ ਬਿੰਦੀਆਂ ਲੱਗੀਆਂ ਹੋਈਆਂ ਹਨ। ਫੇਰ ਉਸ ਦੀ ਸਲਵਾਰ ਨੂੰ ਹੱਥ ਲਾਇਕੇ ਬਚਨ ਕੀਤਾ, ਖ਼ੂਬ ਕੰਜਰਾਂ ਕਾ ਬਾਣਾ ਹੈ।"

ਆਪ ਜੀ ਦੇ ਡੇਰੇ ਪਾਸ ਹੀ ਨਿਰਮਲਿਆਂ ਦਾ ਡੇਰਾ ਸੀ। ਆਸਾ ਜੀ ਦੀ ਵਾਰ ਅਤੇ ਸ਼ਬਦ ਚੌਕੀਆਂ ਸਮੇਂ ਸੰਗਤਾਂ ਦੇ ਮੇਲ ਜੋਲ ਹੋਵਣ ਤੇ ਨਿਰਮਲੇ ਚਿੜ੍ਹਦੇ ਰਹਿੰਦੇ ਅਤੇ ਕਈ ਤਰ੍ਹਾਂ ਦੀਆਂ ਗੱਲਾਂ ਕਰਦੇ। ਨਿਰਮਲੇ ਵੇਦਾਂਤ ਪੜ੍ਹਨ, ਵੇਦਾਂਤ ਵਿਚਾਰਨ ਅਤੇ ਵੇਦਾਂਤ ਦੇ ਧਾਰਨ ਕਰਣ ਤੇ ਬਹੁਤ ਜ਼ੋਰ ਦਿੰਦੇ। ਉਪਦੇਸ਼ ਕਰਦੇ, ਕਿ ਜਦ ਸਭ ਬ੍ਰਹਮ ਹੀ ਬ੍ਰਹਮ ਹੈ, ਤਦ ਕਿਸ ਨੂੰ ਗਾਵੀਏ, ਕਿਸਨੂੰ ਜਪੀਏ ਅਤੇ ਕਿਸ ਦੀ ਪੂਜਾ ਕਰੀਏ। ਗੁਰੂ ਗਰੰਥ ਸਾਹਿਬ ਜੀ ਵਿਚ ਆਈ ਧੁਰ ਕੀ ਬਾਣੀ ਨੂੰ ਵੇਦਾਂ, ਵੇਦਾਂਤਾਂ ਦਾ ਹੀ ਪ੍ਰਤੀਬਿੰਬ ਦਸਦੇ। ਗੰਗਾ ਨੂੰ ਜਾਣ ਲਈ ਨਿਰਮਲਿਆਂ ਨੂੰ ਆਪ ਜੀ ਦੇ ਡੇਰੇ ਦੇ ਪਾਸ ਵਾਲੇ ਰਸਤੇ ਜਾਣਾਂ ਪੈਂਦਾ ਸੀ। ਨਿਰਮਲੇ ਕਈ ਵਾਰ ਖਾਹ ਮਖਾਹ ਭਿੜਨ ਲਈ ਅਤੇ ਅਜਾਈਂ ਜੀਭ ਚਰਚਾ ਕਰਨ ਲਈ ਛੇੜ ਛਾੜ ਕਰਨੋਂ ਨਹੀਂ

ਟਲਦੇ ਸਨ । ਸਤਿਗੁਰ ਬਿਲਾਸ ਅਨੁਸਾਰ ਇਕ ਦਿਨ ਨਿਰਮਲਿਆਂ ਦੀ ਵਾਰਤਾਲਾਪ ਸੁਣਕੇ ਗੁਰੂ ਰਾਮ ਸਿੰਘ ਜੀ ਨੇ ਬਚਨ ਕੀਤਾ, "ਨਿਰਮਲੇ ਪਾਪੀ ਹੈਂ, ਜਿਨ੍ਹਾਂ ਨੇ ਜੀਆਂ ਨੂੰ ਗੁਰਬਾਣੀ ਵਲੋਂ ਹਟਾਇਕੇ ਬੇਦ ਵੰਨੀ ਲਾਏਂ ਹੈਂ, ਗੁਰੂ ਜੀ ਕੀ ਬਾਣੀ ਵੱਲੋਂ ਹਟਾਏ ਹੈਂ ਆਪ ਕੌ ਪ੍ਰਮੇਸ਼ਰ ਸਦਾਉਂਦੇ ਹੈਂ ।" ਨਿਰਮਲਿਆਂ ਨਾਲ ਨਾਮਧਾਰੀ ਸਿੰਘਾਂ ਦੀ ਡਾਂਗੋ ਸੋਟੀ ਭੀ ਹੋਈ, ਜਿਸ ਵਿਚ ਸਿੰਘਾਂ ਨੇ ਨਿਰਮਲਿਆਂ ਦੀ ਚੰਗੀ ਭੁਗਤ ਸਵਾਰੀ ।

ਏਥੇ ਭੀ ਆਪ ਜੀ ਨੇ ਨਾਂਗੇ ਸਾਧੂਆਂ ਅਤੇ ਹੋਰ ਅਤਿਥੀਆਂ ਨੂੰ ਭੰਡਾਰੇ ਕੀਤੇ ਅਤੇ ਚੰਗੇ ਚੰਗੇ ਭੋਜਨ ਖਲਾਏ । ਅਧਕੁੰਭੀ ਪਿਛੋਂ ਆਪ ਜੀ ਪੜਾਈਂ ਪੜਾਈਂ ਵਾਪਸ ਭੈਣੀ ਆ ਗਏ ।

## ਪਰਚਾਰ ਦੌਰੇ

ਹਰਿਦੁਆਰ ਦੀ ਅੱਧਕੁੰਭੀ ਤੋਂ ਵਾਪਸ ਆਕੇ ਆਪ ਜੀ ਨੇ ਰਾਗੀ ਜੱਥਾ ਅਤ ਅੰਮ੍ਰਤ ਤਿਆਰ ਕਰਨ ਵਾਲੇ ਪੰਜ ਪਿਆਰਿਆਂ ਦੇ ਜਥੇ ਨੂੰ ਨਾਲ ਲੈਕੇ ਬਾਹਰ ਪਿੰਡਾਂ ਵਿਚ ਦੌਰਾ ਸ਼ੁਰੂ ਕਰ ਦਿਤਾ। ਦੌਰਿਆਂ ਵਿਚ ਲੋਕਾਂ ਨੂੰ ਮੜ੍ਹੀਆਂ, ਮਸਾਣੀਆਂ, ਜਠੇਰਿਆਂ ਦੀਆਂ ਥਾਂਵਾਂ, ਸ਼ਹੀਦਾਂ ਦੀ ਜਗ੍ਹਾਂ ਆਦਿ ਨੂੰ ਪੂਜਣ ਤੋਂ ਹਟਾਇਕੇ ਗੁਰੂ ਬਾਣੀ ਦੇ ਪਾਠਾਂ ਵਲ ਲਾਂਦੇ । ਸਤਿਗੁਰੂ ਬਿਲਾਸ ਵਿਚ ਸਫਾ ੧੩੨

ਤੇ ਲਿਖਿਆ ਹੈ ।

"ਏਕ ਸ਼ਹੀਦ ਕੀ ਜਗਾ ਥੀ। ਲੋਕ ਪੂਜਤੇ ਥੇ, ਗੁਰੂ ਜੀ ਛਿੱਤਰ ਮਾਰੇ, ਉਸ ਜਗਾ ਪਰ, ਬਚਨ ਕੀਤਾ ਮਿੱਟੀ ਇਕੱਠੀ ਕਰਕੇ ਪੂਜਣ ਲਗੇ ਹੈਂ, ਝੂਠੇ ਲੋਕ ਭੇਡ ਚਾਲ ਚਲਦੇ ਹਨ।"

ਸੰਮਤ ੧੯੧੯ ਵਿਚ ਹਰਿਦੁਆਰ ਤੋਂ ਆਵਣ ਪਿਛੋਂ ਫੇਰ ਮੁਠੱਡੀ ਗਏ। ਇਰਦ ਗਿਰਦ ਦੇ ਪਿਡਾਂ ਵਿਚ ਪ੍ਰਚਾਰ ਕਰਦੇ ਧੁਲੇਤੇ ਭੀ ਪਹੁੰਚੇ । ਦੁਆਬੇ ਵਿਚ ਮੁਠੱਡੇ, ਪੁਆਹਦੁ ਜਿਲਾ ਲੁਧਿਆਨੇ ਵਿਚ ਸਿਆਹੜ, ਗਰੇਵਾਲਾਂ ਦੇ ਤਪੇ ਵਿਚ ਰਾਏਪੁਰ ਜੰਗਲ ਵਿਚ ਖੋਟੇ, ਆਦਿ ਵੱਡੇ ਵੱਡੇ ਪਿੰਡਾਂ ਵਿਚ ਪ੍ਰਚਾਰ ਦੇ ਕੇਂਦਰ ਆਪਣੇ ਆਪ ਬਣਦੇ ਚਲੇ ਗਏ । ਸਿੱਖੀ ਦੇ ਪ੍ਰਚਾਰ ਨਾਲ ਲੋਕੀ ਪੁਰਾਣੀਆਂ ਰਸਮਾਂ ਰੀਤਾਂ ਛੱਡਕੇ ਸਿਧੇ ਸਾਦੇ ਰਵਾਜਾਂ ਨੂੰ ਅਪਨਾਣ ਲਗ ਪਏ । ਬਾਹਮਣਾਂ ਦੀ ਮਾਨ ਪ੍ਰਤਿਸ਼ਟਾ ਅਤੇ ਦਾਨ ਦਛਣਾਂ ਘਟ ਗਈ । ਮੁਠੱਡਿਆਂ ਦੇ ਬਾਹਮਣਾਂ ਨੇ ਗੁਰੂ ਰਾਮ ਸਿੰਘ ਜੀ ਨਾਲ ਫਸਾਦ ਕਰਨ ਦੀ ਵਿਉਂਤ 'ਬਣਾ ਲਈ । ਵਿਉਂਤ ਇਹ ਸੀ ਕਿ ਸਿਖਾਂ ਤੇ ਹੁਕੇ ਦਾ ਪਾਣੀ ਸਿਟਿਆ ਜਾਵੇ । ਆਪ ਜੀ ਨੂੰ ਪਤਾ ਲਗਾ, ਆਪ ਜੀ ਨੇ ਬਾਹਮਣਾਂ ਨੂੰ ਇਸ ਭੈੜੀ ਕਰਤੂਤ ਤੋਂ ਵਰਜਣ ਲਈ ਆਪਣੇ ਸੂਬੇ ਭੇਜੇ । ਪਰ ਬਾਹਮਣਾਂ

ਨੇ ਆਪਣੀ ਹੈਂਕੜ ਵਿਚ ਉਲਟਾ ਹੀ ਜਵਾਬ ਦਿਤਾ ਅਤੇ ਸੁਲਹ ਸਫਾਈ ਦੀ ਗੱਲ ਕਰਨ ਗਏ ਬੰਦਿਆਂ ਉਤੇ ਹੀ ਹੁਕੇ ਦਾ ਪਾਣੀ ਸੁਟਣ ਲਈ ਤਿਆਰ ਹੋ ਪਏ । ਬਾਹਮਣਾਂ ਅਤੇ ਸਿੰਘਾਂ ਵਿਚਕਾਰ ਦੰਗਾ ਹੋ ਗਿਆ । ਬਾਹਮਣਾਂ ਨੂੰ ਸਿੰਘਾਂ ਨੇ ਸਲੋ-ਤਰਾਂ ਤੇ ਲਾਠੀਆਂ ਨਾਲ ਚੰਗੀ ਸਿਖਿਆ ਦਿਤੀ। ਇਸ ਤੋਂ ਪਿਛੋਂ ਬਾਹਮਣਾਂ ਅਤੇ ਨਾਮਧਾਰੀ ਸਿੰਘਾਂ ਵਿਚ ਵੈਰ ਵਧਦੇ ਹੀ ਗਏ ।

ਪਿੰਡਾਂ ਦੀਆਂ ਸੰਗਤਾਂ ਆਪ ਜੀ ਨੂੰ ਆਪਣੇ ਪਿੰਡ ਲੈ ਜਾਵਣ ਲਈ ਆਕੇ ਅਰਜਾਂ ਕਰਦੀਆਂ। ਆਪ ਜੀ ਨੇ ਸ਼ਰਤ ਇਹ ਮੁਕੱਰਰ ਕੀਤੀ ਹੋਈ ਸੀ ਕਿ ਆਪ ਕਿਸੇ ਪਿੰਡ ਉਸ ਦਿਨ ਜਾਵਣਗੇ, ਜਿਸ ਦਿਨ ਪਹਿਲੇ ਗੁਰੂ ਗਰੰਥ ਸਾਹਿਬ ਜੀ ਦੀ ਬਾਣੀ ਦਾ ਪਾਠ ਤਿਆਰ ਕਰਕੇ ਭੋਗ ਪਾਵਣਾਂ ਹੋਵੇਗਾ । ਇਸ ਦੌਰੇ ਵਿਚ ਮਲੋਟ ਜ਼ਿਲਾ ਹੁਸ਼ਿਆਰ ਪੁਰ, ਦਿਆਲ ਪੁਰ ਆਦਿ ਭੋਗਾਂ ਤੇ ਗਏ । ਬਘੋਰ ਭੀ ਪ੍ਰਚਾਰ ਲਈ ਗਏ ਅਤੇ ਸਕੰਧ ਪੁਰਾਣ ਮੰਗਾਇਕੇ ਇਕ ਅਧਿਆਏ ਸੁਣਾਇਆ ।

ਸੰਮਤ ੧੯੧੯ ਦੀ ਮਾਘੀ ਨੂੰ ਆਪ ਮੁਕਤ-ਸਰ ਜਾਂਦੇ ਹੋਏ ਫਰੀਦਕੋਟ ਠਹਿਰੇ । ਬਹੁਤ ਸਾਰੀਆਂ ਸੰਗਤਾਂ ਨਾਲ ਸਨ । ਲੰਗਰ ਸਜੋਣ ਵਾਸਤੇ "ਬਰਤਣਾਂ ਲਈ ਰਾਜੇ ਪਾਸ ਆਦਮੀ

ਭੇਜਿਆ । ਨੌਕਰ ਨੇ ਕਿਹਾ ਕਿ ਅਜੇ ਰਾਜਾ ਸਾਹਿਬ ਸੁਤੇ ਪਏ ਹਨ" । ਬਰਤਣ ਨਾ ਦਿਤੇ। ਫਰੀਦਕੋਟ ਵਿਚ ਦੀਵਾਨ ਲਗੇ ਅਤੇ ਬਹੁਤ ਸਾਰੇ ਆਦਮੀ ਅੰਮ੍ਰਿਤ ਛਕਕੇ ਸਿੰਘ ਸਜੇ । ਰਾਜਾ ਸਾਹਿਬ ਫਰੀਦਕੋਟ ਨੇ ਆਪਣਾ ਇਕ ਸੂਹੀਆਂ ਜੋ ਜ਼ਾਤ ਦਾ ਨਾਈ ਸੀ, ਵਹੀਰ ਨਾਲ ਰਲਾ ਦਿਤਾ । ਨਾਈ ਨੇ ਭੀ ਨਾਮਧਾਰੀਆਂ ਵਾਲਾ ਬਾਣਾ ਪਹਿਣ ਲਿਆ। ਨਾਈ ਨੇ ਵਹੀਰ ਦੇ ਸਿੰਘਾਂ ਦੇ ਕਪੜੇ ਚੁਰਾਉਣੇ ਸ਼ੁਰੂ ਕੀਤੇ । ਫਰੀਦਕੋਟ ਦੇ ਅਲਾਕੇ ਦੇ ਪਿੰਡਾਂ ਵਿਚ ਪ੍ਰਚਾਰ ਕਰਦੇ ਹੋਏ ਆਪ ਪਿੰਡ ਬਾਜੇ ਪਹੁੰਚੇ। ਬਾਬਾ ਰੂੜ ਸਿੰਘ ਰੁਖੜ ਨੇ ਆਪਣੀ ਚਾਦਰ ਦੇ ਪਲਿਆਂ ਨਾਲ ਚਵਾਨੀਆਂ ਬੰਨ੍ਹ ਲਈਆਂ । ਨਾਈ ਨੇ ਦਾਉ ਲਾਕੇ ਚਾਦਰ ਚੁਕ ਲਈ । ਬਾਬੇ ਹੁਰਾਂ ਨੇ ਉਸਨੂੰ ਪਕੜ ਲਿਆ । ਸੰਗਤਾਂ ਵਿਚ ਲਿਆਕੇ ਪੰਚਾਇਤੀ ਤਨਖਾਹ ਲਗਾਈ। ਇਕ ਪਾਸੇ ਦੀ ਦਾੜ੍ਹੀ ਤੇ ਦੂਜੇ ਪਾਸੇ ਦੀ ਮੁਛ ਮੁੰਨ ਦਿੱਤੀ । ਮੁਖਬਰ ਨਾਈ ਨੇ ਜਾਕੇ ਰਾਜਾ ਸਾਹਿਬ ਨੂੰ ਸਾਰਾ ਬਰਤਾਂਤ ਦੱਸਿਆ, ਅਤੇ ਇਹ ਭੀ ਕਿਹਾ, ਕਿ ਜੇਕਰ ਗੁਰੂ ਰਾਮ ਸਿੰਘ ਜੀ ਦਾ ਪ੍ਰਚਾਰ ਨ ਰੋਕਿਆ ਗਿਆ, ਤਦ ਛੇਤੀ ਹੀ ਆਪ ਦੀ ਰਿਆਸਤ ਦੇ ਸਾਰੇ ਪੇਂਡੂ ਲੋਕ ਨਾਮਧਾਰੀ ਬਣ ਜਾਣਗੇ । ਰਾਜਾ ਸਾਹਿਬ ਨੇ ਪਿੰਡ ਬਾਜਾ ਦੇ ਨੰਬਰਦਾਰ ਬਾਬਾ ਕਾਹਨ ਸਿੰਘ

ਨੂੰ ਰਾਜੇ ਦੇ ਹੁੰਦਿਆਂ ਉਸ ਦੇ ਰਾਜ ਵਿਚ ਪੰਚੈਤੀ ਅਦਾਲਤ ਕਾਇਮ ਕਰਕੇ ਨਾਈ ਨੂੰ ਸਜਾ ਦੇਣ ਦੇ ਅਪਰਾਧ ਵਿਚ ੫੦੦) ਪੰਜ ਸੌ ਰੁਪੈ ਜੁਰਮਾਨਾ ਕੀਤਾ ।

ਮੁਕਤਸਰ ਪਹੁੰਚਕੇ ਆਪ ਜੀ ਨੇ ਆਸਾ ਜੀ ਦੀ ਵਾਰ ਅਤੇ ਸ਼ਾਮ ਦੇ ਦੀਵਾਨ ਲਗਾਣੇ ਸ਼ੁਰੂ ਕੀਤੇ । ਮੁਸ਼ਟੰਡਿਆਂ ਤੇ ਲੁਚਿਆਂ ਨੂੰ ਪਰਕਰਮਾਂ ਵਿਚ ਗੰਦੇ ਗੀਤ ਗੌਣ, ਬੋਲੀਆਂ ਪਾਉਣ ਅਤੇ ਤੂੰਬੇ ਵਜਾਉਣ ਤੋਂ ਹਟਾਇਆ । ਇਸ ਹੀ ਕਾਰਨ ਨਾਮਧਾਰੀਆਂ ਅਤੇ ਮੁਸ਼ਟੰਡਿਆਂ ਵਿਚ ਚੰਗੀ ਲੜਾਈ ਹੋਈ ਅਤੇ ਲਾਠੀ ਚਲੀ। ਨਾਮਧਾਰੀਆਂ ਨੇ ਕੁਟ ਕੁਟ ਕੇ ਮੁਸ਼ਟੰਡਿਆਂ ਅਤੇ ਲੁਚਿਆਂ ਦਾ ਭੋ ਕਰ ਦਿਤਾ । ਮਾਘੀ ਦੇ ਇਸ਼ਨਾਨ ਪਿਛੋਂ ਆਪ ਜੀ ਨੇ ਸਿੰਘਾਂ ਨੂੰ ਟਿੱਬੀ ਸਾਹਿਬ ਵਲ ਹੱਲਾ ਕਰਕੇ, ਧਾਵਾ ਕਰਨ ਦੀ ਸ਼ਕਲ ਵਿਚ ਜਾਵਣ ਲਈ ਹੁਕਮ ਦਿਤਾ। ਸਾਰਿਆਂ ਸਿੰਘਾਂ ਨੇ ਪਾਲਾਂ ਵਿਚ ਖੜੇ ਹੋਕੇ ਡਾਂਗਾਂ, ਲਾਠੀਆਂ, ਸਲੋਤਰ, ਸਫਾਜੰਗਾਂ ਫੋਜੀਆਂ ਵਾਕਰ ਮੋਢਿਆਂ ਤੇ ਖੜੇ ਕਰਕੇ ਟਿੱਬੀ ਸਾਹਿਬ ਵਲ ਵਾਹੋ-ਦਾਹੀ ਨਕਲੀ ਹੱਲਾ ਕੀਤਾ । ਜਿਨ੍ਹਾਂ ਪਾਸ ਡਾਂਗਾਂ ਯਾ ਲਾਠੀਆਂ ਨਹੀਂ ਸਨ, ਉਨ੍ਹਾਂ ਨੇ ਬਾਜਰੇ ਯਾ ਜਵਾਰ ਦੇ ਟਾਂਡੇ ਹੀ ਮੋਢਿਆਂ ਤੇ ਰਖ ਲਏ। ਜ਼ਿਲਾ ਫ਼ੀਰੋਜ਼ਪੁਰ ਦੀ ਪੁਲਿਸ ਦਾ ਅੰਗਰੇਜ਼

ਅਫ਼ਸਰ ਅਤੇ ਉਸਦਾ ਅਮਲਾ ਭੀ ਇਸ ਮੇਲੇ ਤੇ ਸਨ । ਉਨ੍ਹਾਂ ਨੂੰ ਫੌਜੀ ਤਰੀਕੇ ਅਨੁਸਾਰ ਪਾਲੀਆਂ ਅਤੇ ਟੋਲੀਆਂ ਬਣਾਕੇ ਧਾਵੇ ਦੀ ਸ਼ਕਲ ਵਿਚ ਟਿੱਬੀ ਸਾਹਿਬ ਦੀ ਯਾਤਰਾ ਲਈ ਜਾਵਣਾ ਬਹੁਤ ਹੀ ਬੁਰਾ ਲੱਗਿਆ । ਇਸਤੇ ਅੰਗਰੇਜ਼ ਪੁਲੀਸ ਅਫਸਰ ਨੇ ਗੁਰੂ ਰਾਮ ਸਿੰਘ ਜੀ ਨੂੰ ਤਾੜਨਾ ਕਰਨ ਦੀ ਕੋਸ਼ਸ਼ ਕੀਤੀ, ਜਿਸਤੇ ਆਪਸ ਵਿਚ ਚੰਗਾ ਝਗੜਾ ਹੋ ਗਿਆ । ਪੁਲੀਸ ਵਾਲੇ ਸਮਾ ਵਚਾਰਕੇ ਅਤੇ ਆਪਣੀ ਤਾਕਤ ਥੋੜੀ ਜਾਣਕੇ ਡਾਂਗਾਂ ਸੋਟਿਆਂ ਦੀ ਲੜਾਈ ਤੋਂ ਟਲ ਗਏ । ਭਾਵੇਂ ਝਗੜਾ ਵਧਦਾ ਵਧਦਾ ਰੁਕ ਗਿਆ ਸੀ ਪਰ ਫੀਰੋਜ਼ਪੁਰ ਪੁਲੀਸ ਦੇ ਵਡੇ ਛੋਟੇ ਅਫਸਰਾਂ ਦੇ ਮਨ ਵਿਚ ਇਹ ਗੱਲ ਅੱਛੀ ਤਰ੍ਹਾਂ ਬੈਠ ਗਈ ਕਿ ਨਾਮਧਾਰੀ ਅੰਗਰੇਜ਼ੀ ਸਰਕਾਰ ਦੇ ਹਾਕਮਾਂ ਅਤੇ ਉਨ੍ਹਾਂ ਦੇ ਹੁਕਮਾਂ ਦੀ ਬਿਲਕੁਲ ਪ੍ਰਵਾਹ ਨਹੀਂ ਕਰਦੇ । ਨਾਮਧਾਰੀ ਅਤੇ ਸਰਕਾਰੀ ਹਾਕਮਾਂ ਦੇ ੯੦ ਸਾਲ ਦੇ ਲੰਬੇ ਵੈਰ ਦਾ ਇਹ ਮੁਢ ਸੀ ।

ਮੁਕਤਸਰ ਤੋਂ ਆਪ ਸੁਨੱਈਆਂ ਦੇ ਚੱਕ ਸੰਗਤਾਂ ਦੀ ਬੇਨਤੀ ਤੇ ਚਲੇ ਗਏ । ਇਸ ਅਲਾਕੇ ਵਿਚ ਖੰਡੇ ਦਾ ਅੰਮ੍ਰਿਤ ਛਕਾਂਦੇ ਅਤੇ ਪ੍ਰਚਾਰ ਕਰਦੇ ਆਪ ਜੀ ਜਗਰਾਉਂ, ਰੂਮੀ, ਛੱਜਾਵਾਲ, ਗੁਜਰਵਾਲ ਹੁੰਦੇ ਹੋਏ ਵਾਪਸ ਭੈਣੀ ਆ ਗਏ ।

ਇਹ ਦੌਰਾ ਚੰਗਾ ਲੰਬਾ ਦੌਰਾ ਸੀ, ਜਿਸ ਵਿਚ ਜ਼ਿਲਾ ਫ਼ਿਰੋਜ਼ਪੁਰ, ਫੂਲਕੀਆਂ ਰਿਆਸਤਾਂ ਦੇ ਜੰਗਲ ਦੇ ਅਲਾਕੇ, ਅਤੇ ਜ਼ਿਲਾ ਲੁਧਿਆਣੇ ਦੀਆਂ ਜਗਰਾਉਂ ਅਤੇ ਲੁਧਿਆਣੇ ਦੀਆਂ ਤਸੀਲਾਂ ਦੇ ਪਿੰਡਾਂ ਦੇ ਲੋਕਾਂ ਨੇ ਅੰਮ੍ਰਿਤ ਛੱਕਕੇ ਬਾਣੀ ਪੜ੍ਹਨੀ ਸ਼ੁਰੂ ਕੀਤੀ। ਨਾਲ ਦੀ ਨਾਲ ਹੀ ਬਾਹਮਣਾਂ, ਸੋਢੀਆਂ ਵਲੋਂ ਵਰੋਧਤਾ ਵਧੀ।

ਹਾਕਮ ਭੀ ਹੁਣ ਇਸ ਨਵੀਂ ਲਹਿਰ ਨੂੰ ਸ਼ਕ ਦੀਆਂ ਨਗਾਹਾਂ ਨਾਲ ਦੇਖਣ ਲੱਗ ਪਏ।

ਭੈਣੀ ਪਹੁੰਚਕੇ ਆਪ ਜੀ ਨੇ ਹਜ਼ਰੋ ਵਿਖੇ ਆਪਣੇ ਨਾਮਦੀਖਿਆ ਗੁਰੂ ਬਾਲਕ ਸਿੰਘ ਜੀ ਦੀ ਸੇਵਾ ਵਿਚ ਹਾਜ਼ਰ ਹੋਵਣ ਲਈ ਤਿਆਰੀ ਕੀਤੀ। ਭੈਣੀ ਤੋਂ ਹਜ਼ਰੋ ਤਕ ਮੰਜਲੋ ਮੰਜਲੀ ਪ੍ਰਚਾਰ ਕਰਦਿਆਂ ਜਾਵਨ ਦਾ ਵਿਚਾਰ ਸੀ। ਰਾਗੀ ਜਥੇ, ਪ੍ਰਚਾਰਕ ਅਤੇ ਘੋੜੇ ਆਪ ਜੀ ਦੇ ਨਾਲ ਸਨ। ਉਸ ਸਮੇਂ ਦੇ ਮੰਡਲੇਸ਼ਵਰ ਸਾਧੂ ਪਿੰਡਾਂ ਵਿਚ ਆਪਣੀਆਂ ਜਮਾਤਾਂ ਫੇਰਿਆ ਕਰਦੇ ਸਨ। ਸਾਧੂ ਮਥੇ ਟਿਕਾਂਦੇ, ਭੇਂਟ ਚੜ੍ਹਾਵਾ ਲੈਂਦੇ, ਭੰਡਾਰੇ ਖਾਂਦੇ, ਦੁਧਾਂ ਦੀਆਂ ਕਾੜ੍ਹਨੀਆਂ ਜ਼ਬਰਦਸਤੀ ਹਾਰਿਆਂ ਵਿਚੋਂ ਕੱਢ ਕੇ ਪੀਂਦੇ ਤੁਰੇ ਫਿਰਦੇ। ਨ ਹੀ ਭਲਾਈ ਦਾ ਉਪਦੇਸ਼ ਦੇਣਾ ਅਤੇ ਨਾ ਕੋਈ ਕੁਰੀਤੀ ਹਟਾਉਣੀ। ਆਪਣਾ ਪੇਟ ਭਰਨਾ, ਡਕਾਰ

ਮਾਰਨੇ, ਚੰਗਾ ਖਾਣਾ ਤੇ ਮੰਦਾ ਬੋਲਣਾ । ਗੁਰੂ ਰਾਮ ਸਿੰਘ ਜੀ ਦੋ ਵੇਲੇ ਦੀਵਾਨ ਸਜਾ ਕੇ ਢੋਲਕ ਛੈਣਿਆਂ ਨਾਲ ਸ਼ਬਦ ਪੜ੍ਹਦੇ ਤੇ ਪੜ੍ਹਾਂਦੇ । ਮਰਦ ਇਸਤਰੀਆਂ ਨੂੰ ਅੰਮ੍ਰਤ ਛਕਾ ਕੇ ਕੁਰੀਤੀਆਂ ਤੋਂ ਹਟਾਕੇ ਸਚੇ, ਸੁਚੇ ਮਨੁਸ਼ ਬਨਣ ਦਾ ਉਪਦੇਸ਼ ਦਿੰਦੇ । ਲੰਗਰ ਵਰਤਾਂਦੇ । ਗੁਰੂ ਗਰੰਥ ਸਾਹਿਬ ਦੇ ਪਾਠ ਕਰਵਾ ਕੇ ਭੋਗ ਪਵਾਂਦੇ ।

ਜਦ ਆਪ ਜੀ ਦੌਰਾ ਕਰਦੇ ਕਰਦੇ ਪਿੰਡ ਮੁਠੱਡੀ ਪਹੁੰਚੇ, ਤਦ ਆਪ ਜੀ ਨੂੰ ਇਸ ਮਤਲਬ ਦੀ ਇਕ ਚਿੱਠੀ ਮਿਲੀ, ਕਿ ਗੁਰੂ ਬਾਲਕ ਸਿੰਘ ਜੀ ਮੱਘਰ ਦੀ ਪੂੰਨਿਆਂ ਸੰਮਤ ੧੯੧੯ ਯਾ ੬ ਦਸੰਬਰ ੧੯੬੨ ਦਿਨ ਸ਼ਨਿਚਰਵਾਰ ਨੂੰ ਚੜ੍ਹਾਈ ਕਰ ਗਏ ਹਨ । ਇਸ ਤੇ ਆਪ ਜੀ ਵਾਪਸ ਆਪਣੇ ਕੇਂਦਰ ਭੈਣੀ ਆ ਗਏ ।

ਭੈਣੀ ਆਕੇ ਆਪ ਜੀ ਨੇ ਇਕ ਚਿੱਠੀ ਭਾਈ ਮੰਨਾ ਸਿੰਘ ਗੁ_ ਬਾਲਕ ਸਿੰਘ ਜੀ ਦੇ ਭਤੀਜੇ ਅਤੇ ਹਜ਼ਰੋ ਦੀ ਸੰਗਤ ਵਲ ਲਿਖੀ ਅਤੇ ਕੋਈ ੫੦ ਕੁ ਸਾਥੀਆਂ ਸਮੇਤ ਹਜ਼ਰੋ ਵਲ ਨੂੰ ਚਾਲੇ ਪਾਏ । ਲੁਧਿਆਣੇ, ਫਲੌਰ, ਮੁਠੱਡੀ ਹੁੰਦੇ ਹੋਏ ਵਿਲਵਾਂ ਬਿਆਸ ਦਾ ਪੱਤਣ ਲੰਘ ਕੇ ਆਪ ਅੰਮ੍ਰਿਤਸਰ ਪਹੁੰਚੇ । ਅੰਮ੍ਰਿਤਸਰ ਤੋਂ ਕੱਕੜਾਂ ਦੇ ਪੱਤਣ ਹੁੰਦੇ ਹੋਏ ਵਜ਼ੀਰਾਬਾਦ ਦੇ ਰਸਤੇ ਬਾਬਾ ਜਮੀਅਤ

ਸਿੰਘ ਜੀ ਪਾਸ ਗਿੱਲੀ ਜਾ ਬਰਾਜੇ। ਰਸਤੇ ਵਿਚ ਦੀਵਾਨ ਲਗਾਉਂਦੇ ਗਏ ਅਤੇ ਅੰਮ੍ਰਿਤ ਛਕਾਉਂਦੇ ਗਏ । ਗਿਲ ਪਿੰਡ ਵਿਚ ਮਰਦ ਇਸਤਰੀਆਂ ਨੂੰ ਅੰਮ੍ਰਿਤ ਛਕਾਇਆ । ਜਦ ਆਪ ਬੇੜੀ ਵਿਚ ਬੈਠੇ ਹੋਏ ਪਾਰ ਹੋਵਣ ਲਈ ਦਰਿਆ ਦੇ ਅਧਵਿਚਕਾਰ ਸਨ, ਤਦ ਆਪ ਜੀ ਨੂੰ ਹਜ਼ਰੋ ਦੀ ਸੰਗਤ ਅਤੇ ਗੁਰੂ ਬਾਲਕ ਸਿੰਘ ਜੀ ਦਾ ਭਰਾ ਮੰਨਾ ਸਿੰਘ ਦੂਸਰੇ ਪਾਸੇ ਵਲੋਂ ਆਉਂਦੀ ਬੇੜੀ ਵਿਚ, ਗੁਰੂ ਬਾਲਕ ਸਿੰਘ ਦੀਆਂ ਅਸਥੀਆਂ ਲਿਔਂਦੇ ਮਿਲੇ । ਦਰਿਆ ਵਿਚ ਹੀ ਮੇਲ ਹੋਇਆ। ਸੋ ਆਪ ਭੀ ਵਾਪਸ ਆ ਗਏ । ਗਿੱਲੀ ਆਕੇ ਬਾਬੇ ਜਮੀਅਤ ਸਿੰਘ ਜੀ ਪਾਸ ਠਹਿਰੇ ਅਤੇ ਇਥੋਂ ਹੀ ਫੁਲ ਵਿਦਾ ਕੀਤੇ । ਅੰਮ੍ਰਿਤਸਰ ਤਕ ਸਿੰਘ ਨਾਲ ਕੀਤੇ । ਆਪ ਜੀ ਨੇ ਇਕ ਚਿੱਠੀ ਅੰਮ੍ਰਿਤਸਰ ਦੇ ਮਈਏ ਖਤਰੀ ਦੇ ਨਾਮ ਲਿਖ ਦਿਤੀ ਅਤੇ ਉਸਨੂੰ ਅਸਥੀਆਂ ਦੇ ਨਾਲ ਹਰਦੁਆਰ ਜਾਵਣੇ ਲਈ ਲਿਖਿਆ।

ਇਸ ਸਮੇਂ ਆਪ ਜੀ ਨੇ ਸਿਆਲਕੋਟ ਅਤੇ ਸ਼ੇਖੂਪੁਰੇ ਦੇ ਇਲਾਕਿਆਂ ਵਿਚ ਅੰਮ੍ਰਿਤ ਅਤੇ ਬਾਣੀ ਦੇ ਪ੍ਰਚਾਰ ਲਈ ਪਿੰਡ ਪਿੰਡ ਦੀਵਾਨ ਲਾਉਣੇ ਅਰੰਭ ਕਰ ਦਿਤੇ । ਪਸਰੂਰ, ਉਗੋਚੱਕ, ਵਜ਼ੀਰਾਬਾਦ, ਮਾਨਾਂਵਾਲੀ ਦੇ ਮਸ਼ਹੂਰ ਦੀਵਾਨ ਯਾ ਮੇਲੇ ਇਸੀ

ਦੌਰੇ ਵਿਚ ਕੀਤੇ ਗਏ । ਹਜ਼ਾਰਾਂ ਹੀ ਇਸਤਰੀਆਂ ਤੇ ਮਰਦ ਅੰਮ੍ਰਿਤ ਛਕਕੇ ਸਿੰਘ ਸਜੇ ਅਤੇ ਹੁੱਕਾ, ਅਫੀਮ, ਭੰਗ, ਪੋਸਤ, ਸ਼ਰਾਬ, ਮਾਸ, ਚੋਰੀ ਯਾਰੀ, ਠੱਗੀ ਛੱਡੀ । ਸਿਆਲਕੋਟ ਦੀ ਪੁਲੀਸ ਨੇ ਜ਼ਿਲੇ ਦੇ ਡਿਪਟੀ ਕਮਿਸ਼ਨਰ ਨੂੰ ਇਨ੍ਹਾਂ ਦੌਰਿਆਂ ਸਬੰਧੀ ਆਪਣੀ ਰਿਪੋਰਟ ਦਿਤੀ । ਇਸ ਦੇ ਅਧਾਰ ਤੇ ਡਿਪਟੀ ਕਮਿਸ਼ਨਰ ਸਿਆਲਕੋਟ ਨੇ ਆਪਣੀ ੫ ਅਪਰੈਲ ੧੮੬੩ ਦੀ ਰੀਪੋਰਟ ਵਿਚ ਲਿਖਿਆ, "ਕਿ ਜ਼ਿਲਾ ਲੁਧਿਆਣੇ ਦਾ ਇਕ ਵਡੇਰੀ ਉਮਰ ਦਾ ਸਿਖ ਆਪਣੇ ੨੦੦ ਸਾਥੀਆਂ ਸਮੇਤ ਇਸ ਜ਼ਿਲੇ ਵਿਚ ਦੌਰਾ ਕਰ ਰਿਹਾ ਹੈ । ਰਾਤ ਨੂੰ ਇਹ ਬੰਦੂਕਾਂ ਦੀ ਥਾਂ ਲਾਠੀਆਂ ਫੜਕੇ ਕਵਾਇਦ ਭੀ ਕਰਦੇ ਹਨ । ਉਸ ਦੇ ਪੰਜ ਹਜ਼ਾਰ ਪੈਰੋਕਾਰ ਹਨ । ਉਹ ਕਿਸੇ ਹਾਕਮ ਦਾ ਹੁਕਮ ਨਹੀਂ ਮੰਨਦਾ । ਉਹ ਆਪਣੇ ਜਥੇ ਸਮੇਤ ਜਿਸ ਵਿਚ ਇਸਤਰੀਆਂ ਭੀ ਸ਼ਾਮਲ ਹਨ, ਅੰਮ੍ਰਿਤਸਰ ਬਸਾਖੀ ਦੇ ਮੇਲੇ ਨੂੰ ਜਾ ਰਿਹਾ ਹੈ ।"

ਇਸ ਸਮੇਂ ਤਕ ਗੁਰੂ ਰਾਮ ਸਿੰਘ ਜੀ ਦੀਆਂ ਸਿਖੀ ਪ੍ਰਚਾਰ ਕਰਨ ਅਤੇ ਦੌਰਿਆਂ ਦੀਆਂ ਖਬਰਾਂ ਲਾਟ ਸਾਹਿਬ ਤਕ ਬਾਕਾਇਦਾ ਤੌਰ ਤੇ ਪੁਜਣੀਆਂ ਸ਼ੁਰੂ ਹੋ ਚੁਕੀਆਂ ਸਨ । ਆਪ ਜੀ ਦੇ ਅੰਮ੍ਰਿਤਸਰ ਪਹੁੰਚਣ ਦੀ ਖਬਰ ਤੇ ਲਾਟ ਸਾਹਿਬ

ਨੇ ਮੇਜਰ ਮੈਕਐਂਡਰੀਓ ਡਿਪਟੀ ਇਨਸਪੈਕਟਰ ਜਨਰਲ ਪੁਲੀਸ ਲਾਹੌਰ ਨੂੰ ਅੰਮ੍ਰਿਤਸਰ ਪਹੁੰਚਕੇ ਮੇਜਰ ਮਰਸਰ ਡਿਪਟੀ ਕਮਿਸ਼ਨਰ ਅੰਮ੍ਰਿਤਸਰ ਨਾਲ ਮਿਲਕੇ ਆਪ ਜੀ ਅਤੇ ਆਪ ਜੀ ਦੇ ਸਾਥੀਆਂ ਦੇ ਅਸਲੀ ਇਰਾਦਿਆਂ ਸਬੰਧੀ ਠੀਕ ਠੀਕ ਪੜਤਾਲ ਕਰਨ ਲਈ ਹੁਕਮ ਜਾਰੀ ਕਰ ਦਿਤੇ। ਨਾਲ ਦੀ ਨਾਲ ਜ਼ਿਲਿਆਂ ਦੇ ਡਿਪਟੀ ਕਮਸ਼ਿਨਰਾਂ, ਪੁਲੀਸ ਅਫਸਰਾਂ ਨੂੰ ਭੀ ਖੁਫੀਆ ਹਦਾਇਤਾਂ ਜਾਰੀ ਹੋ ਚੁਕੀਆਂ ਸਨ, ਕਿ ਉਹ ਗੁਰੂ ਰਾਮ ਸਿੰਘ ਜੀ ਅਤੇ ਨਾਮਧਾਰੀ ਸਿੰਘਾਂ ਤੇ ਕਰੜੀ ਨਿਗਹਬਾਨੀ ਰੱਖਣ ਅਤੇ ਉਨ੍ਹਾਂ ਸਬੰਧੀ ਹਰ ਪ੍ਰਕਾਰ ਦੀਆਂ ਖਬਰਾਂ ਇਕੱਠੀਆਂ ਕਰਕੇ ਸਰਕਾਰ ਨੂੰ ਭੇਜਣ।

੧੧ ਅਪਰੈਲ ੧੮੬੩ ਨੂੰ ਬਸਾਖੀ ਦੇ ਮੇਲੇ ਤੇ ਆਪ ਜੀ ਸਾਥੀਆਂ ਸਮੇਤ ਅੰਮ੍ਰਿਤਸਰ ਪਹੁੰਚੇ। ਡਿਪਟੀ ਇਨਸਪੈਕਟਰ ਜਨਰਲ ਪੁਲੀਸ ਮੇਜਰ ਮੈਕਐਂਡਰੀਓ, ਡਿਪਟੀ ਕਮਿਸ਼ਨਰ ਅਤੇ ਸੁਪਰਇੰਨਟੈਂਡੇਂਟ ਪੁਲੀਸ ਅੰਮ੍ਰਿਤਸਰ ਆਪ ਜੀ ਨੂੰ ਮਿਲੇ ਅਤੇ ਆਪ ਜੀ ਨਾਲ ਆਪ ਜੀ ਦੇ ਦੌਰਿਆਂ ਅਤੇ ਸਾਥੀਆਂ ਸੰਬੰਧੀ ਗੱਲਾਂ ਬਾਤਾਂ ਕੀਤੀਆਂ। ਇਸ ਮੁਲਾਕਾਤ ਦੀ ਰੀਪੋਰਟ ਡਿਪਟੀ ਕਮਿਸ਼ਨਰ ਅੰਮਿਤਸਰ ਨੇ ਇਸ ਪ੍ਰਕਾਰ ਕੀਤੀ। "ਉਸ ਦੇ

ਸਭ ਸਾਥੀ ਰਿਸ਼ਟ ਪੁਸ਼ਟ ਬੰਦੇ ਹਨ, ਹਰ ਇਕ ਪਾਸ ਚੰਗੀ ਮਜ਼ਬੂਤ ਲਾਠੀ ਹੈ, ਮੇਲਾ ਵਿਛੜਨ ਪਿਛੋਂ ਉਹ ਆਪਣੇ ਪਿੰਡ ਹੀ ਜਾਣ ਦਾ ਇਰਾਦਾ ਰਖਦੇ ਹਨ । ਸਰਕਾਰ ਵਿਰੁਧ ਉਨ੍ਹਾਂ ਕੋਈ ਗਲ ਨਹੀਂ ਕੀਤੀ, ਅਤੇ ਉਹ ਅਮਨ ਦੀ ਹੀ ਬਾਤ ਕਰਦੇ ਸਨ। ਇਸ ਲਈ ਭਰੇ ਮੇਲੇ ਵਿਚ ਉਨ੍ਹਾਂ ਦੇ ਕਾਰਯਕਰਮ ਵਿਚ ਦਖਲ ਦੇਣਾ ਯਾ ਰੋਕ ਪਾਉਣਾ ਮੁਨਾਸਬ ਨਹੀਂ ਸਮਝਿਆ ਗਿਆ। ਚੂੰਕਿ ਉਨ੍ਹਾਂ ਨੇ ਅਫਸਰਾਂ ਦੀ ਇਹ ਸਲਾਹ ਕਿ ਉਹ ਆਪਣੇ ਬਹੁਤ ਸਾਰੇ ਸਾਥੀਆਂ ਨੂੰ ਆਪਣੇ ਨਾਲੋਂ ਨਖੇੜ ਦੇਵਣ, ਨੂੰ ਭੀ ਮੰਨ ਲਿਆ ਸੀ, ਇਸ ਲਈ ਉਨ੍ਹਾਂ ਨੂੰ ਆਪਣੀ ਮਰਜ਼ੀ ਅਨੁਸਾਰ ਵਿਚਰਨ ਦੀ ਇਜਾਜ਼ਤ ਦਿਤੀ ਗਈ।" ਰਪੋਰਟ ਦੇ ਸ਼ਬਦਾਂ ਤੋਂ ਇਉਂ ਜਾਪਦਾ ਹੈ ਕਿ ਲਾਟ ਸਾਹਿਬ ਵਲੋਂ ਗੁਰੂ ਰਾਮ ਸਿੰਘ ਜੀ ਤੇ ਪਾਬੰਦੀਆਂ ਲਗਵਾਣ ਦੀਆਂ ਹਦਾ-ਇਤਾਂ ਜਾਰੀ ਹੋ ਚੁਕੀਆਂ ਸਨ । ਸਰਕਾਰ ਅਤੇ ਸਰਕਾਰ ਦੇ ਕਰਮਚਾਰੀ ਐਸੇ ਸਮੇਂ ਅਤੇ ਕਾਰਨਾਂ ਦੀ ਉਡੀਕ ਵਿਚ ਹੀ ਬੈਠੇ ਸਨ, ਜਦ ਨਾਮਧਾਰੀਆਂ ਅਤੇ ਨਾਮਧਾਰੀਆਂ ਦੇ ਆਗੂ ਤੇ ਪਾਬੰਦੀਆਂ ਲਗਾਕੇ ਇਸ ਸਮਾਜ ਸੁਧਾਰ ਅਤੇ ਰਾਜਸੀ ਜਾਗਰਤੀ ਦੀ ਨਵੀਂ ਪੈਦਾ ਹੋਈ ਲਹਿਰ ਨੂੰ ਉਠਦਿਆਂ ਹੀ ਰੋਕ ਲਿਆ ਜਾਵੇ ।

# ਅਨੰਦ ਕਾਰਜ ਦੀ ਮਰਯਾਦਾ

ਗੁਰੂ ਰਾਮ ਸਿੰਘ ਜੀ ਦੀ ਹਜ਼ੂਰੀ ਵਿਚ ਬਸਾਖੀ ਦੇ ਮੇਲੇ ਤੇ ਨਾਮਧਾਰੀ ਸਿੰਘਾਂ ਨੇ ਇਕੱਤ੍ਰ ਹੋਕੇ ਵਿਹਾਰ ਸੁਧਾਰ ਅਤੇ ਸਮਾਜਕ ਜੀਵਨ ਵਿਚੋਂ ਕੁਰੀਤੀਆਂ ਦੂਰ ਕਰਨ ਲਈ ਵਿਉਂਤਾਂ ਸੋਚੀਆਂ। ਇਕ ਤਜਵੀਜ਼ ਇਹ ਭੀ ਸੀ ਕਿ ਜ਼ਾਤਾਂ ਪਾਤਾਂ ਦੇ ਬੰਧਨ ਤੋੜਕੇ ਸ਼ਾਦੀਆਂ ਕੀਤੀਆਂ ਜਾਵਣ। ਬਾਹਮਣਾਂ ਵਾਲੀ ਬਿਆਹ ਦੀ ਰੀਤੀ ਨੂੰ ਤੋੜ ਕੇ ਸਿੱਖਾਂ ਦੀ ਗੁਰਮਰਯਾਦਾ ਅਨੁਸਾਰ ਭੈੜੇ ਅਤੇ ਘਰਪੱਟੂ ਰਵਾਜਾਂ ਨੂੰ ਹਟਾ ਕੇ ਥੋੜੇ ਤੋਂ ਥੋੜੇ ਖਰਚ ਵਿਚ ਅਤੇ ਸਿਧੇ ਸਾਦੇ ਤਰੀਕੇ ਨਾਲ ਅਨੰਦ ਕਾਰਜ ਕਰਨ ਦੇ ਫੈਸਲੇ ਹੋਏ। ਜੋਗਾ ਸਿੰਘ ਧੂਰਕੋਟ ਵਾਲੇ ਨੇ ਆਪਣੀ ਪੁੱਤਰੀ ਦਾ ਅਨੰਦ ਕਾਰਜ ਇਸ ਪ੍ਰਕਾਰ ਕਰਨ ਲਈ ਬੇਨਤੀ ਕੀਤੀ। ਖੋਟਿਆਂ ਵਾਲੇ ਸਮੁੰਦ ਸਿੰਘ ਤੇ ਹੋਰ ਸਾਥੀ ਭੀ ਆਏ ਹੋਏ ਸਨ। ਉਨ੍ਹਾਂ ਕਿਹਾ, ਧੂਰਕੋਟ ਛੋਟਾ ਜਿਹਾ ਪਿੰਡ ਹੈ ਅਤੇ ਜੋਗਾ ਸਿੰਘ ਦਾ ਪਿੰਡ ਵਿਚ ਬਹੁਤਾ ਜ਼ੋਰ ਭੀ ਨਹੀਂ। ਜੇ ਕਿਧਰੇ ਬਰਾਦਰੀ ਦਾ ਆਪਸ ਵਿਚ ਝਗੜਾ ਪੈ ਗਿਆ ਯਾ ਬਾਹਮਣਾਂ ਨੇ ਇਸ ਨਵੇਂ ਰਵਾਜ ਦੀ ਵਿਰੋਧਤਾ ਕੀਤੀ, ਤਾਂ ਕੰਮ ਸਿਰੇ ਨਹੀਂ ਚੜ੍ਹਨਾ ਅਤੇ ਲੋਕੀ ਹਾਸੇ ਕਰਨਗੇ। ਸਾਡਾ ਪਿੰਡ ਖੋਟੇ ਵੱਡਾ ਪਿੰਡ ਹੈ। ਸਾਡੀ ਬਿਰਾਦਰੀ

ਭੀ ਵਡੀ ਹੈ । ਆਲੇ ਦੁਆਲੇ ਦੇ ਪਿੰਡਾਂ ਵਿਚ ਚਲਦੇ ਟੱਬਰ ਨਾਮਧਾਰੀ ਹਨ ਅਤੇ ਚੰਗੇ ਯਬਕੇ ਦਬਕੇ ਵਾਲੇ ਬੰਦੇ ਹਨ। ਜੋ ਕੋਈ ਝਗੜਾ ਦੰਗਾ ਹੋਵੇ ਤਾਂ ਅਸੀ ਸਾਂਭ ਲਵਾਂਗੇ । ਜੇ ਬਾਹਮਣ ਤੇ ਲਾਗੀ ਬਿਗੜਨਗੇ, ਤਾਂ ਅਸੀਂ ਜਟਕੀ ਵਿਦਿਆ ਵਰਤਕੇ ਸੋਟਿਆਂ ਨਾਲ ਸਿਧੇ ਕਰ ਲਵਾਂਗੇ । ਜੇ ਅਨੰਦਾਂ ਦਾ ਰਿਵਾਜ ਸਾਡੇ ਪਿੰਡ ਖੋਟੇ ਤੋਂ ਸ਼ੁਰੂ ਕੀਤਾ ਜਾਵੇ, ਤਦ ਅਸੀਂ ਜ਼ੁਮੇਵਾਰ ਬਣਾਂਗੇ । ਫੈਸਲਾ ਖੋਟਿਆਂ ਦਾ ਹੋਇਆ ਅਤੇ ਇਲਾਕੇ ਦੇ ਨਾਮਧਾਰੀਆਂ ਨੂੰ ਖਬਰਾਂ ਕਰ ਦਿਤੀਆਂ ਗਈਆਂ।

ਬਿਸਾਖੀ ਦਾ ਮੇਲਾ ਕਰਕੇ ਗੁਰੂ ਰਾਮ ਸਿੰਘ ਜੀ ਆਪਣੇ ਜਥੇ ਸਮੇਤ ਜਲੰਧਰ ਅਤੇ ਕਪੂਰਥਲੇ ਦੇ ਇਲਾਕੇ ਦੇ ਪਿੰਡਾਂ ਵਿਚ ਪ੍ਰਚਾਰ ਕਰਦੇ ਫਿਰਦੇ ਰਹੇ । ਕੋਈ ਇਕ ਮਹੀਨੇ ਪਿਛੋਂ ਆਪ ਹਰੀ ਕੇ ਪਤਣ ਤੋਂ ਲੰਘ ਕੇ ਫੀਰੋਜ਼ਪੁਰ ਦੇ ਜ਼ਿਲੇ ਵਿਚ ਪਹੁੰਚ ਗਏ । ਇਲਾਕੇ ਵਿਚ ਪੰਦਰਾਂ ਸੋਲਾਂ ਦਿਨ ਪ੍ਰਚਾਰ ਕਰਕੇ ਆਪ ਜੇਠ ਸੁਦੀ ੧੦ ਸੰਮਤ ੧੯੨੦ ਬਿਕਰਮੀ ਮੁਤਾਬਕ ੨ ਜੂਨ ੧੮੬੩ ਖੋਟੇ ਪਿੰਡ ਪਹੁੰਚੇ। ਏਥੇ ਪਹਿਲਾਂ ਤੋਂ ਹੀ ਦੀਵਾਨ ਮਿਥਿਆ ਹੋਵਣ ਦੇ ਕਾਰਨ ਅਤੇ ਵਿਆਹ ਲਈ ਅਨੰਦ ਕਾਰਜ ਦੀ ਰਸਮ ਨੂੰ ਸ਼ੁਰੂ ਹੁੰਦੀ ਵੇਖਣ ਲਈ ਨਾਮਧਾਰੀ ਸਿੰਘ ਅਤੇ ਇਰਦ ਗਿਰਦ ਦੇ

ਲੋਕੀ ਚੰਗੀ ਗਿਣਤੀ ਵਿਚ ਪਹੁੰਚੇ ਹੋਏ ਸਨ ।

ਬਾਬੇ ਸਮੁੰਦ ਸਿੰਘ ਦੀ ਲੜਕੀ ਤੇ ਪੋਤਰੀ ਦੇ ਅਨੰਦ ਕਾਰਜਾਂ ਤੋਂ ਬਗੈਰ ੪ ਹੋਰ ਅਨੰਦ ਕਾਰਜ ਜ਼ਾਤ ਪਾਤ ਦੇ ਬੰਧਨ ਤੋੜ ਕੇ ਹੋਏ । ਇਕ ਤਰਖਾਣ ਦੀ ਲੜਕੀ ਦਾ ਅਨੰਦ ਰੋੜਿਆਂ ਦੇ ਲੜਕੇ ਨਾਲ ਹੋਇਆ । ਇਸ ਨਵੀਂ ਮਰਯਾਦਾ ਨੂੰ ਦੇਖਕੇ ਲੋਕੀ ਹੈਰਾਨ ਹੋ ਗਏ । ਬਾਬਾ ਸਮੁੰਦ ਸਿੰਘ ਦੇ ਪਰੋਹਤ ਬਾਮਹਣਾਂ ਅਤੇ ਹੋਰ ਪਿੰਡ ਦਿਆਂ ਬਾਹਮਣਾਂ ਨੇ ਧਮਕੀ ਦਿਤੀ ਕਿ ਜੇ ਵਿਆਹ ਸਨਾਤਨੀ ਰੀਤ ਤੋਂ ਬਗੈਰ ਕਿਸੇ ਹੋਰ ਰੀਤ ਨਾਲ ਕੀਤੇ ਤਦ ਉਹ ਚਿਤਾ ਬਣਾਕੇ ਜਲਕੇ ਮਰ ਜਾਣਗੇ ਅਤੇ ਇਸ ਦਾ ਪਾਪ ਗੁਰੂ ਰਾਮ ਸਿੰਘ ਜੀ ਅਤੇ ਜੱਟ ਜਜਮਾਨਾਂ ਸਿਰ ਹੋਵੇਗਾ । ਸਮਝਾਉਣ ਤੇ ਜਦ ਬਾਹਮਣਾਂ ਨੇ ਜ਼ਿਦ ਕੀਤੀ ਤਾਂ ਸਿੰਘ ਭੀ ਅਗੋਂ ਤੱਤੇ ਹੋ ਗਏ। ਬਾਹਮਣਾਂ ਨੇ ਸਿਰ ਚੜ੍ਹਕੇ ਮਰਨ ਅਤੇ ਪਾਪ ਚੜ੍ਹਾਉਣ ਵਾਲੀ ਧਮਕੀ ਸਫਲ ਨਾ ਹੁੰਦੀ ਦੇਖਕੇ ਹੁਣ ਸਰਕਾਰ ਪਾਸ ਇਨ੍ਹਾਂ ਦੀ ਸ਼ਕਾਇਤ ਕਰਨ ਦਾ ਆਸਰਾ ਤਕਿਆ। ਬਾਹਮਣ ਅਤੇ ਪਿੰਡ ਦੇ ਸਾਰੇ ਲਾਗੀ ਇਸ ਨਵੇਂ ਰਿਵਾਜ ਤੋਂ ਬਹੁਤ ਦੁਖੀ ਸਨ, ਕਿਉਂਕਿ ਇਸ ਤਰੀਕੇ ਦੇ ਵਿਆਹ ਦਾ ਰਿਵਾਜ ਚੱਲਣ ਨਾਲ ਉਨ੍ਹਾਂ ਦੀ ਬਿਰਤ, ਲਾਗ ਅਤੇ ਸਾਰੀ ਆਮਦਨੀ ਮਾਰੀ ਜਾਂਦੀ ਸੀ । ਇਸ ਲਈ ਉਨ੍ਹਾਂ ਪਿੰਡ ਦੇ

ਚੌਕੀਦਾਰ ਨੂੰ ਚੁਕ ਕੇ ਬਾਘੇ ਪੁਰਾਣੇ ਦੇ ਥਾਨੇ ਇਹ ਰਿਪੋਰਟ ਦਵਾਈ ਕਿ "ਦੋ ਤਿੰਨ ਦਿਨ ਤੋਂ ਰਾਮ ਸਿੰਘ ਅਤੇ ਉਸਦੇ ੫੦੦ ਅਨੁਯਾਈ ਖੋਟੇ ਪਿੰਡ ਕਠੇ ਹੋਏ ਹੋਏ ਹਨ ਅਤੇ ਉਨ੍ਹਾਂ ਦੇ ਚਾਲੇ ਵਖਰੇ ਜਿਹੇ ਹੀ ਜਾਪਦੇ ਸਨ । ਉਹ ਸਰਕਾਰ ਵਿਰੁਧ ਗਲਾਂ ਕਰਦੇ ਹਨ, ਉਹ ਕਹਿੰਦੇ ਹਨ ਕਿ ਛੇਤੀ ਹੀ ਸਾਰਾ ਮੁਲਕ ਉਨ੍ਹਾਂ ਦਾ ਹੋ ਜਾਵੇਗਾ ! ਉਨ੍ਹਾਂ ਪਿਛੇ ਸਵਾ ਲਖ ਆਦਮੀ ਹੋਵੇਗਾ । ਮਾਮਲੇ ਵਜੋਂ ਉਹ ਕਿਸਾਨਾਂ ਤੋਂ ਸਿਰਫ ਪੈਦਾ ਦਾ ਪੰਜਵਾਂ ਹਿੱਸਾ ਹੀ ਲਿਆ ਕਰਨਗੇ ।"

ਇਸ ਰੀਪੋਰਟ ਦੇ ਪਹੁੰਚਦਿਆਂ ਸਾਰ ਥਾਣੇ ਵਿਚੋਂ ਇਕ ਹਵਾਲਦਾਰ ਨੂੰ ਮੌਕੇ ਤੇ ਭੇਜਿਆ ਗਿਆ । ੬ ਜੂਨ ਨੂੰ ਫੀਰੋਜ਼ਪੁਰ ਦਾ ਛੋਟਾ ਸੁਪਰਇੰਟੈਂਡੈਂਟ ਪੁਲੀਸ ਗੁਰੂ ਰਾਮ ਸਿੰਘ ਜੀ ਦੇ ਮੁਤਅਲਕ ਤਫਤੀਸ਼ ਕਰਨ ਲਈ ਖੋਟੇ ਪਹੁੰਚਿਆ । ਖੋਟੇ ਅਤੇ ਨਾਲ ਦੇ ਪਿੰਡਾਂ ਦੇ ਨੰਬਰਦਾਰਾਂ ਨੇ ਇਹ ਬਿਆਨ ਦਿਤੇ ਕਿ ਆਪ ਸਰਕਾਰ ਵਿਰੁਧ ਗਲਾਂ ਕਰਦੇ ਸਨ ।

੭ ਜੂਨ ਨੂੰ ਫੀਰੋਜ਼ਪੁਰ ਦੇ ਸੁਪਰਇੰਟੈਂਡੈਂਟ ਪੁਲੀਸ ਦੀ ਇਹ ਰੀਪੋਰਟ ਲਾਟ ਸਾਹਿਬ ਤਕ ਪੁਚਾਈ ਗਈ । ਇਸ ਤੇ ਲਾਟ ਸਾਹਿਬ ਨੇ ਪੰਜਾਬ ਸਰਕਾਰ ਦੇ ਸਕੱਤਰ ਨੂੰ ਹੁਕਮ ਦਿਤਾ ਕਿ

ਫ਼ੀਰੋਜ਼ਪੁਰ ਦਾ ਡਿਪਟੀ ਕਮਿਸ਼ਨਰ ਮਿਸਟਰ ਥਾਮਸ ਇਕ ਦਮ ਖੋਟੇ ਪਹੁੰਚੇ। ਲੰਬਰਦਾਰਾਂ ਦੇ ਬਿਆਨ ਲਵੇ। ਬਿਆਨਾਂ ਦੀਆਂ ਨਕਲਾਂ ਗਵਰਨਮੇਂਟ ਦੇ ਸਕੱਤਰ ਨੂੰ ਘਲ ਦੇਵੇ। ਅਤੇ ਜੇ ਜ਼ਰੂਰਤ ਸਮਝੇ, ਤਦ ਗੁਰੂ ਰਾਮ ਸਿੰਘ ਜੀ ਨੂੰ ਇਕ ਦਮ ਗਰਿਫ਼ਤਾਰ ਕਰ ਲਵੇ। ਇਸ ਹੁਕਮ ਅਨੁਸਾਰ ਫ਼ੀਰੋਜ਼ਪੁਰ ਦਾ ਡਿਪਟੀ ਕਮਿਸ਼ਨਰ ਇਕ ਦਮ ਖੋਟੇ ਪਹੁੰਚਿਆ ਅਤੇ ਗੁਰੂ ਰਾਮ ਸਿੰਘ ਜੀ ਨੂੰ ਮਿਲਕੇ ਇਹ ਹੁਕਮ ਦੱਸੇ ਅਤੇ ਜਾਰੀ ਕੀਤੇ।

(੧) ਜ਼ਿਲਾ ਫ਼ਿਰੋਜ਼ਪੁਰ ਵਿਚ ਨਾਮਧਾਰੀ ਸਿੰਘ ਕੋਈ ਮੇਲਾ ਯਾ ਦੀਵਾਨ ਨਹੀਂ ਲਗਾ ਸਕਦੇ ਅਤੇ ਨਾ ਹੀ ਇਕੱਠੇ ਹੋ ਸਕਦੇ ਹਨ। (੨) ਗੁਰੂ ਰਾਮ ਸਿੰਘ ਅਤੇ ਉਸਦੇ ਚੇਲਿਆਂ ਨੂੰ ਮੰਜ਼ਲੋ ਮੰਜ਼ਲੀ ਉਸ ਦੇ ਘਰ ਭੈਣੀ ਜ਼ਿਲਾ ਲੁਧਿਆਣਾ ਵਿਚ ਪਹੁੰਚਾ ਦਿਤਾ ਜਾਵੇ। ੯ ਯਾ ੧੦ ਜੂਨ ਨੂੰ ਆਪ ਜੀ ਬਾਘੇ ਪੁਰਾਣੇ ਦੇ ਥਾਣੇ ਪਹੁੰਚ ਗਏ। ਉਕਤ ਹੁਕਮ ਦੀ ਤਾਮੀਲ ਵਿਚ ਆਪ ਜੀ ਨੂੰ ੧੪ ਜੂਨ ਤਕ ਭੈਣੀ ਪਹੁੰਚਾ ਦਿਤਾ ਗਿਆ। ਭੈਣੀ ਕੇਂਦਰ ਉਤੇ ਪੁਲੀਸ ਨੇ ਸਖਤ ਨਿਗਰਾਨੀ ਰਖਣੀ ਸ਼ੁਰੂ ਕ ਰ ਦਿਤੀ। ਡਿਪਟੀ ਕਮਿਸ਼ਨਰ ਨੂੰ ਗਰਿਫ਼ਤਾਰੀ ਲਈ ਮਿਸਲ ਦਾ ਪੇਟ ਭਰਨ ਲਈ ਉਸ ਵਕਤ ਪੂਰਾ ਮਸਾਲਾ ਨਾ ਮਿਲ ਸਕਿਆ, ਇਸ ਲਈ

ਗਰਿਫ਼ਤਾਰੀ ਨਾ ਕੀਤੀ ਗਈ ।

## ਨਿਗਰਾਨੀ ਅਤੇ ਮੁਖਬਰੀਆਂ

ਲਾਟ ਸਾਹਿਬ ਨੇ ਮੇਜਰ ਮੈਕੈਐਂਡਰੀਊ ਨੂੰ ਹੁਕਮ ਦਿਤਾ ਕਿ ਉਹ ਪੰਜਾਬ ਦੇ ਵੱਖ ਵੱਖ ਜ਼ਿਲਿਆਂ ਵਿਚੋਂ ਆਪਣੇ ਬਹੁਤ ਇਤਬਾਰੀ ਤੇ ਵਫ਼ਾਦਾਰ ਬੰਦੇ ਨਾਮਧਾਰੀਆਂ ਸਬੰਧੀ ਖਬਰਾਂ ਇਕੱਠੀਆਂ ਕਰਨ ਲਈ ਭੇਜੇ । ਜ਼ਿਲਾ ਅੱਟਕ ਦੇ ਸਹਾਇਕ ਸੁਪਰਇੰਨਟੈਂਡੈਂਟ ਪੁਲੀਸ ਮਿਸਟਰ ਗਰੀਨ ਨੂੰ ਲਾਹੌਰ ਬੁਲਾਇਆ ਗਿਆ ਅਤੇ ਹੁਕਮ ਦਿਤਾ ਗਿਆ ਕਿ ਹਜ਼ਰੋ ਵਾਲੇ ਕੇਂਦਰ ਤੇ ਕਰੜੀ ਨਿਗਰਾਨੀ ਰਖੇ ਅਤੇ ਹਜ਼ਰੋ ਅਤੇ ਭੈਣੀ ਵਿਚਕਾਰ ਹਰ ਪ੍ਰਕਾਰ ਦੇ ਮੇਲਤਾਲ ਦੇ ਵਸੀਲਿਆਂ, ਚਿੱਠੀਆਂ ਯਾ ਜ਼ਬਾਨੀ ਸੰਦੇਸ਼ ਲਜਾਣ ਅਤੇ ਲਿਆਵਣ ਵਾਲੇ ਹਰਕਾਰਿਆਂ ਤੇ ਸਖਤ ਨਿਗਰਾਨੀ ਕੀਤੀ ਜਾਵੇ ।

ਲਾਟ ਸਾਹਿਬ ਦਾ ਇਸ਼ਾਰਾ ਹੋਣ ਦੀ ਦੇਰ ਸੀ ਕਿ ਥਾਉਂ ਥਾਂਈਂ ਅੰਗਰੇਜ਼ ਹਾਕਮ ਅਤੇ ਉਨ੍ਹਾਂ ਦੇ ਦੇਸੀ ਚਾਟੜੇ, ਨਾਮਧਾਰੀਆਂ ਦੇ ਵਿਰੁਧ ਕਾਰ-ਵਾਈਆਂ ਦੀਆਂ ਮਿਸਲਾਂ ਦੇ ਪੇਟ, ਭਰਨ ਲਗ ਪਏ । ਹਰ ਇਕ ਅੰਗਰੇਜ਼ ਅਫ਼ਸਰ ਦੇ ਦਮਾਗ ਵਿਚ ਚੋਧੇ ਦੇ ਕਾਲਿਆਂ ਦੇ ਗਦਰ ਦੀ ਤਸਵੀਰ ਮੁੜ ਫਿਰ ਤਾਜ਼ਾ ਹੋ ਗਈ । ਉਨ੍ਹਾਂ ਦੇ ਦਿਲਾਂ ਵਿਚ ਇਹ ਗਲ ਬੈਠ ਗਈ, ਕਿ ਗੁਰੂ ਰਾਮ ਸਿਘ

ਧਰਮ ਪ੍ਰਚਾਰ ਦੇ ਪੜਦੇ ਹੇਠ ਪੇਂਡੂ ਲੋਕਾਂ ਨੂੰ ਅੰਗਰੇਜ਼ੀ ਹਕੂਮਤ ਦੇ ਵਿਰੁਧ ਬਗਾਵਤ ਲਈ ਤਿਆਰ ਕਰ ਰਿਹਾ ਹੈ, ਅਤੇ ਨਾਮਧਾਰੀਏ ਅੰਗਰੇਜ਼ਾਂ ਦੇ ਕਟੜ ਵੈਰੀ ਹਨ। ਮੇਜਰ ਮੈਕਐਂਡਰੀਉ, ਡਿਪਟੀ ਇਨਸਪੈਕਟਰ ਜਨਰਲ ਪੰਜਾਬ ਨੇ ਆਪਣੀ ੯ ਜੂਨ ਦੀ ਰੀਪੋਰਟ ਵਿਚ ਲਿਖਿਆ, "ਕਿ ਗੁਰੂ ਰਾਮ ਸਿੰਘ ਜੀ ਦੇ ਪ੍ਰਚਾਰ ਨੇ ਪੰਜਾਬ ਵਿਚ ਬੜੀ ਵੱਡੀ ਤਰਥਲੀ ਪਾ ਦਿਤੀ ਹੈ। ਭਾਵੇਂ ਉਸ ਸੰਬੰਧੀ ਦੇਸੀ ਅਫ਼ਸਰਾਂ ਦੀਆਂ ਰਾਵਾਂ ਵਖਰੀਆਂ ਵਖਰੀਆਂ ਹਨ। ਉਦਾਹਰਣ ਦੇ ਤੌਰ ਤੇ ਬਟਾਲੇ ਦੇ ਦੇਸੀ ਈ. ਏ. ਸੀ, ਕਾਇਮ ਅਲੀ ਦੀ ਰਾਏ ਹੈ ਕਿ ਗੁਰੂ ਰਾਮ ਸਿੰਘ ਖਤਰਨਾਕ ਆਦਮੀ ਹੈ, ਅਤੇ ਉਸ ਨੂੰ ਗਰਿਫ਼ਤਾਰ ਕਰਨਾ ਚਾਹੀਦਾ ਹੈ। ਪਰ ਉਸੇ ਤਹਿਸੀਲ ਦਾ ਨਾਇਬ ਤਹਿਸੀਲਦਾਰ ਭਾਈ ਲਹਿਣਾ ਸਿੰਘ ਜੋ ਦਰਬਾਰ ਸਾਹਿਬ ਅੰਮ੍ਰਿਤ-ਸਰ ਦੇ ਵਡੇ ਗਰੰਥੀ ਭਾਈ ਪਰਦੁਮਣ ਸਿੰਘ ਦਾ ਭਾਈ ਹੋਣ ਕਰਕੇ ਪੁਜਾਰੀਆਂ ਦੀ ਜਮਾਤ ਵਿਚੋਂ ਹੈ, ਉਸ ਨੂੰ ਕੁਰਾਹੀਆ ਸਮਝਦਾ ਹੈ, ਅਤੇ ਰਾਜਸੀ ਤੌਰ ਤੇ ਖਤਰਨਾਕ ਖਿਆਲ ਨਹੀਂ ਕਰਦਾ। ਉਸਨੂੰ ਇਹ ਭੀ ਸ਼ਕ ਹੈ ਕਿ ਨਾਮ ਦੇ ਰੰਗਣ ਵਿਚ ਮਸਤ ਹੋਕੇ ਕਈ ਵਾਰ ਉਹ ਔਣ ਵਾਲੇ ਸਮੇਂ ਵਿਚ ਵਾਪਰਨ ਵਾਲੀਆਂ ਗਲਾਂ ਕਰ ਦਿੰਦਾ ਹੈ।"

ਘਬਰਾਏ ਹੋਏ ਅੰਗਰੇਜ਼ ਹਾਕਮ ਹੁਣ ਇਸ ਟੋਹ ਵਿਚ ਲਗੇ ਰਹਿੰਦੇ ਸਨ, ਕਿ ਕਿਧਰੋਂ ਭੀ ਕੂਕਿਆਂ ਸਬੰਧੀ ਹੋਰ ਗਲਾਂ ਦਾ ਪਤਾ ਲਗੇ। ਦੇਸੀ ਮੁਖਬਰਾਂ ਨੇ ਨਕਦ ਇਨਾਮ ਅਤੇ ਸ਼ਾਬਾਸ਼ ਲੈਣ ਦੇ ਲਾਲਚਾਂ ਵਿਚ ਅਰਦਾਸਾ ਕਰਨ ਸਮੇਂ ਖੜੇ ਹੋਵਣ ਅਤੇ ਸਤਿ ਸ੍ਰੀ ਅਕਾਲ ਦੇ ਜੈਕਾਰੇ ਗਜਾਉਣ ਨੂੰ ਫ਼ੌਜੀ ਤਰੀਕੇ ਨਾਲ ਕਵਾਇਦ ਕਰਨ ਦੀ ਸ਼ਕਲ ਦੇ ਕੇ ਵਦੇਸ਼ੀ ਹਾਕਮਾਂ ਦੇ ਕੰਨਾਂ ਵਿਚ ਖਬਰ ਪੁਚਾਈ। ਮੁਠਡਿਆਂ ਦੇ ਲੰਬਰਦਾਰ ਅਤੇ ਵਜ਼ੀਰੇ ਚੌਕੀਦਾਰ ਤੋਂ ਇਸ ਸਬੰਧੀ ਪੁਛ ਪੜਤਾਲ ਕੀਤੀ ਗਈ। ਬਹਾਲ ਸਿੰਘ ਪੁਲੀਸ ਸਰਜੰਟ ਤੋਂ ਭੀ ਪੁਛਿਆ ਗਿਆ। ਉਸਨੇ ਦੱਸਿਆ, ਕਿ ਮੈਂ ਨਾਮਧਾਰੀ ਹਾਂ, ਮੈਂ ਛੁਟੀਆਂ ਸਮੇਂ ਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨੂੰ ਜਾਂਦਾ ਹਾਂ, ਅਤੇ ਜਿੱਥੇ ਭੀ ਉਹ ਹੋਵਣ, ਕਈ ਕਈ ਦਿਨ ਸ਼ਬਦ ਬਾਣੀ ਸੁਣਦਾ ਹਾਂ। ਦੀਵਾਨਾਂ ਵਿਚ ਅਰਦਾਸ ਖੜੇ ਹੋਕੇ ਕੀਤੀ ਜਾਂਦੀ ਹੈ। ਰਾਤ ਨੂੰ ਸ਼ਬਦ ਚੌਕੀ ਪਿੱਛੋਂ ਭੀ ਅਰਦਾਸ ਖੜੇ ਹੋਕੇ ਹੁੰਦੀ ਹੈ। ਦੀਵਾਨ ਵਿਚ ਸਭ ਸੱਜਣ ਸਾਵਧਾਨ ਹੋਕੇ ਖਲੋਂਦੇ ਹਨ। ਦੂਤੀ, ਦੁਸ਼ਮਨ ਇਸ ਨੂੰ ਹੀ ਸ਼ਾਇਦ ਫੌਜੀ ਤਰੀਕੇ ਦੀ ਕਵਾਇਦ ਪਰੇਟ ਕਹਿੰਦੇ ਹਨ।

ਮੁਕਦੀ ਗੱਲ ਸਰਕਾਰ ਨੂੰ ਨਾਮਧਾਰੀਆਂ ਦੇ ਹਰ ਇਕ ਕੰਮ ਵਿਚੋਂ ਸਰਕਾਰ ਵਰੋਧੀ

ਹੋਣ ਦੀ ਬੂ ਔਣ ਲੱਗੀ । ਸੂਹੀਆਂ ਅਤੇ ਮੁਖਬਰਾਂ ਨੇ ਇਸ ਸ਼ਕ ਨੂੰ ਅਸਲੀਅਤ ਬਣਾ ਕੇ ਦਖੌਣ ਦੀਆਂ ਕੋਸ਼ਸ਼ਾਂ ਕਰਨੀਆਂ ਸ਼ੁਰੂ ਕੀਤੀਆਂ। ਕਈ ਅੰਗਰੇਜ਼ ਹਾਕਮ ਜਿਨ੍ਹਾਂ ਦਾ ਸਿੱਧਾ ਤਅਲਕ ਪੁਲੀਸ ਯਾ ਸ਼ਾਸ਼ਨ ਦੀ ਨੀਤੀ ਨਾਲ ਨਹੀਂ ਸੀ, ਆਪਣੇ ਥਾਂ ਹੀ ਕਨਸੋਆਂ ਤੇ ਖਬਰਾਂ ਕੱਠੀਆਂ ਕਰਨ ਲਗ ਪਏ । ਕਈ ਆਪਣੇ ਹੀ ਨਿਜੀ ਮੁਖ-ਬਰ ਰੱਖਕੇ ਖਬਰਾਂ ਕੱਢਣ ਦੀਆਂ ਕੋਸ਼ਸ਼ਾਂ ਵਿਚ ਰੁਝ ਗਏ। ਐਸੇ ਹਾਕਮਾਂ ਵਿਚੋਂ ਇਕ ਘੜੰਮ ਚੌਧਰੀ ਅਫਸਰ ਜਲੰਧਰ ਛਾਉਣੀ ਦਾ ਮਜਸਟਰੇਟ ਕਪਤਾਨ ਮਿਲਰ ਭੀ ਸੀ । ਉਸਦੇ ਆਪਣੇ ਚ਼ਾਤੀ ਮੁਖਬਰ ਦਾ ਨਾਮ ਗੈਂਦਾ ਸਿੰਘ ਯਾ ਗੈਂਡਾ ਸਿੰਘ ਸੀ ਜੋ ਨਾਂ ਹੀ ਸਰਕਾਰੀ ਪੁਲੀਸ ਵਿਚ ਨੌਕਰ ਸੀ, ਅਤੇ ਨਾਂ ਕਿਸੇ ਹੋਰ ਮਹਿਕਮੇ ਵਿਚ। ਇਹ ਸਿਰਫ ਸਾਹਿਬ ਮਾਈ ਬਾਪ ਨੂੰ ਸਲਾਮਾਂ ਕਰਨ ਵਾਲਾ ਗੈਰਜ਼ਮੇਂਵਾਰ ਟੋਡੀ ਸੀ । ੧੧ ਜੂਨ ਨੂੰ ਕਪਤਾਨ ਮਿਲਰ ਨੇ ਮਿਸਟਰ ਐਲਫਿਨਸਟਨ ਡਿਪਟੀ ਕਮਿਸ਼ਨਰ ਅਤੇ ਮਿਸਟਰ ਹੈਮਜ਼ੇ, ਜ਼ਿਲੇ ਦੇ ਸੁਪਰਇੰਟੈਂਡੇਂਟ ਪੁਲੀਸ ਨੂੰ ਦੱਸਿਆ, ਕਿ ਮੈਂ ਗੈਂਡਾ ਸਿੰਘ ਨੂੰ ਗੁਰੂ ਰਾਮ ਸਿੰਘ ਦੇ ਪਿੰਡ ਭੇਜਿਆ ਸੀ। ਗੁ_ ਓਥੋਂ ਗੈਰ ਹਾਜ਼ਰ ਸੀ । ਉਨ੍ਹਾਂ ਦਾ ਚੇਲਾ ਸਾਹਿਬ ਸਿੰਘ ਓਥੇ ਮੌਜੂਦ ਸੀ, ਗੈਂਡਾ ਸਿੰਘ ਨੇ ਨਾਮਧਾਰੀ ਬਨਣ ਦੀ

ਇਛਿਆ ਪ੍ਰਗਟ ਕੀਤੀ । ਰਾਤ ਨੂੰ ਗੈਂਡਾ ਸਿੰਘ ਉਨ੍ਹਾਂ ਦੀ ਟੋਲੀ ਵਿਚ ਜਿਸ ਵਿਚ ੫੦ ਕੁ ਦੇ ਕਰੀਬ ਬੰਦੇ ਸਨ, ਜਾ ਮਿਲਿਆ। ਢੋਲਕ ਵੱਜੀ ਅਤੇ ਹਰ ਇਕ ਨੇ ਆਪਣੀ ਆਪਣੀ ਲਾਠੀ ਸਾਹਿਬ ਸਿੰਘ ਤੋਂ ਲੈ ਲਈ। ਸਾਹਿਬ ਸਿੰਘ ਨੇ ਸਾਰੀ ਟੋਲੀ ਨੂੰ ਦੋ ਘੰਟੇ ਕਵਾਇਦ ਕਰਵਾਈ ਅਤੇ ਉਹ ਅਕਾਲ ਅਕਾਲ ਬੁਲਾਂਦੇ ਰਹੇ। ਇਸਤੋਂ ਪਿਛੋਂ ਗੈਂਡਾ ਸਿੰਘ ਨੇ ਗੁਰੂ ਰਾਮ ਸਿੰਘ ਨੂੰ ਮਿਲਣ ਦੀ ਇਛਿਆ ਪ੍ਰਗਟ ਕੀਤੀ । ਇਸ ਤੇ ਉਸਦੇ ਚੇਲੇ ਨੇ ਉਸ ਥਾਂ ਦਾ ਪਤਾ ਦਿਤਾ, ਜਿਥੇ ਉਹ ਗੁਰੂ ਰਾਮ ਸਿੰਘ ਜੀ ਨੂੰ ਲੱਭ ਸਕਦਾ ਸੀ। ਗੈਂਡਾ ਸਿੰਘ ਨੂੰ ਦੋ ਕਾਗਜ਼ ਯਾ ਮਸੱਵਦੇ ਭੀ ਦਿੱਤੇ। ਇਹ ਚਿੱਠੀਆਂ ਗੈਂਡਾ ਸਿੰਘ ਨੇ ਗੁਰੂ ਨੂੰ ਨਹੀਂ ਪਹੁੰਚਾਈਆਂ । ਉਸਨੇ ਬਹਾਨਾ ਬਣਾਇਆ ਹੈ, ਕਿ ਚਿੱਠੀਆਂ ਗੁੰਮ ਹੋ ਗਈਆਂ ਹਨ ਅਤੇ ਜਲੰਧਰ ਵਾਪਸ ਆਕੇ ਗੈਂਡਾ ਸਿੰਘ ਨੇ ਇਹ ਦੋਨੋ ਚਿੱਠੀਆਂ ਮੈਨੂੰ ਦੇ ਦਿੱਤੀਆਂ ਸਨ। ਇਨ੍ਹਾਂ ਚਿੱਠੀਆਂ ਦੇ ਅਟਾਸਟਾ ਅੰਗਰੇਜ਼ੀ ਉਲਥੇ ਤੋਂ ਪੁਲਥੇ ਇਸ ਪ੍ਰਕਾਰ ਹਨ ।

ਚਿੱਠੀ ਨੰ: ੧. ਫਤਹਿ (ਯਾ ਸਤਿ ਸ੍ਰੀ ਅਕਾਲ) ਸਹੀ ਗੁਰੂ ਗੋਬਿੰਦ ਸਿੰਘ ।

"ਮੈਂ ਗੁਰੂ ਗੋਬਿੰਦ ਸਿੰਘ ਇਕ ਤਰਖਾਨ ਦੀ ਦੁਕਾਨ ਵਿਖੇ ਪੈਦਾ ਹੋਵਾਂਗਾ ਅਤੇ ਰਾਮ ਸਿੰਘ ਦੇ

ਨਾਮ ਨਾਲ ਪੁਕਾਰਿਆ ਜਾਵਾਂਗਾ । ਮੇਰਾ ਘਰ ਸਤਲੁਜ ਅਤੇ ਜਮਨਾ ਦਰਯਾਵਾਂ ਦੇ ਵਿਚਕਾਰ ਹੋਵੇਗਾ। ਮੈਂ ਆਪਣਾ ਧਰਮ ਦਸਾਂਗਾ। ਮੈਂ ਫਰੰਗੀਆਂ ਨੂੰ ਹਰਾਵਾਂਗਾ । ਭਾਜ ਆਪਣੇ ਸਿਰ ਤੇ ਰੱਖਾਂਗਾ, ਅਤੇ ਸੰਖ ਵਜਾਵਾਂਗਾ। ਸੰਮਤ ੧੯੨੧ ਵਿਚ ਰਾਗੀ ਮੇਰੀ ਸਿਫਤ ਕਰਨਗੇ, ਮੈਂ ਤਰਖਾਨ ਤਖਤ ਤੇ ਬੈਠਾਂਗਾ। ਜਦ ਸਵਾ ਲੱਖ ਸਿਖ ਮੇਰੇ ਨਾਲ ਹੋਵਣਗੇ, ਤਦ ਮੈਂ ਫਰੰਗੀਆਂ ਦੇ ਸਿਰ ਵੱਢਾਂਗਾ, ਮੈਨੂੰ ਜੰਗ ਵਿਚ ਕਦੀ ਭੀ ਹਾਰ ਨਹੀਂ ਹੋਵੇਗੀ ਅਤੇ ਅਕਾਲ ਅਕਾਲ ਗਜਾਵਾਂਗਾ । ਈਸਾਈ ਲੋਕ ਜਦ ਸਵਾ ਲੱਖ ਖਾਲਸੇ ਦੇ ਜੈਕਾਰੇ ਸੁਨਣਗੇ, ਤਦ ਆਪਣੀਆਂ ਇਸਤਰੀਆਂ ਨੂੰ ਛੱਡ ਕੇ ਦੇਸੋਂ ਭਜ ਜਾਣਗੇ । ਜਮਨਾ ਦੇ ਕੰਢਿਆਂ ਤੇ ਬੜਾ ਭਾਰੀ ਯੁੱਧ ਹੋਵੇਗਾ। ਲਹੂ ਰਾਵੀ ਦੇ ਦਰਿਆ ਵਾਂਗ ਵਗੇਗਾ । ਕਿਸੇ ਫਰੰਗੀ ਨੂੰ ਜਿਉਂਦਾ ਨਹੀਂ ਰਹਿਣ ਦਿਤਾ ਜਾਏਗਾ। ਸੰਮਤ ੧੯੨੨ ਯਾ ੧੯੬੫ ਵਿਚ ਦੇਸ਼ ਵਿਚ ਰਾਜ ਵਿਦਰੋਹ ਹੋਵੇਗਾ, ਖਾਲਸਾ ਰਾਜ ਕਰੇਗਾ, ਅਤੇ ਰਾਜਾ ਤੇ ਪ੍ਰਜਾ ਸੁਖ ਸ਼ਾਂਤੀ ਨਾਲ ਰਹਿਣਗੇ, ਕੋਈ ਕਿਸੇ ਤੇ ਜ਼ੁਲਮ ਜਾਂ ਵਾਧਾ ਨਹੀਂ ਕਰੇਗਾ ।

ਦਿਨੋਂ ਦਿਨ ਰਾਮ ਸਿੰਘ ਦਾ ਰਾਜ ਵਧੇਗਾ। ਪ੍ਰਮਾਤਮਾ ਨੇ ਐਸੇ ਹੀ ਲਿਖਿਆ ਹੈ। ਭਾਈਓ, ਇਹ ਝੂਠ ਨਹੀਂ ਹੈ, ਸੰਨ ੧੯੬੫ ਨੂੰ ਸਾਰੇ ਦੇਸ਼

ਤੇ ਰਾਮ ਸਿੰਘ ਦਾ ਰਾਜ ਹੋਵੇਗਾ। ਮੇਰੇ ਸਿਖ ਵਾਹਿਗੁਰੂ ਦੀ ਪੂਜਾ ਕਰਨਗੇ, ਵਾਹਿਗੁਰੂ ਦੇ ਹੁਕਮ ਨਾਲ ਇਹ ਹੋਕੇ ਰਹੇਗਾ।''

ਚਿੱਠੀ ਨੰ: ੨. ''ਫਤਹਿ (ਸਤਿ ਸ੍ਰੀ ਅਕਾਲ) ਨਾਲ ਦੀ ਬੰਦ ਕੀਤੀ ਹੋਈ ਚਿਠੀ ਸਭ ਸਿਖਾਂ ਨੂੰ ਸੁਣਾ ਦੇਣੀ, ਇਹ ਏਥੋਂ ਦੇ ਸਿਖਾਂ ਦੀ ਬੇਨਤੀ ਹੈ। ਆਪ ਜਿਥੇ ਭੀ ਹੋਵੋ ਉਸ ਥਾਂ ਪਿੰਡ ਦਾ ਪਤਾ ਭੇਜੋ, ਅਸੀਂ ਆਪ ਜੀ ਦੇ ਦਰਸ਼ਨ ਕਰਨਾ ਚਾਹੁੰਦੇ ਹਾਂ, ਆਪ ਜੀ ਬਹੁਤ ਸਮੇਂ ਤੋਂ ਬਾਹਰ ਗਏ ਹੋ, ਇਸ ਪਾਸੇ ਛੇਤੀ ਹੀ ਆਵੋ, ਅਸੀਂ ਇਤਨਾ ਚਿਰ ਆਪ ਤੋਂ ਵਖਰੇ ਨਹੀਂ ਰਹਿ ਸਕਦੇ।

ਨੋਟ:—ਇਹ ਮਸੱਵਦੇ ਅਸਲ ਕਿਧਰੇ ਨਹੀਂ ਮਿਲਦੇ। ਮਿਲਰ ਦੇ ਅਟਾਸਟਾ ਉਲਥੇ ਤੋਂ ਹੀ ਮੁੜ ਪੰਜਾਬੀ ਵਿਚ ਪਲੱਥਾ ਕੀਤਾ ਹੈ। ਕਈ ਲੇਖਕਾਂ ਨੇ ਇਨ੍ਹਾਂ ਚਿੱਠੀਆਂ ਨੂੰ ਸੱਚ ਮੁਚ ਬਾਬਾ ਸਾਹਿਬ ਸਿੰਘ ਵਲੋਂ ਲਿਖਿਆ ਮੰਨਕੇ ਸਖਤ ਗਲਤੀਆਂ ਖਾਹਦੀਆਂ ਹਨ। ਪਹਿਲੀ ਚਿੱਠੀ ਮਨਘੜਤ ਨਕਲੀ ਪੇਸ਼ੀਨ-ਗੋਈ ਹੈ, ਜਿਸਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਸਹੀ ਨਾਲ ਅਥਵਾ ਗੁਰੂ ਗੋਬਿੰਦ ਸਿੰਘ ਜੀ ਦੀ ਆਪਣੀ ਹਜ਼ੂਰੀ ਵਿਚ ਲਖਵਾਈ ਗਈ ਬਨੌਣ ਦੀ ਠੱਗੀ ਕੀਤੀ ਗਈ ਹੈ।

ਬਾਬਾ ਸਾਹਿਬ ਸਿੰਘ ਜੈਸੇ ਚਤੁਰ ਆਦਮੀ

ਦੇ ਨਾਮ ਨਾਲ ਐਸੀ ਪੇਸ਼ੀਨਗੋਈ ਆਪਣੇ ਨਾਮ ਦੀਖਿਆ ਗੁਰੂ ਵਲ ਲਿਖਕੇ ਭੇਜਣਾ ਮੂਰਖਤਾਈ ਅਤੇ ਪਾਗਲਪਣੇ ਦੀ ਹੱਦ ਤੋਂ ਭੀ ਪਰੇ ਹੈ। ਨਾਲ ਹੀ ਦੂਜੇ ਮਸੱਵਦੇ ਵਿਚ ਆਪਣੇ ਗੁਰੂ ਨੂੰ ਇਹ ਲਿਖਣਾ, ਕਿ ਪਹਿਲਾ ਮੁਸੱਵਦਾ ਸਭ ਸਿਖਾਂ ਨੂੰ ਸੁਣਾ ਦੇਣਾਂ, ਸਾਬਤ ਕਰਦਾ ਹੈ, ਕਿ ਇਹ ਦੋਨੋ ਮੁਸਵਦੇ ਯਾ ਚਿੱਠੀਆਂ ਮਨਘੜਤ ਤੇ ਫਰਜ਼ੀ ਹਨ।

ਗੈਂਡਾ ਸਿੰਘ ਮੁਖਬਰ ਨੇ ਜੋ ਬਿਨਾਂ ਪਲੇਥਣ ਨੂਨ ਦੀਆਂ ਥਪੀਆਂ ਹਨ, ਉਨ੍ਹਾਂ ਦਾ ਪਤਾ ਚਿਠੀਆਂ ਦੇ ਮਜ਼ਮੂਨ ਨੂੰ ਇਕ ਦੋ ਬਾਰ ਪੜ੍ਹਨ ਤੇ ਹੀ ਲਗ ਜਾਂਦਾ ਹੈ। ਇਹ ਦੋਨੋਂ ਮਸੱਵਦੇ ਨਾਮਧਾਰੀਆਂ ਸਬੰਧੀ ਸੂਹੀਆਂ ਅਤੇ ਮੁਖਬਰਾਂ ਦੇ ਹੋਰਨਾਂ ਦਰਜਨਾਂ ਮਨਘੜਤ ਅਤੇ ਝੂਠੇ ਮਸੱਵਦਿਆਂ ਦੀ ਪੈਂਤੀ ਦੇ ਪਹਿਲੇ ਅਖਰ ਹਨ। ਬਾਬਾ ਸਾਹਿਬ ਸਿੰਘ ਬਹੁਤ ਚਤੁਰ ਅਤੇ ਹੁਸ਼ਿਆਰ ਆਦਮੀ ਸੀ, ਉਹ ਅੰਮ੍ਰਤ ਛਕੌਣ ਦੇ ਸਮੇਂ ਤੋਂ ਗੁਰੂ ਰਾਮ ਸਿੰਘ ਜੀ ਨਾਲ ਭੈਣੀ ਸਾਹਿਬ ਹੀ ਰਹਿੰਦਾ ਸੀ। ਉਸ ਨੂੰ ਹਰ ਇਕ ਅਸਲੀ ਅਤੇ ਇਤਬਾਰੀ ਨਾਮਧਾਰੀ ਮੁਤਅਲਕ ਪੂਰੀ ਪੂਰੀ ਵਾਕਫੀਅਤ ਸੀ। ਹਜ਼ਰੋ ਨੂੰ ਜਾਣ ਸਮੇਂ ਗੁਰੂ ਰਾਮ ਸਿੰਘ ਜੀ ਬਾਬਾ ਸਾਹਿਬ ਸਿੰਘ ਨੂੰ ਭੈਣੀ ਕੇਂਦਰ ਦਾ ਕੰਮ ਕਾਜ ਸਪੁਰਦ ਕਰ ਗਏ ਸਨ। ਉਸ ਨੂੰ ਗੁਰੂ ਰਾਮ ਸਿੰਘ ਜੀ ਦੇ ਦੌਰੇ

ਅਤੇ ਖੋਟਿਆਂ ਦੇ ਮੇਲੇ ਦਾ ਪੂਰਾ ਪੂਰਾ ਗਿਆਨ ਸੀ ।

ਸਾਹਿਬ ਸਿੰਘ ਜੈਸਾ ਆਦਮੀ ਕਦੀ ਭੀ ਕਿਸੇ ਕਿਸਮ ਦੀਆਂ ਚਿਠੀਆਂ ਇਕ ਅਣੋਭੜ ਅਤੇ ਪਰਾਏ ਆਦਮੀ ਨੂੰ ਦੇਕੇ, ਜੋ ਨਾਮਧਾਰੀ ਭੀ ਨਹੀਂ ਸੀ, ਕਦਾਚਿਤ ਗੁਰੂ ਰਾਮ ਸਿੰਘ ਜੀ ਪਾਸ ਨਹੀਂ ਭੇਜ ਸਕਦਾ ਸੀ। ਨਾਮਧਾਰੀਆਂ ਦੇ ਆਪਣੇ ਹਰਕਾਰੇ ਸਨ ਅਤੇ ਸੰਦੇਸ਼ੇ ਪਹੁੰਚਾਉਣ ਲਈ ਆਪਣੇ ਹੀ ਸੰਕੇਤ ਤੇ ਗੁਪਤ ਅੱਖਰ ਸਨ । ਸਾਰੇ ਪੰਜਾਬ ਵਿਚ ਨਾਮਧਾਰੀਆਂ ਦਾ ਡਾਕ ਦਾ ਪਿੰਡ ਪਿੰਡ ਆਪਣਾ ਇੰਤਜ਼ਾਮ ਸੀ ।

ਡਿਪਟੀ ਕਮਿਸ਼ਨਰ ਅਤੇ ਸੁਪਰਇੰਨਟੈਂਡੈਂਟ ਪੁਲੀਸ ਨੂੰ ਮਿਸਟਰ ਮਿਲਰ ਦੇ ਮੁਖਬਰ ਗੈਂਡਾ ਸਿੰਘ ਦੇ ਬਿਆਨਾਂ ਅਤੇ ਉਤਲੀਆਂ ਦੋਨਾਂ ਚਿਠੀਆਂ ਦੀਆਂ ਲਿਖਤਾਂ ਤੇ ਕੋਈ ਇਤਬਾਰ ਨਾ ਆਇਆ। ਇਨ੍ਹਾਂ ਦੋਨੋਂ ਜ਼ੁਮੇਵਾਰ ਹਾਕਮਾਂ ਨੇ ਇਸ ਤੇ ਇਕਦਮ ਕੋਈ ਕਾਰਵਾਈ ਕਰਨੀ ਜ਼ਰੂਰੀ ਨ ਸਮਝੀ, ਜੈਸੀ ਕਿ ਖੋਟਿਆਂ ਦੇ ਮੇਲੇ ਦੀ ਰੀਪੋਰਟ ਤੇ ਲਾਟ ਸਾਹਿਬ ਅਤੇ ਅਫਸਰਾਂ ਵਲੋਂ ਕੀਤੀ ਗਈ ਸੀ । ੫ ਯਾ ੬ ਦਿਨ ਪਿਛੋਂ ਇਨ੍ਹਾਂ ਬਿਆਨਾਂ ਦਾ ਸੱਚ ਝੂਠ ਨਿਤਾਰਨ ਲਈ ਚੰਗੀ ਪੁਜ਼ੀਸ਼ਨ ਅਤੇ ਓਚੀ ਇਜ਼ਤ ਵਾਲੇ ਚਾਰ ਬੰਦਿਆਂ ਨੂੰ, ਜਿਨ੍ਹਾਂ ਦੇ

ਨਾਮ ਰੀਪੋਰਟ ਵਿਚ ਜਾਨ ਬੁਝ ਕੇ ਨਹੀਂ ਦਿਤੇ ਗਏ, ਭੈਣੀ ਵਲ ਭੇਜਿਆ ਗਿਆ। ਲੁਧਿਆਨੇ ਪਹੁੰਚਕੇ ਇਨ੍ਹਾਂ ਦੇ ਭੇਸ ਵਟਾ ਕੇ ਝੂਠੇ ਨਾਮਧਾਰੀ ਬਣਨ ਦੀ ਪ੍ਰੀਖਿਆ ਕਰਨ ਤੇ ਇਹ ਪਤਾ ਲੱਗਾ, ਕਿ ਇਨ੍ਹਾਂ ਚਾਰਾਂ ਵਿਚੋਂ ਸਿਰਫ ਇਕ ਆਦਮੀ ਹੀ ਭੇਸ ਵਟਾਕੇ ਨਕਲੀ ਨਾਮਧਾਰੀ ਬਣ ਸਕਦਾ ਹੈ। ਨਾਲ ਦੀ ਨਾਲ ਗੈਂਡਾ ਸਿੰਘ ਭੀ ਨਕਲੀ ਨਾਮ-ਧਾਰੀ ਬਣਨ ਵਿਚ ਕਾਮਯਾਬ ਹੋਇਆ। ਇਹ ਦੋਨੋ ਸੂਹੀਏ ੨ ਦਿਨ ਭੈਣੀ ਰਹੇ, ਇਨ੍ਹਾਂ ਨੇ ਵਾਪਸ ਆਕੇ ਦਸਿਆ, ਕਿ ਗੁਰੂ ਰਾਮ ਸਿੰਘ ਜੀ ਨੇ ਉਨ੍ਹਾਂ ਨਾਲ ਪ੍ਰੇਮ ਪਿਆਰ ਵਾਲਾ ਵਰਤਾਉ ਕੀਤਾ, ਅਤੇ ਭੈਣੀ ਪਹੁੰਚਣ ਵਾਲੀ ਪਹਿਲੀ ਰਾਤ ਹੀ ਉਨ੍ਹਾਂ ਨੂੰ ਆਪਣੇ ਪਾਸ ਬੁਲਾ ਲਿਆ। ਉਨ੍ਹਾਂ ਨੂੰ ਇਕ ਮਾਲਾ ਦਿਤੀ, ਵਾਹਿਗੁਰੂ ਨਾਮ ਦਾ ਭਜਨ ਦਿਤਾ ਅਤੇ ਇਸ ਨੂੰ ਜਪਨ ਦੀ ਹਦਾਇਤ ਕੀਤੀ।"

ਨੋਟ:- ਭਜਨ ਲੈਵਣ ਲਈ ਸਣੇ ਕੇਸੀਂ ਇਸ਼ਨਾਨ ਕਰਕੇ ਸਵੇਰ ਵਕਤ ਭਜਣ ਦੇਵਣ ਵਾਲੇ ਪਾਸ ਹਾਜ਼ਰ ਹੋਣਾ ਪੈਂਦਾ ਹੈ ਰਾਤ ਨੂੰ ਭਜਨ ਨਹੀਂ ਦਿਤਾ ਜਾਂਦਾ।

ਇਨ੍ਹਾਂ ਸੂਹੀਆਂ ਦੇ ਬਿਆਨ ਸਰਕਾਰੀ ਮਿਸਲਾਂ ਦੇ ਪੇਟ ਭਰਨ ਲਈ ਚੰਗਾ ਮਸਾਲਾ ਸਨ। ਇਨ੍ਹਾਂ ਬਿਆਨਾਂ ਵਿਚ ਉਹ ਮੰਨਦੇ ਹਨ, ਕਿ ਨਾਮਧਾਰੀਆਂ ਦਾ ਰਵੱਯਾ ਅਮਨ ਅਮਾਨ ਵਾਲਾ ਸੀ। ਭੈਣੀ ਵਿ`

ਉਨ੍ਹਾਂ ਨੇ ਕੋਈ ਕਵਾਇਦ ਹੁੰਦੀ ਨਹੀਂ ਦੇਖੀ, ਅਤੇ ਨਾ ਹੀ ਉਥੇ ਕੋਈ ਹਥਿਆਰ ਸਨ । ਭਾਈ ਸਾਹਿਬ ਸਿੰਘ ਉਨ੍ਹੀਂ ਦਿਨੀਂ ਲੁਧਿਆਣੇ ਗਿਆ ਹੋਇਆ ਸੀ ।''

ਪੰਜਾਬ ਦੇ ਕਾਇਮ ਮੁਕਾਮ ਇੰਨਸਪੈਕਟਰ ਜਨਰਲ ਪੁਲੀਸ ਮੇਜਰ ਜੇ. ਡਬਲਯੂ. ਯੰਗਹਸਬੈਂਡ ਨੇ ਸਿਆਲਕੋਟ, ਲਾਹੌਰ, ਅਮ੍ਰਿਤਸਰ, ਜਲੰਧਰ ਦੇ ਡਿਪਟੀ ਕਮਿਸ਼ਨਰਾਂ, ਲਾਹੌਰ ਅਤੇ ਜਲੰਧਰ ਡਵੀਜ਼ਨਾਂ ਦੇ ਕਮਿਸ਼ਨਰਾਂ, ਅਤੇ ਫਿਰੋਜ਼ਪੁਰ, ਜਲੰਧਰ, ਅੰਮ੍ਰਿਤਸਰ, ਅਟਕ ਦੇ ਪੁਲੀਸ ਸੁਪਰਇੰਟੈਂਡੈਂਟਾਂ, ਮੇਜਰ ਮੈਕਐਂਡਰੀਉ ਡਿਪਟੀ ਇੰਸਪੈਕਟਰ ਜਨਰਲ ਅਤੇ ਮਜਸਟਰੇਟ ਸਾਹਿਬ ਮਿਲਰ ਦੇ ਮੁਖਬਰ ਗੈਂਡਾ ਸਿੰਘ ਵਲੋਂ ਦਿਤੀਆਂ ਗਈਆਂ ਸਾਰੀਆਂ ਖਬਰਾਂ ਦੇ ਆਧਾਰ ਤੇ ਇਕ ਰੀਪੋਰਟ ਲਿਖਕੇ ੨੯ ਜੂਨ ੧੮੬੩ ਨੂੰ ਲਾਟ ਸਾਹਿਬ ਦੇ ਪੇਸ਼ ਕਰ ਦਿਤੀ । ਇਸ ਰੀਪੋਰਟ ਵਿਚ ਮੁਖਬਰਾਂ ਦੀਆਂ ਸੋਆਂ ਮੁਤਾਬਕ ਇਹ ਭੀ ਦਰਜ ਸੀ, ਕਿ ਆਉਂਦੀ ਦੀਵਾਲੀ ਨੂੰ ਨਾਮਧਾਰੀਆਂ ਦਾ ਇਕ ਵਡਾ ਇਕੱਠ ਗੁਰੂ ਰਾਮ ਸਿੰਘ ਜੀ ਨੇ ਅੰਮ੍ਰਿਤਸਰ ਸਦਿਆ ਹੈ ਤੇ ਇਹ ਸ਼ਕ ਸੀ, ਕਿ ਇਸ ਮੇਲੇ ਤੇ ਨਾਮਧਾਰੀ ਕੋਈ ਉਪੱਦਰ ਖੜਾ ਕਰਨਗੇ । ਅੰਮਿਤਸਰ ਡਵੀਜ਼ਨ ਦੇ ਕਮਿਸ਼ਨਰ ਮੇਜਰ

ਫੇਰਿਨਗਟਨ ਨੇ ਭੀ ੩੧ ਮਈ ਨੂੰ ਲਿਖਿਆ ਸੀ, ਕਿ ਏਥੇ ਇਹ ਆਮ ਅਫਵਾਹ ਫੈਲੀ ਹੋਈ ਹੈ, ਕਿ ਇਸ ਵਾਰ ਅੰਮ੍ਰਿਤਸਰ ਵਿਖੇ ਦੀਵਾਲੀ ਦੇ ਮੌਕੇ ਤੇ ਯਾ ਉਸਦੇ ਨੇੜੇ ਤੇੜੇ ਗੁਰੂ ਰਾਮ ਸਿੰਘ ਜੀ ਅਤੇ ਉਨ੍ਹਾਂ ਦੇ ਸਿਖਾਂ ਵਲੋਂ ਕਿਸੇ ਨਾ ਕਿਸੇ ਪ੍ਰਕਾਰ ਦਾ ਮੁਜ਼ਾਹਰਾ ਜ਼ਰੂਰ ਹੀ ਕੀਤਾ ਜਾਵੇਗਾ। ਕਪਤਾਨ ਮੈਨਜ਼ੀਸ, ਸੁਪਰਇੰਨਟੈਂਡੈਂਟ ਪੁਲੀਸ ਜ਼ਿਲਾ ਅੰਮ੍ਰਿਤਸਰ ਨੂੰ ੭ ਜੂਨ ਦੇ ਦਿਨ ਇਕ ਐਸੀ ਚਿਠੀ ਦਾ ਪਤਾ ਲੱਗਾ, ਜੋ ਗੁਰੂ ਰਾਮ ਸਿੰਘ ਜੀ ਵਲੋਂ ਨਾਮਧਾਰੀ ਸੰਗਤਾਂ ਦੇ ਨਾਮ ਲਿਖੀ ਹੋਈ ਕਹੀ ਜਾਂਦੀ ਸੀ। ਇਹ ਚਿਠੀ ਮਹੰਤ ਨਰੈਣ ਸਿੰਘ ਨੇ ਕਪਤਾਨ ਸਾਹਿਬ ਨੂੰ ਦਖਾਈ। ੨੨ ਤਾਰੀਖ ਨੂੰ ਇਸ ਚਿਠੀ ਦਾ ਅੰਗਰੇਜ਼ੀ ਉਲਥਾ ਕਰਕੇ, ਲਾਹੌਰ ਪੁਲੀਸ ਦੇ ਕੇਂਦਰੀ ਦਫਤਰ ਨੂੰ ਭੇਜ ਦਿਤਾ ਗਿਆ। ਅੰਗਰੇਜ਼ੀ ਉਲਥੇ ਦਾ ਪਲੱਥਾ ਇਸ ਪ੍ਰਕਾਰ ਹੈ।

"ਵਾਹਿਗੁਰੂ ਜੀ ਕਾ ਖਾਲਸਾ, ਸ੍ਰੀ ਵਾਹਿਗੁਰੂ ਜੀ ਕੀ ਫਤਹਿ, "ਸਮੂਹ ਸਿਖਾਂ, ਸਾਰੇ ਪਿੰਡਾਂ ਵਾਲਿਆਂ, ਮਾਈਆਂ ਅਤੇ ਬਚੇ ਜੋ ਦੀਵਾਨ ਦਰਬਾਰ ਵਿਚ ਆਵਨ, ਮੇਰੀ ਸਿਖਿਆ ਵਲ ਧਿਆਨ ਦੇਵਣ, ਨਹੀਂ ਤਾਂ ਤੁਹਾਡੇ ਮੂੰਹ ਦੋਹੀਂ ਜਹਾਨੀਂ ਕਾਲੇ ਹੋਵਣਗੇ। ਜਿਹੜਾ ਵਿਭਚਾਰ ਕਰੇ, ਚੋਰੀ ਯਾਰੀ, ਕੁਕਰਮ ਕਰੇ ਉਸ ਨੂੰ ਦਰਬਾਰ (ਦੀਵਾਨ) ਵਿਚ ਨਾ ਆਵਣ ਦੇਵੋ।

ਜੇ ਉਹ ਜਬਰਦਸਤੀ ਆਉਣ ਦੀ ਕੋਸ਼ਸ਼ ਕਰੇ, ਤਦ ਗੁਰੂ ਅਗੇ ਉਸ ਦੇ ਰੋਕਣ ਲਈ ਅਰਦਾਸ ਕਰੋ। ਕਠੇ ਹੋਕੇ ਗਰੰਥ ਸਾਹਿਬ (ਦੇ ਸ਼ਬਦ) ਗਾਵੋ ਅਤੇ ਵਾਹਿਗੁਰੂ ਦੀ ਸਿਫਤ ਸਲਾਹ ਕਰੋ। ਕਿਸੇ ਤੋਂ ਭੈ ਨਾ ਕਰੋ। ਕਿਸੇ ਨੂੰ ਬੁਰਾ ਨ ਕਹੋ। ਤੁਹਾਡਾ ਗੁਰੂ ਆਪਣੇ ਸਿਖਾਂ ਦੀ ਰਖਿਆ ਕਰਦਾ ਹੈ ਅਤੇ ਉਨ੍ਹਾਂ ਦੀ ਮਦਦ ਕਰੈਗਾ। ਜਿਨ੍ਹਾਂ ਨੇ ਪਾਪ ਕਰਕੇ ਮੈਨੂੰ ਦੁਖੀ ਕੀਤਾ ਹੈ, ਮੈਂ ਤੁਹਾਨੂੰ ਉਨ੍ਹਾਂ ਦੇ ਨਾਮ ਭੇਜਦਾ ਹਾਂ, ਤੁਸੀਂ ਉਨ੍ਹਾਂ ਨੂੰ ਆਪਣੇ ਘਰਾਂ ਵਿਚ ਨਾ ਵੜਨ ਦੇਵੋ।''

''ਜੋ ਭੀ ਆਪਣੀ ਧੀ ਦਾ ਮੁਲ ਲੈਕੇ ਵਿਆਹ ਕਰਦਾ ਹੈ, ਉਹ ਬਦਮਾਸ਼ ਹੈ। ਜੇਹੜੇ ਆਦਮੀ ਕੁੜੀਆਂ ਮਾਰਦੇ ਹਨ ਅਤੇ ਆਪਣੀਆਂ ਧੀਆਂ ਦੇ ਵਟੇ ਕਰਦੇ ਹਨ, ਉਹ ਲੁਚੇ ਹਨ। ਆਪਣੇ ਬੱਚੇ ਬਚੀਆਂ ਨੂੰ ਗਰੰਥ ਸਾਹਿਬ ਦੇ ਹੁਕਮਾਂ ਦੀ ਵਿਦਿਆ ਪੜ੍ਹਾਵੋ। ਦੀਵਾਲੀ ਤੇ ਜ਼ਰੂਰ ਆਵਣਾ।''

——:o:——

# ਪੰਜਾਬ ਸਰਕਾਰ ਦੀ ਰਾਏ

ਇੰਨਸਪੈਕਟਰ ਜਨਰਲ ਪੁਲੀਸ ਦੀ ਇਸ ਰੀਪੋ-ਰਟ ਤੇ ਸਰਕਾਰ ਦੇ ਕਾਇਮ ਮੁਕਾਮ ਸਕੱਤ੍ਰ ਮਿਸਟਰ ਟੀ. ਡੀ. ਫੋਰਸਾਈਥ ਨੇ ਇਸ ਪ੍ਰਕਾਰ ਦਾ ਨੋਟ ਦਿਤਾ।

ਗੁਰੂ ਰਾਮ ਸਿੰਘ ਦੀਆਂ ਕਾਰਰਵਾਈਆਂ ਸਬੰਧੀ ਖਬਰ ਪਹੁੰਚਣ ਦੇ ਸਮੇਂ ੧ ਅਪਰੈਲ ਤੋਂ ਲੈਕੇ ਹੁਣ ਤਕ ਪਿਛਲੇ ਤਿੰਨ ਮਹੀਨਿਆਂ ਵਿਚ ਗੁਰੂ ਰਾਮ ਸਿੰਘ ਜੀ ਦੀਆਂ ਸਿਖਿਆਵਾਂ ਅਤੇ ਕਾਰਰਵਾਈਆਂ ਸਬੰਧੀ ਪੂਰੀ ਪੂਰੀ ਨਿਗਹਬਾਨੀ ਰਖੀ ਗਈ ਹੈ।

(੨) ਬਹੁਤ ਸਾਰੇ ਅਫਸਰਾਂ ਦੀਆਂ ਰੀਪੋਰਟਾਂ ਤੋਂ ਜੋ ਹੁਣ ਤਕ ਆ ਚੁਕੀਆਂ ਹਨ, ਇਹ ਪ੍ਰਤੀਤ ਹੁੰਦਾ ਹੈ, ਕਿ ਗੁਰੂ ਰਾਮ ਸਿੰਘ ਸਿਖ ਧਰਮ ਵਿਚ ਪੈ ਗਈਆਂ ਕੁਰੀਤੀਆਂ ਨੂੰ ਦੂਰ ਕਰਕੇ ਸੁਧਾਰ ਕਰਨਾ ਚਾਹੁੰਦਾ ਹੈ। ਉਸ ਦੇ ਕਈ ਅਸੂਲ ਅਤੇ ਹਦਾਇਤਾਂ ਸੁਖਦਾਈ ਹੀ ਨਹੀਂ ਸਗੋਂ ਫਾਇਦੇਮੰਦ ਭੀ ਹਨ ।

(੩) ਉਸ ਦੇ ਚੇਲਿਆਂ ਦੀ ਗਿਣਤੀ ਚੋਖੀ ਹੈ, ਪਰ ਉਹ ਬਹੁਤ ਕਰਕੇ ਛੋਟੀਆਂ ਜਾਤਾਂ ਵਿਚੋਂ ਹੀ ਹਨ । ਕੁਝ ਉਨ੍ਹਾਂ ਵਿਚੋਂ ਪੁਲੀਸ ਵਿਚ ਭੀ ਹਨ।

(੪) ਗੁਰੂ ਰਾਮ ਸਿੰਘ ਜੀ ਕਹਿੰਦੇ ਹਨ, ਕਿ ਉਹ ਇਸ ਧਰਤੀ ਦਾ ਰਾਜ ਨਹੀਂ ਚਾਹੁੰਦੇ। ਇਸ ਤੋਂ ਇਹੋ ਨਤੀਜਾ ਕੱਢਿਆ ਗਿਆ ਹੈ, ਕਿ ਉਨ੍ਹਾਂ ਦੀਆਂ

ਸਿਖਿਆਵਾਂ ਰਾਜਵਿਦਰੋਹੀ ਨਹੀਂ ਹਨ ।

(੫) ਉਨ੍ਹਾਂ ਦੀ ਧਾਰਮਿਕ ਸੁਧਾਰ ਦੀ ਲਹਿਰ ਦੇ ਪਰਦੇ ਵਿਚ ਕਈ ਆਦਮੀ ਫਾਇਦਾ ਉਠਾ ਕੇ ਇਸ ਪ੍ਰਕਾਰ ਦੀਆਂ ਸੱਚੀਆਂ ਜਾਂ ਝੂਠੀਆਂ ਚਿੱਠੀਆਂ ਫੇਰ ਰਹੇ ਹਨ, ਜੋ ਲੋਕ ਭਲਾਈ ਲਈ ਖਤਰਨਾਕ ਹਨ । ਗੁਰੂ ਰਾਮ ਸਿੰਘ ਜੀ ਦੇ ਕਈ ਚੇਲਿਆਂ ਸਬੰਧੀ ਇਹ ਰੀਪੋਰਟਾਂ ਹਨ, ਕਿ ਉਹ ਰਾਜਵਿਦਰੋਹ ਦੀਆਂ ਗਲਾਂ ਕਰਦੇ ਹਨ। ਜਨਤਾ ਵਿਚ ਇਹ ਪ੍ਰਭਾਵ ਵੀ ਬੈਠਾ ਹੋਇਆ ਹੈ ਕਿ ਗੁਰੂ ਰਾਮ ਸਿੰਘ ਔਣ ਵਾਲੇ ਸਮੇਂ ਵਿਚ ਐਸਾ ਬਾਦਸ਼ਾਹ ਬਨਣਾ ਚਾਹੁੰਦਾ ਹੈ, ਜੋ ਅੰਗਰੇਜ਼ਾਂ ਨੂੰ ਪੰਜਾਬ ਤੋਂ ਬਾਹਰ ਕਢੇਗਾ ।

(੬) ਭਾਵੇਂ ਗੁਰੂ ਰਾਮ ਸਿੰਘ ਦੀ ਨੱਯਤ ਕੁਝ ਭੀ ਹੋਵੇ, ਉਸ ਦਿਆਂ ਦੀਵਾਨਾਂ, ਮੇਲਿਆਂ ਅਤੇ ਉਸ ਦੀਆਂ ਸਿਖਿਆਵਾਂ ਨਾਲ ਲੋਕਾਂ ਦੇ ਮਨ ਡਾਵਾਂ ਡੋਲ ਹੋ ਗਏ ਹਨ । ਪੁਰਾਤਨ ਰੀਤੀ ਵਾਲੇ ਸਿਖਾਂ ਅਤੇ ਨਾਮਧਾਰੀ ਸਿੰਘਾਂ ਵਿਚਕਾਰ ਆਪਸ ਵਿਚ ਇਕ ਦੰਗਾ ਭੀ ਹੋ ਚੁਕਿਆ ਹੈ।

(੭) ਇਹ ਗਲ ਆਮ ਲੋਕਾਂ ਵਿਚ ਬਹੁਤ ਫੈਲੀ ਹੋਈ ਹੈ, ਕਿ ਦੀਵਾਲੀ ਦੇ ਮੇਲੇ ਦੇ ਮੌਕੇ ਤੇ ਅੰਮ੍ਰਿਤਸਰ ਵਿਖੇ ਨਾਮਧਾਰੀਆਂ ਦਾ ਭਾਰੀ ਇਕੱਠ ਹੋਵੇਗਾ । ਇਸ ਲਈ ਦੰਗੇ ਫਸਾਦ ਦੇ ਖਤਰੇ

ਦੀ ਭੀ ਸੰਭਾਵਨਾ ਹੈ।

(੮) ਪਹਿਲਾਂ ਦਿਤੇ ਗਏ ਹਾਲਾਤ ਤੋਂ ਇਹ ਮਲੂਮ ਦਿੰਦਾ ਹੈ ਕਿ ਗੁਰੂ ਰਾਮ ਸਿੰਘ ਦੇ ਦੀਵਾਨ ਜਾਂ ਮੇਲੇ ਗੈਰ ਕਾਨੂੰਨੀ ਇਕੱਤਰਤਾਵਾਂ ਦੀ ਹੱਦ ਹੇਠ ਆਉਂਦੇ ਹਨ, ਅਤੇ ਇਸ ਪਰਕਾਰ ਉਹ ਦਫਾ ੧੪੧ ਹਿੰਦ ਡੰਡਾਵਲੀ ਹੇਠ ਅਪਰਾਧ ਯਾ ਜੁਰਮ ਬਣ ਜਾਂਦੇ ਹਨ। ਹੋ ਸਕਦਾ ਹੈ, ਕਿ ਕੋਈ ਦੀਵਾਨ ਯਾ ਇਕੱਤਰਤਾ ਸ਼ੁਰੂ ਵਿਚ ਕਾਨੂੰਨ ਵਿਰੁਧ ਨਾ ਹੋਵੇ, ਪਰ ਮੁੜ ਪਿਛੋਂ ਇਕੱਤ੍ਰਤਾ ਵਿਚ ਗ਼ੈਰ ਕਾਨੂੰਨੀ ਕਾਰਰ-ਵਾਈਆਂ ਹੋਵਣ ਨਾਲ ਇਕੱਤਰਤਾ ਸਦਣ ਵਾਲੇ ਅਤੇ ਹਿਸਾ ਲੈਣ ਵਾਲੇ ਇਸ ਦਫਾ ਦੇ ਅਪਰਾਧੀ ਹੋਣਗੇ।

(੯) ਭਾਵੇਂ ਸਰਕਾਰ ਮਜ਼ਹਬ ਸਬੰਧੀ ਮਸਲਿਆਂ ਵਿਚ ਕਿਸੇ ਪ੍ਰਕਾਰ ਦਖਲ ਦੇਣਾ ਨਹੀਂ ਚਾਹੁੰਦੀ, ਅਤੇ ਨਾ ਹੀ ਐਸੀਆਂ ਇਕਤਰਤਾਵਾਂ ਅਤੇ ਦੀਵਾਨਾਂ ਵਿਚ ਦਖਲ ਦੇਣਾ ਚਾਹੁੰਦੀ ਹੈ, ਜੋ ਧਾਰਮਕ ਸੁਧਾਰ ਦੇ ਸੰਬੰਧ ਵਿਚ ਲਗਾਏ ਜਾਵਣ। ਪਰ ਜੇ ਇਹੋ ਜਿਹੇ ਦੀਵਾਨ ਅਮਨ ਭੰਗ ਕਰਨ ਵਾਲੇ ਹੋਵਣ, ਤਦ ਐਸੀਆਂ ਇਕੱਤਰਤਾਵਾਂ, ਕਾਨੂੰਨ ਵਰੁਧ ਮੰਨੀਆਂ ਜਾਣਗੀਆਂ, ਅਤੇ ਕਾਨੂੰਨ ਅਨੁਸਾਰ ਆਗੂ ਦੰਡ ਦੇ ਭਾਗੀ ਹੋਵਣਗੇ।

(੧੦) ਇਨ੍ਹਾਂ ਮੌਜੂਦਾ ਹਾਲਤਾਂ ਵਿਚ ਗੁਰੂ ਰਾਮ ਸਿੰਘ ਅਤੇ ਉਸਦੇ ਮੁਰੀਦਾਂ ਨੂੰ ਐਸੇ

ਦੀਵਾਨਾਂ ਤੋਂ ਵਾਪਰਨ ਵਾਲੇ ਨਤੀਜਿਆਂ ਲਈ ਖਬਰਦਾਰ ਕਰ ਦਿਤਾ ਜਾਵੇ । ਉਨ੍ਹਾਂ ਤੋਂ ਇਸ ਗਲ ਦੀ ਜ਼ਮਾਨਤ ਲਈ ਜਾਵੇ, ਕਿ ਉਹ ਅੰਮ੍ਰਿਤਸਰ ਵਿਚ ਕੋਈ ਗ਼ੈਰ ਕਾਨੂਨੀ ਇਕੱਤ੍ਰਤਾ ਨਹੀਂ ਬੁਲਾਵਣਗੇ । ਉਨ੍ਹਾਂ ਨੂੰ ਇਹ ਗਲ ਵਿਸਥਾਰ ਨਾਲ ਦਸ ਦਿਤੀ ਜਾਵੇ ਕਿ ਉਨ੍ਹਾਂ ਦੀਆਂ ਇਕੱਤ੍ਰਤਾਵਾਂ ਭਾਵੇਂ ਕਿਤਨੀਆਂ ਹੀ ਅਮਨ ਵਾਲੀਆਂ ਹੋਵਣ, ਪਰ ਇਹ ਨਿਸਚਾ ਹੋ ਚੁਕਾ ਹੈ, ਕਿ ਇਨ੍ਹਾਂ ਸਬੰਧੀ ਫੈਲਾਈਆਂ ਹੋਈਆਂ ਸੱਚੀਆਂ ਜਾਂ ਝੂਠੀਆਂ ਗੱਲਾਂ ਲੋਕਾਂ ਦੇ ਮਨਾਂ ਨੂੰ ਹੇਠਾਂ ਉਤਾਹਾਂ ਕਰ ਦਿੰਦੀਆਂ ਹਨ ।

(੧੧) ਇਸ ਤਾੜਨਾ ਪਿਛੋਂ ਜੋ ਫੇਰ ਭੀ ਦੀਵਾਨ ਲਗਣ ਅਤੇ ਅਮਨ ਭੰਗ ਹੋਵੇ, ਤਦ ਇਸ ਲਈ ਰਾਮ ਸਿੰਘ ਅਤੇ ਉਸਦੇ ਮੁਰੀਦਾਂ ਨੂੰ ਜ਼ੁਮੇਵਾਰ ਠਹਿਰਾਇਆ ਜਾਵੇ, ਅਤੇ ਉਨ੍ਹਾਂ ਉਪਰ ਅਮਨ ਭੰਗ ਕਰਨ, ਅਤੇ ਸਰਕਾਰ ਦੇ ਬਰਖਲਾਫ ਬਗ਼ਾਵਤ ਕਰਨ ਦੇ ਜੁਰਮਾਂ ਵਿਚ ਮੁਕਦਮੇ ਚਲਾਏ ਜਾਵਣ ।

(੧੨) ਗੁਰੂ ਰਾਮ ਸਿੰਘ ਨੂੰ ਉਸਦੇ ਪਿੰਡ ਵਿਚ ਹੀ ਹਦ ਬੰਦ ਕਰ ਦਿਤਾ ਜਾਵੇ । ਉਹ ਪਿੰਡ ਤੋਂ ਬਾਹਰ ਨਾ ਜਾਵੇ । ਪੁਲੀਸ ਦਾ ਮਹਿਕਮਾ ਇਨ੍ਹਾਂ ਸਬੰਧੀ ਸਾਰੀਆਂ ਗਲਾਂ ਦੀ ਖਬਰ ਰਖੇ,

ਅਤੇ ਉਸ ਦੀਆਂ ਕਾਰਵਾਈਆਂ ਦੀ ਸਿੱਧੀ ਖਬਰ ਦੇਵੇ ।''

ਇਸ ਤੋਂ ਪਿਛੋਂ ਗੁਰੂ ਰਾਮ ਸਿੰਘ ਜੀ ਨੂੰ ਭੈਣੀ ਵਿਖੇ ਨਜ਼ਰ ਬੰਦ ਕਰ ਦਿਤਾ ਗਿਆ । ਪੰਜਾਬ ਵਿਚ ਨਾਮਧਾਰੀਆਂ ਦੇ ਦੀਵਾਨ, ਮੇਲੇ ਅਤੇ ਇਕੱਤ੍ਰਤਾਵਾਂ ਸਰਕਾਰੀ ਹੁਕਮ ਨਾਲ ਬੰਦ ਕਰ ਦਿਤੀਆਂ ਗਈਆਂ । ਨਾਮਧਾਰੀ ਸਿੱਖ, ਸਰਕਾਰ ਦੀਆਂ ਨਜ਼ਰਾਂ ਵਿਚ ਹਿੰਦੁਸਤਾਨ ਵਿਚ ਵਦੇਸ਼ੀ ਅੰਗਰੇਜ਼ੀ ਹਕੂਮਤ ਦੇ ਵਰੋਧੀ ਅਤੇ ਦੁਸ਼ਮਨ ਗਿਣੇ ਜਾਣ ਲਗ ਪਏ ।

——:o:——

# ਨਜ਼ਰਬੰਦੀ ਅਤੇ ਪਾਬੰਦੀਆਂ ਦੇ ਚਾਰ ਸਾਲ ਜੁਲਾਈ ੧੮੬੩ ਤੋਂ ਜੁਲਾਈ ੧੮੬੭

ਲੁਧਿਹਾਣੇ ਦੇ ਡਿਪਟੀ ਕਮਿਸ਼ਨਰ ਜਾਰਜ ਈਲੀਅਟ ਨੇ ਆਪਣੀ ੬ ਜੁਲਾਈ ੧੮੬੩ ਦੀ ਸਕੱਤ੍ਰ ਪੰਜਾਬ ਗੋਰਮਿੰਟ ਦੇ ਨਾਮ ਭੇਜੀ ਗਈ ਚਿਠੀ ਵਿਚ ਲਿਖਿਆ, ਕਿ ੨ ਜੂਨ ਨੂੰ ਗੁਰੂ ਰਾਮ ਸਿੰਘ ਜੀ ਨੂੰ ਲੁਧਿਹਾਣੇ ਬੁਲਾ ਕੇ ਸਾਰੇ ਹੁਕਮ ਅਤੇ ਹਦਾਇਤਾਂ ਸੁਣਾ ਦਿਤੀਆਂ ਗਈਆਂ ਹਨ ।

ਇਸ ਦੇ ਨਾਲ ਹੀ ਪੰਜਾਬ ਦੇ ਸਾਰੇ ਜ਼ਿਲਿਆਂ ਵਿਚ ਹੁਕਮ ਜਾਰੀ ਕਰ ਦਿਤੇ ਗਏ, ਕਿ ਨਾਮ-ਧਾਰੀਆਂ ਤੇ ਪੁਲੀਸ ਕਰੜੀ ਨਿਗਰਾਨੀ ਰਖੇ ਅਤੇ ਕਿਸੇ ਥਾਂ ਤੇ ਭੀ ਨਾਮਧਾਰੀ ਕੋਈ ਦੀਵਾਨ, ਮੇਲਾ, ਯਾ ਇਕੱਤਰਤਾ ਨਾ ਕਰਨ । ਇਸ ਤੇ ਨਾਮਧਾਰੀਆਂ ਅਤੇ ਸਰਕਾਰੀ ਕਰਮਚਾਰੀਆਂ ਵਿਚਕਾਰ ਲੁਕਣ-ਮੀਟੀਆਂ ਖੇਲਣੀਆਂ ਸ਼ੁਰੂ ਹੋਈਆਂ ।

ਇਨ੍ਹਾਂ ੪ ਸਾਲਾਂ ਦੇ ਹਾਲਾਤ ਅਜੇ ਤਕ ਪੂਰੀ ਤਰ੍ਹਾਂ ਇਤਿਹਾਸ ਦੀ ਰੌਸ਼ਨੀ ਵਿਚ ਨਹੀਂ ਆਏ । ਪਹਿਲੇ ਢਾਈ ਸਾਲਾਂ ਵਿਚ ਸਰਕਾਰ ਇਸ ਲਹਿਰ ਨੂੰ ਦਬੌਣ ਖਾਤਰ ਕੀ ਕੁਝ ਕਰਦੀ ਰਹੀ, ਉਸ ਦਾ ਬਹੁਤ ਹਾਲ ਅਜੇ ਤਕ ਲੇਖਿਕ ਨੂੰ ਨਹੀਂ ਮਿਲਿਆ ।

੧੯ ਜਨਵਰੀ ੧੮੬੭ ਨੂੰ ਦਿਤੀ ਗਈ ਸਰਕਾਰੀ ਰਪੋਰਟ ਵਿਚ ਜੂਨ ੧੮੬੬ ਦੇ ਹੀ ਕੁਲ ਹਾਲ ਹਨ ਯਾ ਸੰਨ ੧੮੬੩ ਦੀਆਂ ਰੀਪੋਰਟਾਂ ਵਿਚਕਾਰ ਆਏ ਵਿਸ਼ਿਆਂ ਦੇ ਹਾਲਾਤ ਜ਼ਿਆਦਾ ਵਿਸਥਾਰ ਨਾਲ ਦਿਤੇ ਹਨ । ਸਤੰਬਰ ੧੮੬੬ ਵਿਚ ਦੂਜੀ ਵਾਰ ਫੇਰ ਭਾਈ ਗੇਂਦਾ ਸਿੰਘ ਯਾ ਗੈਂਡਾ ਸਿੰਘ ਹੋਰਾਂ ਆਪਣੀ ਮੁਖਬਰੀ ਤੇ ਸੂਹੀਏਂਪਣ ਦੀ ਲਿਆਕਤ ਦੇ ਜੌਹਰ ਦਿਖਾਏ । ਕੂਕਿਆਂ ਸਬੰਧੀ ਦਿਤੀਆਂ ਖਬਰਾਂ ਦਾ ਪਲੱਥਾ ਰੀਪੋਰਟ ਦੇ ਅੰਗਰੇਜ਼ੀ ਉਲਥੇ ਤੋਂ ਦਿਤਾ ਜਾਂਦਾ ਹੈ ।

''ਭੈਣੀ ਪਹੁੰਚ ਕੇ ਮੈਂ ਬਹੁਤ ਸਾਰੇ ਕੂਕਿਆਂ ਨੂੰ ਮਿਲਿਆ, ਜਿਨ੍ਹਾਂ ਵਿਚੋਂ ਲੁਧਿਹਾਣੇ ਦਾ ਇਕ ਭਗਤ ਸਿੰਘ ਭੀ ਸੀ । ਇਹ ਗੁਰੂ ਰਾਮ ਸਿੰਘ ਜੀ ਦਾ ਹਰਕਾਰਾ ਹੈ । ਭਗਤ ਸਿੰਘ ਦੇ ਕਹਿਣ ਅਨੁਸਾਰ ਗੁਰੂ ਰਾਮ ਸਿੰਘ ਜੀ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਰੋਜ਼ ਰਾਤ ਨੂੰ ਹੁੰਦੇ ਹਨ । ਹਰ ਇਕ ਕੂਕੇ ਲਈ ਹੁਕਮ ਹੈ, ਕਿ ਇਕ ਚੰਗਾ ਮਜ਼ਬੂਤ ਸਫਾ ਜੰਗ ਯਾ ਪਰਸਰਾਮ ਆਪਣੇ ਪਾਸ ਰਖੇ । ਉਹ ਰਾਜ ਵਿਰੁਧ ਗੜਬੜ ਕਰਨ ਲਈ ਤਿਆਰ ਬੈਠੇ ਹਨ, ਅਤੇ ਹੁਕਮ ਲਈ ਗੁਰੂ ਰਾਮ ਸਿੰਘ ਜੀ ਪਾਸ ਅਰਜਾਂ ਕੀਤੀਆਂ ਹਨ । ਉਨ੍ਹਾਂ ਨੇ ਕਿਹਾ ਹੈ, ਕਿ ਉਹ ਦੀਵਾਲੀ ਤੋਂ ਪਹਿਲੋਂ ਕੋਈ ਹੁਕਮ

ਦੇਵਣਗੇ । ਗੁਰੂ ਰਾਮ ਸਿੰਘ ਹੁਰਾਂ ਪਿਛੋਂ ਸੂਬਾ ਸਾਹਿਬ ਸਿੰਘ ਉਨ੍ਹਾਂ ਦੀ ਥਾਂ ਤੇ ਹੋਵੇਗਾ । ਲੁਧਿਹਾਣੇ ਦੇ ਕੁਲ ਰਮਦਾਸੀਏ ਸਿੰਘਾਂ ਨੇ ਜੋ ਗੁਰੂ ਗੋਬਿੰਦ ਸਿੰਘ ਜੀ ਦੇ ਸਿਖਾਂ ਦੇ ਨਗਾਰਚੀ ਸਨ, ਗੁਰੂ ਰਾਮ ਸਿੰਘ ਜੀ ਪਾਸੋਂ ਨਗਾਰਚੀਆਂ ਦੀ ਸੇਵਾ ਮੰਗੀ ਹੈ । ਗੁਰੂ ਰਾਮ ਸਿੰਘ ਜੀ ਦਾ ਦਾਮਾਦ ਮਤਾਬ ਸਿੰਘ ਜਲੰਧਰ ਦੇ ਸੂਬੇ ਕਾਹਨ ਸਿੰਘ ਪਾਸ ਬਹੁਤ ਆਉਂਦਾ ਜਾਂਦਾ ਹੈ । ਸਰਦਾਰ ਮੰਗਲ ਸਿੰਘ ਰਾਏਪੁਰੀਏ ਜਾਗੀਰਦਾਰ ਨੇ ਬਲਵੇ ਸਮੇਂ ਸਹਾਇਤਾ ਦਾ ਭਰੋਸਾ ਦਿਤਾ ਹੈ । ਅੰਗਰੇਜ਼ਾਂ ਦੀ ਨੌਕਰੀ ਵਿਚ ਸਾਰੇ ਸਿਖਾਂ ਦੇ ਹਥਿਆਰਾਂ ਨੂੰ ਗੁਰੂ ਰਾਮ ਸਿੰਘ ਆਪਣੇ ਹਥਿਆਰ ਸਮਝਦਾ ਹੈ । ਜੇ ਸਾਹਿਬ ਸਿੰਘ ਆਗੂ ਬਣ ਗਿਆ, ਤਦ ਜ਼ਰੂਰ ਹੀ ਬਲਵਾ ਹੋ ਜਾਏਗਾ । ਕੂਕੇ ਬੜੇ ਜੋਸ਼ ਵਿਚ ਹਨ; ਅਤੇ ਗੁਰੂ ਰਾਮ ਸਿੰਘ ਜੀ ਦੇ ਹੁਕਮ ਨੂੰ ਮੰਨਣ ਲਈ ਜਾਨਾਂ ਵਾਰਨ ਤਕ ਤਿਆਰ ਹਨ ।''

ਇਸ ਵਾਰ ਮਿਸਟਰ ਮਿਲਰ ਨੂੰ ਖਬਰ ਨਹੀਂ ਦਿਤੀ ਗਈ । ਖਬਰ ਮੰਗਵੌਣ ਵਾਲੇ ਅਤੇ ਭੇਣੀ ਭੇਜਣ ਵਾਲੇ ਅਫਸਰ ਦਾ ਨਾਮ ਪਹਿਲੋਂ ਵਾਕਰ ਰੀਪੋਰਟ ਵਿਚ ਦਰਜ ਨਹੀਂ ਹੈ। ਸ਼ਾਇਦ ਭਾਈ ਹੁਰਾਂ ਨੂੰ ਮਨਘੜਤ ਖਬਰਾਂ ਘੜਨ ਅਤੇ ਝੂਠੇ ਮਸੌਦੇ ਬਣੌਣ ਦੇ ਸ਼ਕ ਵਿਚ ਅਫਸਰਾਂ ਨੇ ਕੋਠੀ ਯਾ ਦਫ਼ਤਰ

ਵੜਨ ਤੋਂ ਮਨਾਹੀ ਕਰ ਦਿਤੀ ਹੋਵੇ । ਇਸ ਵਾਰ ਭਾਈ ਗੈਂਡਾ ਸਿੰਘ ਹੁਰੀਂ ਸਵਤੰਤਰ ਹੀ ਵਿਚਰੇ ਜਾਪਦੇ ਹਨ, ਅਤੇ ਖਬਰ ਸਿੱਧੀ ਹੀ ਲਾਹੌਰ ਪੁਚਾਈ ਗਈ ਮਲੂਮ ਦੇਂਦੀ ਹੈ।

ਰੀਪੋਰਟ ਵਿਚ ਮਿਸਟਰ ਕ੍ਰਿਸਟੀ, ਅੰਮ੍ਰਿਤ-ਸਰ ਦੇ ਐਸਿਸਟੈਂਟ ਸੁਪਰਇੰਨਟੈਂਡੈਂਟ ਪੁਲੀਸ ਦੇ ਇਕ ਐਸੇ ਮਸਵਦੇ ਦੇ ਲੱਭਣ ਦਾ ਜ਼ਿਕਰ ਹੈ, ਜਿਸ ਵਿਚ ਨਾਮਧਾਰੀਆਂ ਲਈ ਰਹਿਤ-ਮਰਯਾਦਾ ਦਿਤੀ ਗਈ ਹੈ । ਇਸ ਦਾ ਅੰਗਰੇਜ਼ੀ ਉਲਥਾ ਭੀ ਰੀਪੋਰਟ ਵਿਚ ਦਰਜ ਹੈ ।

ਨਾਮਧਾਰੀਆਂ ਨੇ ੧੯੫੭ ਤੋਂ ਹੀ ਅੰਗਰੇਜ਼ੀ ਸਰਕਾਰ ਦੇ ਚਲਾਏ ਹੋਏ ਮੇਲਤਾਲ ਅਤੇ ਔਣ ਜਾਣ ਦੇ ਵਸੀਲਿਆਂ ਦਾ ਬਾਈਕਾਟ ਕਰ ਛਡਿਆ ਸੀ । ਇਸ ਰੀਪੋਰਟ ਵਿਚ ਨਾਮਧਾਰੀਆਂ ਦੇ ਆਪਣੇ ਡਾਕ ਪ੍ਰਬੰਧ ਦਾ ਜ਼ਿਕਰ ਮੇਜਰ ਪਰਕਿਨਸ, ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਅਨੁਸਾਰ ਇਸ ਪ੍ਰਕਾਰ ਦਿਤਾ ਹੋਇਆ ਹੈ । "ਕੂਕਿਆਂ ਯਾ ਸੰਤ ਖਾਲਸਿਆਂ ਦਾ ਆਪਸ ਦੀ ਡਾਕ ਦਾ ਆਪਣਾ ਹੀ ਨਿਜੀ ਪ੍ਰਬੰਧ ਹੈ, ਜੋ ਬਹੁਤ ਹੀ ਸ਼ਲਾਘਾ ਯੋਗ ਯੁਕਤੀ ਨਾਲ ਸੰਗਠਤ ਕੀਤਾ ਹੋਇਆ ਹੈ । ਖੁਫੀਆ ਹੁਕਮ ਯਾ ਹਦਾਇਤਾਂ ਉਸੇ ਤਰ੍ਹਾਂ ਚੁਫੇਰੇ ਭੇਜੀਆਂ ਜਾਂਦੀਆਂ ਹਨ, ਜਿਸ

ਤਰ੍ਹਾਂ ਪੁਰਾਣੇ ਸਮਿਆਂ ਵਿਚ ਸਕਾਟਲੈਂਡ ਦੇ ਲੋਕੀ ਕੀਤਾ ਕਰਦੇ ਸਨ । ਇਕ ਪਿੰਡ ਵਾਲਾ ਕੂਕਾ, ਦੂਸਰੇ ਕੂਕੇ ਦੇ ਸੰਦੇਸ਼ ਯਾ ਚਿਠੀ ਉਸ ਪਿੰਡ ਵਿਚ ਲਿਆਉਂਦੇ ਸਾਰ ਹੀ, ਇਕ ਦਮ ਸਭ ਕੰਮ ਕਾਰ ਛੱਡਕੇ ਦੂਸਰੇ ਨੱਯਤ ਹਰਕਾਰੇ ਵਲ ਯਾ ਆਪ ਹੀ ਦੂਸਰੀ ਮੰਜ਼ਲ ਵਲ ਨੂੰ ਦੌੜ ਪੈਂਦਾ ਹੈ । ਸਾਰੇ ਕੰਮ ਵਿਚਕਾਰ ਹੀ ਛੱਡ ਦਿੰਦਾ ਹੈ । ਜੇ ਰੋਟੀ ਖਾਂਦਾ ਹੋਵੇ, ਤਦ ਦੂਜੀ ਗਰਾਹੀ ਨਹੀਂ ਪਾਂਦਾ । ਨਾ ਹੀ ਪਹਿਲੇ ਹਰਕਾਰੇ ਤੋਂ ਕੋਈ ਸਵਾਲ ਪੁਛਦਾ ਹੈ । ਜ਼ਰੂਰੀ ਗਲਾਂ ਕਾਗਜ਼ ਤੇ ਲਿਖਕੇ, ਚਿਠੀ ਦੀ ਸ਼ਕਲ ਵਿਚ ਨਹੀਂ ਸਗੋਂ ਸੰਦੇਸ਼ੇ ਰਾਹੀਂ ਜ਼ੁਬਾਨੀ ਭੇਜੀਆਂ ਜਾਂਦੀਆਂ ਹਨ । ਇਨ੍ਹਾਂ ਚਿਠੀਆਂ ਪੱਤ੍ਰਾਂ ਨੂੰ ਲਿਆਵਣ ਅਤੇ ਲੈਜਾਵਣ ਲਈ ਕੂਕੇ ਜਰਨੈਲੀ ਸੜਕ ਯਾ ਆਮ ਰਸਤੇ ਨਹੀਂ ਵਰਤਦੇ ਸਗੋਂ ਆਪਣੇ ਹੀ ਮਿਥੇ ਹੋਏ ਰਾਹੀਂ ਜਾਂਦੇ ਹਨ ।''

ਇਸ ਰੀਪੋਰਟ ਵਿਚ ਹੇਠ ਲਿਖੀਆਂ ਸਵਾਦ-ਲੀਆਂ ਗਲਾਂ ਨਾਮਧਾਰੀਆਂ ਬਾਬਤ ਦਿਤੀਆਂ ਹੋਈਆਂ ਹਨ । ਉਲਥਾ ਖੁਲ੍ਹਾ ਹੈ ।

(੧) ਪੁਜਾਰੀ, ਬ੍ਰਾਹਮਣ ਅਤੇ ਹੋਰ ਧਾਰਮਿਕ ਆਗੂ ਜੋ ਸਨਾਤਨੀ ਹਿੰਦੂਆਂ ਦੇ ਚੜ੍ਹਾਵੇ ਦੀਆਂ ਰਕਮਾਂ ਤੇ ਪਲਦੇ ਤੇ ਜੀਉਂਦੇ ਹਨ, ਕੁਦਰਤੀ ਤੌਰ ਤੇ ਇਸ ਨਵੇਂ ਫਿਰਕੇ ਦੇ ਵੈਰੀ ਹਨ, ਕਿਉਂਕਿ

ਇਸ ਸੰਪਰਦਾਇ ਦੇ ਨਿਯਮਾਂ ਅਤੇ ਮੰਤਵਾਂ ਦੇ ਵਧਣ ਫੂਲਣ ਨਾਲ ਉਨ੍ਹਾਂ ਨੂੰ ਜਨਮ, ਵਿਆਹ ਅਤੇ ਮਰਨੇ ਦੀਆਂ ਰਸਮਾਂ ਕਰਨ ਸਮੇਂ ਦੇ ਲਾਗਾਂ, ਬਿਰਤਾਂ ਅਤੇ ਦਾਨ ਦਛਣਾਂ ਆਦਿ ਦੀ ਇਕ ਕੌਡੀ ਨਹੀਂ ਮਿਲਦੀ ।

(੨) ਕੂਕੇ ਮੜ੍ਹੀਆਂ, ਮਸਾਣੀਆਂ, ਮੰਦਰਾਂ, ਦੇਵਲਾਂ, ਮਜ਼ਾਰਾਂ; ਕਬਰਾਂ ਨੂੰ ਬਿਲਕੁਲ ਨਹੀਂ ਮੰਨਦੇ ਅਤੇ ਉਨ੍ਹਾਂ ਦਾ ਮਤ ਹੈ ਕਿ ਇਨ੍ਹਾਂ ਨੂੰ ਢਾਹਕੇ ਬੁਤ ਪੂਜਾ, ਪੱਥਰ ਪੂਜਾ, ਇਟ ਪੂਜਾ, ਅਸਥੀ ਪੂਜਾ ਅਤੇ ਰਾਖ ਪੂਜਾ ਦੇ ਇਹ ਅਡੇ ਉਡਾ ਦੇਣੇ ਚਾਹੀਦੇ ਹਨ ।

(੩) ਕੂਕਿਆਂ ਦੇ ਖਲੋਕੇ ਅਰਦਾਸ ਕਰਨ ਨੂੰ ਅਤੇ ਅਖੀਰ ਤੇ ਸਤਿ ਸ੍ਰੀ ਅਕਾਲ ਬੁਲੌਣ ਨੂੰ ਕਈ ਅਣਜਾਣਾਂ ਨੇ ਕਵਾਇਦ ਕਰਨਾ ਦੱਸਿਆ ਹੈ, ਜੋ ਠੀਕ ਨਹੀਂ । ਕੂਕਿਆਂ ਦੇ ਡਰਿਲ ਕਰਨ ਦੀਆਂ ਹੋਰ ਰੀਪੋਰਟਾਂ ਨਹੀਂ ਆਈਆਂ ।

(੪) ਕੂਕਿਆਂ ਦੀ ਪਛਾਣ ਸਿਰ ਤੇ ਸਿੱਧੀ ਪੱਗ, ਗਲ ਵਿਚ ਉਨ ਦੀ ਮਾਲਾ ਅਤੇ ਮਿਲਣ ਯਾ ਵਿਛੜਨ ਸਮੇਂ ਦੇ ਨਯਤ ਬੋਲਿਆਂ ਤੋਂ ਹੁੰਦੀ ਹੈ ।

(੫) ਇਹ ਫਿਰਕਾ ਯੋਰਪ ਦੇ ਫਰੀਮੇਸ਼ਨਾਂ ਜੈਸੀ ਸੰਸਥਾ ਹੈ, ਇਸ ਵਿਚ ਪਰਵੇਸ਼ ਕਰਨ ਵੇਲੇ

ਦਾ ਸ਼ਬਦ ਇਉਂ ਹੈ।

"ਪਹਿਲਾਂ ਮਰਨ ਕਬੂਲ ਕਰ, ਜੀਵਨ ਦੀ ਛੱਡ ਆਸ।
ਹੋਏ ਸਭਨ ਕੀ ਰੇਨਕਾਂ, ਤਾਂ ਆਓ ਹਮਾਰੇ ਪਾਸ"

(੬) ਮੇਜਰ ਪਰਕਿਨਸ ਨੇ ੧੮੬੬ ਵਿਚ ਲਿਖਿਆ ਕਿ ਨਾਮਧਾਰੀ ਫਿਰਕੇ ਵਿਚ ਪਰਵੇਸ਼ ਕਰਨ ਲਈ ਝੂਠ, ਚੋਰੀ, ਸ਼ਰਾਬ ਪੀਣਾ, ਪਰਇਸਤ੍ਰੀ ਗਾਮਤਾ ਆਦਿ ਸਭ ਕੁਕਰਮ ਤਿਆਗ ਦੇਣੇ ਪੈਂਦੇ ਹਨ; ਅਤੇ ਇਨ੍ਹਾਂ ਦੇ ਕਰਨ ਦੀ ਸਖਤ ਮਨਾਹੀ ਹੈ। ਜੇਹੜੇ ਕੂਕੇ ਇਨ੍ਹਾਂ ਦੀ ਅਵਗਯਾ ਕਰਨ, ਉਨ੍ਹਾਂ ਨੂੰ ਕੂਕਿਆਂ ਦੀ "ਪੰਚੈਤ" ਤੋਂ ਸਜ਼ਾ ਮਿਲਦੀ ਹੈ।

(੭) ਕੂਕਿਆਂ ਨੂੰ ਹਰ ਰੋਜ਼ ਸਵੇਰੇ ੩ ਬਜੇ ਉਠਕੇ ਸਣੇ ਕੇਸੀਂ ਇਸ਼ਨਾਨ ਕਰਨ ਦਾ ਹੁਕਮ ਹੈ। ਇਸ ਤੋਂ ਉਪਰੰਤ ਉਹ ਭਜਨ ਬੰਦਗੀ ਕਰਦੇ ਅਤੇ ਬਾਣੀਆਂ ਪੜ੍ਹਦੇ ਹਨ।

———:o:———

# ਅਨੰਦਪੁਰ ਦਾ ਹੋਲਾ ਮਹੱਲਾ
# ਮਾਰਚ ੧੯੬੭

ਪੰਜਾਬ ਦੇ ਲਾਟ ਸਾਹਿਬ ਨੇ ਸੰਨ ੧੯੬੬ ਦੇ ਅਖੀਰਲੇ ਦਿਨਾਂ ਵਿਚ ਗੁਰੂ ਰਾਮ ਸਿੰਘ ਜੀ ਦੇ ਭੈਣੀ ਤੋਂ ਬਾਹਰ ਜਾਣ ਉਤੇ ਲਗੀਆਂ ਪਾਬੰਦੀਆਂ ਨੂੰ ਕੁਝ ਢਿੱਲੀਆਂ ਕਰਕੇ ਇਸ ਨਵੀਂ ਲਹਿਰ ਦਾ ਅੰਦਾਜ਼ਾ ਲਾਉਣਾ ਚਾਹਿਆ । ਆਪ ਜੀ ਨੂੰ ਡਿਪਟੀ ਕਮਿਸ਼ਨਰ ਰਾਹੀਂ ਇਹ ਗਲ ਪਹੁੰਚਾਈ ਗਈ, ਕਿ ਆਪ ਨੂੰ ਸਿਰਫ ਗੁਰਦਵਾਰਿਆਂ ਦੀ ਯਾਤਰਾ ਲਈ ਅਜਾਜ਼ਤ ਦਿਤੀ ਜਾ ਸਕਦੀ ਹੈ । ਆਪ ਜੀ ਨੇ ਜਨਵਰੀ ੧੯੬੭ ਮਾਘੀ ਦੇ ਮੇਲੇ ਤੇ ਮੁਕਤਸਰ ਜਾਣ ਦੀ ਅਜਾਜ਼ਤ ਮੰਗੀ ਜੋ ਨਾ ਦਿਤੀ ਗਈ । ਇਸ ਤੇ ਕੇਂਦਰ ਭੈਣੀ ਵਿਖੇ ਹੋਲੇ ਦਾ ਮੇਲਾ ਬਗੈਰ ਅਜਾਜ਼ਤ ਲਾਉਣ ਦਾ ਫੈਸਲਾ ਕੀਤਾ ਗਿਆ ।

ਭੈਣੀ ਵਿਖੇ ਮੇਲਾ ਲਾਉਣ ਲਈ ਖੁਲ੍ਹ ਦੇਵਣ ਸਬੰਧੀ ਜ਼ਿਲਾ ਲੁਧਿਆਣੇ ਦੇ ਸੁਪਰਇੰਨਟੈਂਡੈਂਟ ਪੁਲੀਸ ਦੀ ਰਾਏ ਸੀ, ਕਿ ਮੇਲਾ ਲੱਗਣ ਦੇ ਦਿੱਤਾ ਜਾਵੇ, ਅਤੇ ਇਸ ਵਿਚ ਕੋਈ ਦਖਲ ਨਾ ਦਿਤਾ ਜਾਵੇ । ਇੰਨਸਪੈਕਟਰ ਜਨਰਲ ਪੁਲੀਸ ਪੰਜਾਬ ਦੀ ਰਾਏ ਸੀ, ਕਿ ਭੈਣੀ ਵਿਖੇ ਮੇਲਾ ਲਾਉਣ ਦੀ ਖੁਲ੍ਹ ਇਸ ਸ਼ਰਤ ਤੇ ਦਿਤੀ ਜਾਵੇ, ਕਿ ਮੇਲੇ ਉਤੇ ਬੰਦਿਆਂ ਦਾ ਬਹੁਤਾ ਇਕੱਠ ਨ ਹੋਵੇ । ਜਦ ਆਪ ਜੀ ਨੂੰ

ਇਹ ਸ਼ਰਤ ਦੱਸੀ ਗਈ, ਤਦ ਆਪ ਜੀ ਨੇ ਸ਼ਰਤਾਂ ਮੰਨਕੇ ਮੇਲਾ ਲਾਵਣ ਤੋਂ ਨਾਂਹ ਕਰ ਦਿਤੀ ਅਤੇ ਅੰਗਰੇਜ਼ ਅਫਸਰ ਨੂੰ ਸਾਫ ਸਾਫ ਕਹਿ ਦਿਤਾ, ਕਿ ਉਹ ਮੇਲਾ ਜ਼ਰੂਰ ਕਰਨਗੇ। ਇਸ ਤੇ ਆਪ ਜੀ ਨੂੰ ਹੋਲੇ ਮਹੱਲੇ ਦੇ ਮੇਲੇ ਸਮੇਂ ਗੁਰਦਵਾਰਾ ਅਨੰਦਪੁਰ ਸਾਹਿਬ ਜਾਵਣ ਦੀ ਮਨਜ਼ੂਰੀ ਲਾਟ ਸਾਹਿਬ ਨੇ ਦੇ ਦਿਤੀ । ਨਾਲ ਹੀ ਸਰਕਾਰ ਵਲੋਂ ਡਿਪਟੀ ਇੰਨਸਪੈਕਟਰ ਜਨਰਲ ਦੀ ਡਿਊਟੀ ਲਾ ਦਿਤੀ ਗਈ, ਕਿ ਉਹ ਅਨੰਦਪੁਰ ਖੁਦ ਪਹੁੰਚਕੇ ਸਾਰੇ ਪ੍ਰਬੰਧ ਦੀ ਨਿਗਰਾਨੀ ਕਰੇ ।

ਨਾਮਧਾਰੀ ਸਿੰਘਾਂ ਨੂੰ ਜਗ੍ਹਾ ਜਗ੍ਹਾ ਖਬਰਾਂ ਪਹੁੰਚਾ ਦਿਤੀਆਂ ਗਈਆਂ, ਕਿ ਹੋਲੇ ਮਹੱਲੇ ਦੇ ਮੌਕੇ ਤੇ ਗੁਰੂ ਰਾਮ ਸਿੰਘ ਜੀ ਅਨੰਦ ਪੁਰ ਸਾਹਿਬ ਜਾਵਣਗੇ ਅਤੇ ਨਾਮਧਾਰੀਆਂ ਦਾ ਮੇਲਾ ਯਾ ਦੀਵਾਨ ਭੀ ਸਜੇਗਾ । ਮਾਹੀ ਦੀ ਸੱਦ ਵਾਲੀ ਖਬਰ ਸੁਣਦਿਆਂ ਸਾਰ ਨਾਮਧਾਰੀ ਸਿੰਘ ਭੈਣੀ ਵਲ ਨੂੰ ਆਵਣ ਲਗੇ। ਹਜ਼ਾਰਾਂ ਦੀ ਗਿਣਤੀ ਵਿਚ ਇਕੱਠ ਹੋਇਆ । ਸਾਰੇ ਸੂਬੇ, ਨਾਇਬ ਸੂਬੇ, ਜਥੇਦਾਰ, ਧਰਮ ਸਾਲੀਏ ਅਤੇ ਨਾਮੀ ਨਾਮਧਾਰੀਏ ਆ ਜੁੜੇ। ਭੈਣੀ ਤੋਂ ਸੰਗ ਦੀ ਸ਼ਕਲ ਵਿਚ ਵਹੀਰ ਤੁਰਿਆ। ਗੁਰੂ ਰਾਮ ਸਿੰਘ ਜੀ ਚੀਨੀ ਘੋੜੀ ਤੇ ਸਵਾਰ ਸਨ। ਸੂਬੇ ਅਤੇ ਨਾਮੀ ਨਾਮਧਾਰੀ

ਘੋੜਿਆਂ ਤੇ ਸਨ। ਅਗੇ ਅਗੇ ਨਗਾਰਚੀ ਨਗਾਰਿਆਂ ਤੇ ਦੋਹਰੀਆਂ ਚੌਹਰੀਆਂ ਚੋਟਾਂ ਲਾਂਦੇ ਜਾ ਰਹੇ ਸਨ। ਉਨ੍ਹਾਂ ਦੇ ਪਿਛੇ ਪੈਦਲ ਨਸ਼ਾਨਚੀ ਕੌਮੀ ਝੰਡੇ ਝੁਲਾਂਦੇ ਤੁਰੇ ਜਾਂਦੇ ਸਨ। ਸੰਗਤਾਂ ਢੋਲਕਾਂ ਛੈਣਿਆਂ ਦੀ ਗੁੰਜਾਰਾਂ ਪਾਂਦੀਆਂ ਸ਼ਬਦ ਪੜ੍ਹਦੀਆਂ ਚਲੀਆਂ ਜਾ ਰਹੀਆਂ ਸਨ।

ਸਤਿਗੁਰ ਬਿਲਾਸ ਵਿਚ ਇਸ ਯਾਤਰਾ ਦਾ ਹਾਲ ਇਸ ਪ੍ਰਕਾਰ ਦਿਤਾ ਹੈ, ਸਫਾ ੧੭੩।

"ਪੇਹਲੇ ਦਿਨ ਟੁਰੇ ਤਾਂ ਖਮਾਣੋ ਜਾਇ ਰਹੇ, ਉਥੇ ਸਰਦਾਰਾਂ ਨੇ ਬੜੇ ਪਰੇਮ ਨਾਲ ਸੰਗਤਾਂ ਦੀ ਸੇਵਾ ਕੀਤੀ। ਸ: ਪਰਤਾਪ ਸਿੰਘ ਜੀ ਨੇ ੩੦੦) ਰੁਪਿਆ ਥਾਲੀ ਮੇਂ ਭੇਟ ਧਰੇ। ਰੁਮਾਲ ਉਤਾਰਿਆ ਅਤੇ ਬਚਨ ਕੀਤਾ, ਏਨੇਂ ਰੁਪਏ ਕਾਸਨੂੰ ਲਿਆਵਣੇ ਸੀ। ਕੇਹਣ ਲਗਾ ਜੀ ਅਜੇ ਤਾਂ ਹੋਰ ਲਿਆਵਣ ਦਾ ਸੰਕਲਪ ਸੀ। ਏਸ ਤੋਂ ਤੇ ਮੈਂ ਜ਼ਿਆਦਾ ਸ਼ਰਾਬ ਪੀ ਜਾਂਦਾ ਸੀ, ਪਰ ਹੁਣ ਤੁਹਾਡੀ ਕ੍ਰਿਪਾ ਹੋ ਗਈ ਹੈ। ਦੀਵਾਨ ਲਗਾ ਅਤੇ ਕਿਤਨੇ ਹੀ ਸਿੰਘ ਸਜੇ ਅੰਮ੍ਰਿਤ ਛਕਕੇ, ਅਗੇ ਭੋਜੋ ਮਾਜਰੇ ਜਾਇ ਪੜਾਉ ਕੀਤਾ, ਏਥੇ ਬ੍ਰਹਿਮਣ ਸਿੰਘ ਸਜੇ।

"ਰੋਪੜ ਵਿਚੋਂ ਲੰਘ ਕੇ ਕੀਰਤ ਪੁਰ ਗਏ, ਬਾਬੇ ਗੁਰਦਿਤੇ ਜੀ ਦੇ ਗੁਰਦਵਾਰੇ ਦੇ ਪੌੜਾਂ ਅਗੇ ਬਾਗ ਮੇਂ ਡੇਰਾ ਕੀਤਾ। ਸੰਗਤ ਨਾਲ ਬਾਗ ਸਾਰਾ

ਭਰ ਗਿਆ।"

ਡਿਪਟੀ ਇਨਸਪੈਕਟਰ ਜਨਰਲ ਮਿਸਟਰ ਮੈਕਐਂਡਰੀਓ ਨੇ ੧੦ ਮਾਰਚ ਨੂੰ ਲਾਹੌਰ ਤੋਂ ਚਲਕੇ ੧੨ ਤਰੀਖ ਨੂੰ ਜਲੰਧਰ ਦੇ ਕਮਿਸ਼ਨਰ ਨਾਲ ਗੁਰੂ ਰਾਮ ਸਿੰਘ ਜੀ ਦੇ ਅਨੰਦ ਪੁਰ ਆਵਣ ਸਬੰਧੀ ਸਲਾਹ ਮਸ਼ਵਰੇ ਕੀਤੇ। ਹੁਸ਼ਿਆਰ ਪੁਰ ਦੇ ਜ਼ਿਲੇ ਦੇ ਸੁਪਰਇੰਨਟੈਂਡੈਂਟ ਪੁਲੀਸ ਦੇ ਨਾਮ ਹੁਕਮ ਭੇਜਿਆ, ਕਿ ਪੁਲੀਸ ਦੇ ਜਿਤਨੇ ਭੀ ਆਦਮੀ ਡਿਊਟੀਆਂ ਤੋਂ ਵੇਹਲੇ ਕੀਤੇ ਜਾ ਸਕਦੇ ਹੋਵਣ, ਤਿਆਰ ਰਖੇ ਜਾਵਣ। ੧੩ ਮਾਰਚ ਨੂੰ ਹੁਸ਼ਿਆਰ ਪੁਰ ਪਹੁੰਚ ਕੇ ਡਿਪਟੀ ਕਮਿਸ਼ਨਰ ਮਿਸਟਰ ਪਰਕਿਨਜ਼ ਨਾਲ ਅਨੰਦ ਪੁਰ ਸਾਹਿਬ ਦੇ ਇੰਨਤਜ਼ਾਮ ਮੁਤਲਅਕ ਸਲਾਹਾਂ ਕੀਤੀਆਂ। ਇਕ ਇਨਸਪੈਕਟਰ, ਇਕ ਡਿਪਟੀ ਇਨਸਪੈਕਟਰ ਅਤੇ ੫੦ ਸਪਾਹੀ ਹੁਸ਼ਿਆਰਪੁਰ ਪੁਲੀਸ ਦੇ, ਇਕ ਡਿਪਟੀ ਇਨ-ਸਪੈਕਟਰ ਅਤੇ ੧੦ ਸਿਪਾਹੀ ਜਲੰਧਰ ਪੁਲੀਸ ਦੇ ਨਾਲ ਲੈਕੇ ੧੭ ਮਾਰਚ ਨੂੰ ਮਿਸਟਰ ਮੈਕਐਂਡਰੀਊ ਅਨੰਦਪੁਰ ਪਹੁੰਚ ਗਿਆ। ਸਿਪਾਹੀ ਸਾਰੇ ਦੇ ਸਾਰੇ ਚੁਣਵੇਂ ਪੁਰਾਣੀਆਂ ਨੌਕਰੀਆਂ ਵਾਲੇ ਮੁਸਲਮਾਨ ਤੇ ਰਜਪੂਤ ਡੋਗਰੇ ਸਨ। ਸਰਦਾਰ ਬਹਾਦੁਰ ਅਤਰ ਸਿੰਘ ਸ਼ੇਰਦਿਲ ਰੈਜਮੈਂਟ ਦਾ ਪੁਰਾਣਾ ਕਮਾਂਡੈਂਟ, ਫੀਰੋਜ਼ਪੁਰ ਪੁਲੀਸ ਦਾ ਇੰਨਸਪੈਕਟਰ ਕਤਬਸ਼ਾਹ, ਅੰਮ੍ਰਿਤਸਰ

ਪੁਲੀਸ ਦਾ ਇੰਨਸਪੈਕਟਰ ਫਤਿਹ ਦੀਨ ਖਾਨ ਅਤੇ ਹੁਸ਼ਿਆਰਪੁਰ ਦਾ ਐਸਿਸਟੈਂਟ ਸੁਪਰਇੰਨਟੈਂਡੈਂਟ ਮਿਸਟਰ ਹੈਚਲ ਭੀ ਨਾਲ ਹੀ ਸਨ । ਪੁਲੀਸ ਦਾ ਡੇਰਾ ਤਖਤ ਕੇਸ ਗੜ੍ਹ ਤੋਂ ਥੋੜੀ ਦੂਰ ਲੋਕਾਂ ਦੀਆਂ ਅੱਖਾਂ ਤੋਂ ਉਹਲੇ ਕੀਤਾ ਗਿਆ । ੧੮ ਤਰੀਖ ਨੂੰ ਡਿਪਟੀ ਕਮਿਸ਼ਨਰ ਮਿਸਟਰ ਪਰਕਿਨਜ਼ ਭੀ ਪਹੁੰਚ ਗਿਆ । ਇਸ ਤਰ੍ਹਾਂ ਸਰਕਾਰ ਨੇ ਆਪਣੀ ਵਲੋਂ ਕਿਸੇ ਕਿਸਮ ਦੇ ਹੋਵਣ ਵਾਲੇ ਬਲਵੇ ਫਸਾਦ ਯਾ ਦੰਗਾ ਰੋਕਣ ਦਾ ਪੂਰਾ ਪ੍ਰਬੰਧ ਕਰ ਲਿਆ ।

ਅਫਸਰਾਂ ਨੇ ਹੁਣ ਇਸ ਸੰਬੰਧ ਵਿਚ ਸਭ ਪਾਰਟੀਆਂ ਦੇ ਖਿਆਲਾਂ ਦੀ ਜਾਂਚ ਪੜਤਾਲ ਸ਼ੁਰੂ ਕੀਤੀ । ਮਿਸਟਰ ਮੈਕਐਂਡਰੀਓ ਅਤੇ ਡਿਪਟੀ ਕਮਿਸ਼ਨਰ ਨੇ ਕੇਸਗੜ੍ਹ ਸਾਹਿਬ ਦੇ ਵਡੇ ਮਹੰਤ ਹਰੀ ਸਿੰਘ ਨੂੰ ਆਪਣੇ ਪਾਸ ਬੁਲਾਕੇ ਗਲ ਬਾਤ ਕੀਤੀ । ਉਸ ਨੇ ਸੁਣਦਿਆਂ ਸਾਰ ਹੀ ਨਾਮਧਾਰੀਆਂ ਨੂੰ ਤਖਤ ਸਾਹਿਬ ਦੇ ਦਰਸ਼ਨ ਕਰਨ ਆਵਣ ਦੀ ਸਖਤ ਵਿਰੋਧਤਾ ਕੀਤੀ । ਇਹ ਭੀ ਅਰਜ਼ ਕੀਤੀ ਕਿ ਸਰਕਾਰ ਦਖਲ ਦੇਕੇ ਨਾਮਧਾਰੀਆਂ ਨੂੰ ਤਖਤ ਸਾਹਿਬ ਆਵਣ ਤੋਂ ਰੋਕੇ । ਇਸ ਤੇ ਅਫਸਰਾਂ ਨੇ ਮਹੰਤ ਸਾਹਿਬ ਨੂੰ ਸਮਝਾਇਆ, ਕਿ ਜਦ ਮੰਦਰ ਦੀ ਯਾਤਰਾ ਲਈ ਹਰ ਸੰਪਰਦਾਏ ਦੇ ਹਿੰਦੂ ਅਤੇ ਸਿਖ ਆ ਸਕਦੇ ਸਨ, ਤਦ ਸਰਕਾਰ ਕੂਕਿਆਂ ਨੂੰ ਅੰਦਰ

ਆਕੇ ਦਰਸ਼ਨ ਕਰਨ ਸਬੰਧੀ ਕੋਈ ਐਸਾ ਕਾਰਨ ਨਹੀਂ ਵੇਖਦੀ, ਜਿਸ ਤੇ ਉਨ੍ਹਾਂ ਨੂੰ ਰੋਕਣ ਲਈ ਦਖਲ ਦਿਤਾ ਜਾਵੇ। ਚੋਖੀਆਂ ਗਲਾਂ ਬਾਤਾਂ ਕਰਨ ਪਿਛੋਂ ਮਹੰਤ ਸਾਹਿਬ ਦੀ ਵਿਰੋਧਤਾ ਕੇਵਲ ਇਕ ਨੁਕਤੇ ਤੇ ਆ ਟਿਕੀ। ਮਹੰਤ ਸਾਹਿਬ ਨੇ ਕਿਹਾ ਕਿ ਕੂਕੇ ਤਖਤ ਸਾਹਿਬ ਅੰਦਰ ਨੰਗੇ ਸਿਰ ਨ ਆਵਣ ਅਤੇ ਕੋਈ ਐਸੀ ਗਲ ਨਾ ਕਰਨ, ਜੋ ਏਥੋਂ ਦੀ ਮਰਯਾਦਾ ਅਤੇ ਰਹੁਰੀਤੀ ਦੇ ਉਲਟ ਹੋਵੇ।

ਸ਼ਾਮ ਨੂੰ ਸਰਦਾਰ ਅਤਰ ਸਿੰਘ ਨੂੰ ਮਹੰਤ ਸਾਹਿਬ ਪਾਸ ਇਹ ਸੁਨੇਹਾ ਦੇ ਕੇ ਭੇਜਿਆ ਗਿਆ, ਕਿ ਜੋ ਕੁਝ ਉਹ ਕਹਿੰਦੇ ਸਨ, ਉਸੇ ਤਰ੍ਹਾਂ ਹੀ ਹੋਵੇਗਾ। ਜੇ ਕਰ ਫੇਰ ਭੀ ਕੋਈ ਗੜ ਬੜ ਹੋਈ, ਤਦ ਜ਼ਿਮੇਵਾਰੀ ਮਹੰਤ ਸਾਹਿਬ ਅਤੇ ਮੰਦਰ ਵਾਲਿਆਂ ਦੇ ਸਿਰ ਤੇ ਹੋਵੇਗੀ। ਮਹੰਤ ਇਸ ਗਲ ਤੇ ਜ਼ੋਰ ਦੇਂਦਾ ਸੀ, ਕਿ ੨੦੦ ਦੇ ਕਰੀਬ ਜੇਹੜੇ ਨਿਹੰਗ, ਛਾਉਣੀ ਨਿਹੰਗਾਂ ਵਿਚ ਆਕੇ ਬਰਾਜੇ ਹੋਏ ਹਨ, ਉਹ ਜ਼ਰੂਰ ਹੀ ਕੂਕਿਆਂ ਦੇ ਆਵਣ ਤੇ ਰੋਕ ਡਾਹੁਣਗੇ ਅਤੇ ਫਸਾਦ ਕਰਨਗੇ। ਇਸ ਲਈ ਅਫਸਰਾਂ ਨੇ ਉਥੋਂ ਦੇ ਮਹੰਤ ਨੂੰ ਬੁਲਾਇਆ। ਡਿਪਟੀ ਕਮਿਸ਼ਨਰ ਨੇ ਉਸ ਨੂੰ ਇਹ ਗਲ ਖੋਹਲਕੇ ਦਸ ਦਿਤੀ, ਕਿ ਨਿਹੰਗ ਬਿਲਕੁਲ ਚੁਪ ਚਾਪ ਰਹਿਣ, ਨਹੀਂ ਤਾਂ ਉਸ ਲਈ ਅਤੇ ਨਿਹੰਗਾਂ ਲਈ

ਚੰਗੀ ਗਲ ਨਹੀਂ ਹੋਵੇਗੀ। ਸਾਰੇ ਇੰਤਜ਼ਾਮ ਤਸੱਲੀ ਬਖਸ਼ ਹੋ ਗਏ।

ਸਰਕਾਰੀ ਰਪੋਰਟਾਂ ਅਨੁਸਾਰ ੧੯ ਮਾਰਚ ਦੀ ਸਵੇਰ ਨੂੰ ਗੁਰੂ ਰਾਮ ਸਿੰਘ ਜੀ ਸਭ ਤੋਂ ਅਗੇ ਘੋੜੀ ਤੇ ਸਵਾਰ, ਪਿਛੇ ੨੨ ਸੂਬੇ ਘੋੜਿਆਂ ਤੇ ਚੜ੍ਹੇ ਹੋਏ ਅਤੇ ੨੫੦੦ ਦੇ ਲਗ ਭਗ ਪੈਦਲ ਨਾਮਧਾਰੀ ਸੰਗਤ ਤਖ਼ਤ ਕੇਸ ਗੜ੍ਹ ਦੇ ਦਰਸ਼ਨਾਂ ਲਈ ਅਨੰਦ ਪੁਰ ਪਹੁੰਚੇ। ਜਦ ਵਹੀਰ ਸਰਕਾਰੀ ਕੈਂਪ ਦੇ ਕੋਲ ਦੀ ਲੰਘਣ ਲਗਾ, ਤਦ ਮਿਸਟਰ ਮੈਕਐਂਡਰੀਊ ਨੇ ਬਾਬਾ ਸੁਧ ਸਿੰਘ ਸੂਬੇ ਨਾਲ ਜੋ ਘੋੜੇ ਤੇ ਚੜ੍ਹਿਆ ਹੋਇਆ ਸਾਰੇ ਜਲੂਸ ਦੀ ਅਗਵਾਈ ਕਰ ਰਿਹਾ ਸੀ, ਗਲ ਬਾਤ ਕੀਤੀ। ਇਸ ਤੇ ਗੁਰੂ ਰਾਮ ਸਿੰਘ ਜੀ ਅਤੇ ਸਾਰੇ ਸੂਬੇ ਘੋੜਿਆਂ ਤੋਂ ਉਤਰ ਆਏ।

ਡਿਪਟੀ ਕਮਿਸ਼ਨਰ ਮਿਸਟਰ ਪਰਕਿਨਜ਼ ਆਪ ਜੀ ਨੂੰ ਆਪਣੇ ਤੰਬੂ ਵਿਚ ਲੈ ਗਿਆ ਅਤੇ ਆਪਸ ਵਿਚ ਬਹੁਤ ਚਿਰ ਤਕ ਗਲਾਂ ਬਾਤਾਂ ਹੁੰਦੀਆਂ ਰਹੀਆਂ। ਆਪ ਜੀ ਨੇ ਮਿਸਟਰ ਪਰਕਿਨਜ਼ ਨੂੰ ਕਿਹਾ, ਕਿ ਉਨ੍ਹਾਂ ਦਾ ਮਨਸ਼ਾ ਗੁਰੂ ਗੋਬਿੰਦ ਸਿੰਘ ਜੀ ਦੇ ਮੰਦਰ ਜਾਕੇ ਦਰਸ਼ਨ ਕਰਨ ਅਤੇ ਮੱਥਾ ਟੇਕਣ ਦਾ ਹੈ। ਜੇਕਰ ਸਰਕਾਰ ਨੂੰ ਇਸ ਤੇ ਇਅਤਰਾਜ਼ ਹੈ, ਤਦ ਉਹ ਸਾਰੇ ਦੇ ਸਾਰੇ ਜਿਸ ਤਰ੍ਹਾਂ ਆਏ ਹਨ, ਉਸੇ ਤਰ੍ਹਾਂ

ਬਿਨਾਂ ਦਰਸ਼ਨ ਕਰਨ ਅਤੇ ਮੱਥਾ ਟੇਕਣ ਦੇ ਵਾਪਸ ਚਲੇ ਜਾਂਦੇ ਹਨ । ਅਫਸਰਾਂ ਨੇ ਆਪ ਜੀ ਨੂੰ ਕਿਹਾ, ਕਿ ਮੰਦਰ ਦੇ ਮਹੰਤ ਤੇ ਪੁਜਾਰੀ ਕੂਕਿਆਂ ਦੇ ਸਿਰ ਨੰਗੇ ਕਰਨ ਅਤੇ ਜੈਕਾਰੇ ਗਜਾਉਣ ਤੇ ਇਅਤਰਾਜ਼ ਕਰਦੇ ਹਨ । ਇਸ ਤੇ ਆਪ ਨੇ ਜਵਾਬ ਦਿਤਾ ਕਿ ਮੰਦਰ ਦੀ ਵਲਗਣ ਅੰਦਰ ਨਾਮਧਾਰੀਏ ਸ਼ਬਦ ਪੜ੍ਹ ਕੇ ਜੈਕਾਰੇ ਜ਼ਰੂਰ ਗਜਾਉਣਗੇ । ਇਹ ਜਵਾਬ ਸੁਣ ਕੇ ਅੰਗਰੇਜ਼ ਅਫ਼ਸਰਾਂ ਨੇ ਜਵਾਬ ਦਿਤਾ, ਕਿ ਤਦ ਆਪ ਜੀ ਅਤੇ ਆਪਦੇ ਸਾਥੀਆਂ ਨੂੰ ਦਰਸ਼ਨ ਕਰਨ ਅਤੇ ਮਥਾ ਟੇਕਣ ਦੀ ਅਜਾਜ਼ਤ ਨਹੀਂ ਦਿਤੀ ਜਾਂਦੀ, ਕਿਉਂ ਜੋ ਪੁਜਾਰੀਆਂ ਅਤੇ ਮਹੰਤਾਂ ਦੇ ਕਹਿਣ ਅਨੁਸਾਰ ਇਹ ਮਰਯਾਦਾ ਤੋਂ ਉਲਟ ਹੈ, ਅਤੇ ਇਸਤੇ ਫਸਾਦ ਹੋਵਣ ਦਾ ਖਤਰਾ ਹੈ। ਫਸਾਦ ਲਈ ਸਰਕਾਰ ਆਪ ਜੀ ਅਤੇ ਆਪਦੇ ਸਾਥੀਆਂ ਨੂੰ ਹੀ ਜ਼ਿਮੇਵਾਰ ਠਹਿਰਾ ਦੇਵੇਗੀ ।

ਅੰਗਰੇਜ਼ ਅਫਸਰਾਂ ਦੀ ਇਸ ਦਲੀਲ ਨੂੰ ਆਪ ਜੀ ਨੇ ਬਿਲਕੁਲ ਨਾ ਪਸੰਦ ਕੀਤਾ, ਅਤੇ ਸਖਤ ਰੋਸ ਪ੍ਰਗਟ ਕੀਤਾ । ਬਹੁਤ ਸਾਰੀਆਂ ਗਲਾਂ ਬਾਤਾਂ ਹੋਵਣ ਪਿਛੋਂ ਗੁਰੂ ਰਾਮ ਸਿੰਘ ਜੀ ਇਸ ਗਲ ਤੇ ਰਜ਼ਾਮੰਦ ਹੋਏ, ਕਿ ਜੇਕਰ ਸਰਕਾਰ ਨੂੰ ਅਤੇ ਪੁਜਾਰੀਆਂ ਮਹੰਤਾਂ ਨੂੰ ਹੱਦੋਂ ਵਧ ਤੋਖਲਾ ਪਿਆ ਹੋਇਆ ਹੈ, ਤਦ ਉਹ ਦਰਸ਼ਨ ਕਰਨ ਸਮੇਂ ਸਿਰਫ

੧੦੦ ਕੁ ਸਾਥੀ ਨਾਲ ਲੈ ਆਵਣਗੇ ਅਤੇ ਰੋਸ ਵਜੋਂ ਸ਼ਬਦ ਭੀ ਨਹੀਂ ਪੜ੍ਹਣਗੇ । ਦਰਸ਼ਨ ਕਰਨ ਲਈ ਦੂਸਰੇ ਦਿਨ ਦਾ ਸਵੇਰ ਵੇਲਾ ਨਿਸਚਿਤ ਹੋਇਆ । ਇਸ ਤੇ ਆਪ ਜੀ ਅਤੇ ਆਪ ਜੀ ਦੇ ਨਾਲ ਦੀਆਂ ਨਾਮਧਾਰੀ ਸੰਗਤਾਂ ਬਿਨਾਂ ਦਰਸ਼ਨ ਕਰਨ ਅਤੇ ਮੱਥਾ ਟੇਕਣ ਦੇ, ਆਪਣਿਆਂ ਵਲੋਂ ਵਧੀਕੀਆਂ ਅਤੇ ਪਰਾਇਆਂ ਦੀ ਸਰਕਾਰ ਵਲੋਂ ਸਖਤੀਆਂ ਸਹਿੰਦੇ ਵਾਪਸ ਮੁੜ ਆਏ ।

੧੯ ਦੀ ਸ਼ਾਮ ਨੂੰ ਹੀ ਜਲੰਧਰ ਦਾ ਕਮਿਸ਼ਨਰ ਮਿਸਟਰ ਫੋਰਸਾਈਥ ਭੀ ਅਨੰਦਪੁਰ ਸਰਕਾਰੀ ਕੈਂਪ ਵਿਚ ਪਹੁੰਚ ਗਿਆ । ਸੋਢੀ, ਮਹੰਤ, ਪੁਜਾਰੀ ਅਤੇ ਵਡੇ ਵਡੇ ਬੰਦੇ ਕਮਿਸ਼ਨਰ ਦੇ ਦਰ ਤੇ ਜਾ ਹਾਜ਼ਰ ਹੋਏ ਅਤੇ ਸਲਾਮਾਂ ਕੀਤੀਆਂ । ਕਮਿਸ਼ਨਰ ਦੇ ਆਵਣ ਦਾ ਇਹ ਅਸਰ ਹੋਇਆ ਕਿ ਜੇਹੜੀ ਕੋਈ ਪਾਰਟੀ ਦੰਗਾ ਯਾ ਫਸਾਦ ਕਰਨਾ ਚਾਹੁੰਦੀ ਸੀ, ਉਸ ਨੂੰ ਕੰਨ ਹੋ ਗਏ ।

ਸ਼ਾਮ ਨੂੰ ਮਿਸਟਰ ਮੈਕਐਂਡਰੀਊ, ਸਰਦਾਰ ਅਤਰ ਸਿੰਘ ਨੂੰ ਨਾਲ ਲੈਕੇ ਗੁਰੂ ਰਾਮ ਸਿੰਘ ਜੀ ਦੇ ਡੇਰੇ ਗਿਆ । ਉਹ ਲਿਖਦਾ ਹੈ, "ਕਿ ਆਪ ਨਾਮਧਾਰੀਆਂ ਵਿਚਕਾਰ ਇਕ ਸ਼ਾਮਿਆਨੇ ਹੇਠ ਬਰਾਜਮਾਨ ਸਨ । ਇਸ ਸਮੇਂ ਕੋਈ ਪੰਜ ਕੁ ਹਜ਼ਾਰ ਆਦਮੀ ਮੌਜੂਦ ਸਨ । ਹੋਰ ਅਨੇਕਾਂ ਸਿਖ ਚੌਹਾਂ

ਪਾਸਿਆਂ ਵਲੋਂ ਏਧਰ ਨੂੰ ਆ ਰਹੇ ਸਨ । ਕੈਂਪ ਵਿਚ ਕੋਈ ਸ਼ੋਰ ਸ਼ਰਾਬਾ ਨਹੀਂ ਸੀ, ਸਭ ਚੁਪ ਚਾਪ ਸਨ । ਬਹੁਤ ਸਾਰੇ ਆਦਮੀਆਂ ਅਤੇ ਇਸਤਰੀਆਂ ਦੇ ਵਧੀਆ ਵਧੀਆ ਬਸਤਰ ਪਹਿਨੇ ਹੋਏ ਸਨ । ਮੈਂ ਕਿਸੇ ਬੰਦੇ ਨੂੰ ਭੀ ਜੋਸ਼, ਮਸਤੀ ਯਾ ਬੇਹੋਸ਼ੀ ਜਿਹੀ ਹਾਲਤ ਵਿਚ ਨਹੀਂ ਦੇਖਿਆ। ਗੁਰੂ ਰਾਮ ਸਿੰਘ ਜੀ ਭੀ ਮੈਨੂੰ ਬੜੇ ਪ੍ਰੇਮ ਪਿਆਰ. ਅਤੇ ਆਦਰ ਨਾਲ ਮਿਲੇ ।" ਐਸਾ ਕਰਨ ਨਾਲ ਆਪ ਜੀ ਨੇ ਸਦੀਆਂ ਤੋਂ ਚਲੀ ਆ ਰਹੀ ਭਾਰਤੀਯ ਸੱਭਯਤਾ ਅਤੇ ਸੰਸਕ੍ਰਿਤੀ ਦਾ ਸਬੂਤ ਦਿਤਾ, ਕਿ ਜੇਕਰ ਦੁਸ਼ਮਨ ਭੀ ਚਲਕੇ ਤੁਹਾਡੇ ਘਰ ਆ ਜਾਵੇ, ਤਾਂ ਉਸ ਨੂੰ ਘਰ ਆਇਆ, ਮਾਂ ਜਾਇਆ ਸਮਝਕੇ ਜੀ ਆਇਆਂ ਕਹੋ, ਅਤੇ ਉਸ ਦਾ ਸਤਕਾਰ ਕਰੋ ।

੨੦ ਮਾਰਚ ਸਵੇਰ ਦੇ ੭ ਵਜੇ ਦੇ ਕਰੀਬ ਗੁਰੂ ਰਾਮ ਸਿੰਘ ਜੀ ਅਤੇ ੧੦੦ ਕੁ ਦੇ ਕਰੀਬ ਨਾਮਧਾਰੀ ਸਿੰਘ ਤਖਤ ਕੇਸ ਗੜ੍ਹ ਸਾਹਿਬ ਦੇ ਦਰਸ਼ਨਾਂ ਲਈ ਪਹੁੰਚ ਗਏ । ਸਰਕਾਰੀ ਅਫਸਰਾਂ ਨੇ ਕਮਿਸ਼ਨਰ ਦੀ ਸਲਾਹ ਨਾਲ ਮੰਦਰ ਪਾਸ ਪੁਲੀਸ ਦੀ ਗਾਰਦ ਲਗਾਉਣੀ ਮੁਨਾਸਬ ਨਾ ਸਮਝੀ। ਪਰ ਲੋਕਾਂ ਦੀਆਂ ਨਜ਼ਰਾਂ ਤੇ ਪਰੇ ਤੰਬੂਆਂ ਵਿਚ ਡਿਊਟੀ ਲਈ ਤਿਆਰ ਬਰ ਤਿਆਰ ਹਾਜ਼ਰ ਰਖੀ। ਫਜ਼ਲ ਹੁਸੈਨ, ਕੁਤਬ ਸ਼ਾਹ ਅਤੇ ਸਰਦਾਰ ਅਤਰ

ਸਿੰਘ ਨੂੰ ਹੁਕਮ ਦਿਤਾ ਗਿਆ, ਕਿ ਉਹ ਮੰਦਰ ਪਾਸ ਜਾ ਕੇ ਸਭ ਕੁਝ ਹੁੰਦਾ ਵੇਖਣ ਅਤੇ ਲੋਕਾਂ ਦੀ ਭੀੜ ਨੂੰ ਛੇਤੀ ਤੋਂ ਛੇਤੀ ਲੰਘਾਣ। ਜਦ ਗੁਰੂ ਰਾਮ ਸਿੰਘ ਜੀ ਅਤੇ ਉਨ੍ਹਾਂ ਦੇ ਸਾਥੀ ਮੰਦਰ ਪਾਸ ਆਏ, ਤਦ ਕੋਈ ੫੦ ਕੁ ਨਿਹੰਗ ਸਿੰਘਾਂ ਦਾ ਇਕ ਟੋਲਾ ਟਕੂਏ ਅਤੇ ਮੁਤਹਿਰੇ ਹਥਾਂ ਵਿਚ ਫੜੀ ਨਾਮਧਾਰੀਆਂ ਨਾਲ ਦੰਗਾ ਕਰਨ ਦੀ ਨੀਤ ਲਈ ਆਉਂਦਾ ਦਖਾਈ ਦਿਤਾ। ਜਦ ਉਹ ਉਚੀ ਉਚੀ ਆਵਾਜ਼ਾਂ ਮਾਰਦੇ, ਰੌਲਾ ਪੌਂਦੇ ਕੈਂਪ ਕੋਲ ਦੀ ਲੰਘਣ ਲਗੇ, ਤਦ ਮਿਸਟਰ ਮੈਕਐਂਡਰੀਊ ਨੇ ਉਨ੍ਹਾਂ ਨੂੰ ਖਲੋ ਜਾਣ ਲਈ ਤੇ ਸੋਟੇ, ਕੁਲ੍ਹਾੜੀਆਂ ਰੱਖ ਦੇਣ ਲਈ ਹੁਕਮ ਦਿਤਾ।

ਨਿਹੰਗਾਂ ਨੇ ਜਦ ਦੇਖਿਆ, ਕਿ ਪੁਲੀਸ ਦੇ ਅਫਸਰ ਸਿਰਫ ਤਿੰਨ ਹੀ ਹਨ, ਤਦ ਉਹ ਝਗੜਨ ਲਗ ਪਏ ਅਤੇ ਮੁਕਾਬਲੇ ਵਿਚ ਡਟਣ ਲਗੇ। ਹੁਕਮ ਦੇਵਣ ਤੇ ੩੦ ਤਲਵਾਰਾਂ ਵਾਲਿਆਂ ਪੁਲਸੀਆਂ ਨੇ ਤੰਬੂਆਂ ਵਿਚੋਂ ਨਿਕਲ ਕੇ ਨਿਹੰਗਾਂ ਦੇ ਆਲੇ ਦੁਆਲੇ ਘੇਰਾ ਘਤ ਲਿਆ। ਇਸ ਤੇ ਉਨ੍ਹਾਂ ਝਟ ਹੀ ਸਭ ਸੋਟੇ ਅਤੇ ਕੁਲ੍ਹਾੜੀਆਂ ਪੁਲੀਸ ਦੇ ਹਵਾਲੇ ਕਰ ਦਿਤੀਆਂ। ਰੌਲਾ ਪਾਉਂਦੇ, ਦਮਗਜੇ ਮਾਰਦੇ ਨਿਹੰਗ ਸਿੰਘ ਹੁਰੀ ਮੁੜ ਬੁੰਗੇ ਵਲ ਨੂੰ ਹਰਨ ਹੋ ਗਏ। ਇਸ ਸਮੇਂ ਕੋਈ ੨੦੦ ਕੁ

ਨਿਹੰਗ ਮੇਲੇ ਤੇ ਆਏ ਹੋਏ ਸਨ । ਅਫਸਰਾਂ ਨੂੰ ਪਿਛੋਂ ਪਤਾ ਲਗਾ, ਕਿ ਨਿਹੰਗਾਂ ਨੇ ਆਪਣੇ ਡੇਰੇ ਵਿਖੇ ਗੁਰੂ ਰਾਮ ਸਿੰਘ ਜੀ ਦੇ ਤਖਤ ਸਾਹਿਬ ਦੇ ਦਰਸ਼ਨਾਂ ਲਈ ਜਾਵਣ ਸੰਬੰਧੀ ਮਤਾ ਕੀਤਾ ਸੀ । ਬਾਕੀ ਤਾਂ ਚੁਪ ਰਹੇ ਸਨ, ਪਰ ਇਹ ੫੦ ਕੁ ਦਾ ਜਥਾ ਉਨ੍ਹਾਂ ਨੂੰ ਰੋਕਣ ਲਈ ਬਹੁਤ ਹੀ ਜੋਸ਼ ਵਖਾ ਰਿਹਾ ਸੀ ।

ਇਸ ਮੇਲੇ ਤੇ ਅਮਨ ਅਮਾਨ ਰੱਖਣ ਲਈ ਹੁਸ਼ਿਆਰ ਪੁਰ ਜ਼ਿਲੇ ਦੇ ਡਿਪਟੀ ਕਮਿਸ਼ਨਰ ਨੇ ਮੀਆਂ ਫਜ਼ਲ ਹੁਸੈਨ ਦੀ ਡਿਊਟੀ ਲਾਈ ਹੋਈ ਸੀ । ਉਸਨੇ ੨੦ ਮਾਰਚ ਨੂੰ ਆਪਣੀ ਰੀਪੋਰਟ ਗੁਰੂ ਰਾਮ ਸਿੰਘ ਜੀ ਅਤੇ ਨਾਮਧਾਰੀਆਂ ਦੇ ਇਸ ਮੇਲੇ ਤੇ ਆਵਣ ਸਬੰਧੀ ਕੀਤੀ, ਇਸ ਦਾ ਸਾਰ ਇਉਂ ਹੈ।

''ਹੁਕਮਾਂ ਅਨੁਸਾਰ ਮੈਂ ਭੀ ਗੁਰੂ ਰਾਮ ਸਿੰਘ ਜੀ ਦੇ ਇਸ ਫਿਰਕੇ ਨੂੰ ਕਾਇਮ ਕਰਨ ਸਬੰਧੀ ਮੰਤਵਾਂ ਦੇ ਜਾਨਣ ਲਈ ਕੋਸ਼ਸ਼ਾਂ ਕਰਦਾ ਰਿਹਾ ਹਾਂ ।''

"ਕੂਕਿਆਂ ਦਾ ਅਤੇ ਸਿਖਾਂ ਦਾ ਧਰਮ ਇਕ ਹੀ ਹੈ । ਦੋਨੋਂ ਹੀ ਬਾਬਾ ਗੁਰੂ ਨਾਨਕ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਗਰੰਥ ਨੂੰ ਪੜ੍ਹਦੇ ਹਨ । ਪਰ ਆਪਸ ਵਿਚ ਦੋਨਾਂ ਦਾ ਬੜਾ ਵੈਰ ਹੈ । ਇਸ ਸਾਲ ਸਰਕਾਰ ਨੇ ਗੁਰੂ ਰਾਮ ਸਿੰਘ ਜੀ ਨੂੰ ਹੋਲੇ

ਮਹੱਲੇ ਤੇ ਆਵਣ ਦੀ ਅਜਾਜ਼ਤ ਦੇ ਦਿਤੀ। ਉਹ ਅੱਠ ਹਜ਼ਾਰ ਕੂਕਿਆਂ ਸਮੇਤ ੧੯ ਮਾਰਚ ਨੂੰ ਏਥੇ ਪਹੁੰਚੇ । ਨਿਹੰਗ, ਅਕਾਲੀ, ਬੇਦੀ ਅਤੇ ਸੋਢੀ ਗੁਰੂ ਰਾਮ ਸਿੰਘ ਜੀ ਦੇ ਗੁਰਦੁਆਰਾ ਅਨੰਦ ਪੁਰ ਵਿਖੇ ਆਕੇ ਦਰਸ਼ਨ ਕਰਨ ਅਤੇ ਮੱਥਾ ਟੇਕਣ ਦੇ ਵਿਰੁਧ ਸਨ । ਇਹ ਪਹਿਲਾਂ ਤੋਂ ਹੀ ਕੂਕਿਆਂ ਨੂੰ ਗੁਰਦੁਵਾਰੇ ਵਿਚ ਵੜਣ ਦੇਣ ਦੇ ਵਿਰੋਧੀ ਸਨ । ਇਸ ਮੇਲੇ ਦੇ ਮੌਕੇ ਤੇ ਉਨ੍ਹਾਂ ਦੇ ਇਰਾਦੇ ਕੂਕਿਆਂ ਨੂੰ ਗੁਰਦੁਆਰੇ ਵਿਚ ਵੜਣ ਦੇਣ ਦੀ ਖੁਲ੍ਹ ਦੇਣ ਦੇ ਨਹੀਂ ਸਨ । ਇਸ ਲਈ ਉਨ੍ਹਾਂ ਨੇ ਕਈ ਸ਼ਰਤਾਂ ਲਾ ਕੇ ਦਰਸ਼ਨ ਕਰਨ ਦੀ ਖੁਲ੍ਹ ਦਿਤੀ । ੨੦ ਮਾਰਚ ਨੂੰ ਗੁਰੂ ਰਾਮ ਸਿੰਘ ਜੀ ਅਤੇ ਉਨ੍ਹਾਂ ਦੇ ਸਾਥੀ ਗੁਰਦੁਆਰਾ ਤਖਤ ਕੇਸ ਗੜ੍ਹ ਦੇ ਦਰਸ਼ਨਾਂ ਲਈ ਗਏ । ਗੁਰੂ ਰਾਮ ਸਿੰਘ ਜੀ ਨੇ ੨੫ ਰੁਪਏ ਮੱਥਾ ਟੇਕਿਆ । ਪੁਜਾਰੀਆਂ ਮਾਯਾ ਦੀ ਭੇਟ ਰੱਖ ਲਈ'' । ਪਰ ਕੜਾਹ ਪ੍ਰਸਾਦ ਦੀ ਅਰਦਾਸ ਕਰਨ ਤੋਂ ਨਾਂਹ ਕਰ ਦਿਤੀ । ਇਸ ਤੇ ਆਪ ਜੀ ਨੇ ਬਾਬਾ ਬ੍ਰਹਮਾ ਸਿੰਘ ਨਾਮਧਾਰੀ ਸੂਬੇ ਨੂੰ ਅਰਦਾਸ ਕਰਨ ਲਈ ਕਿਹਾ । ਬਾਬਾ ਬ੍ਰਹਮਾ ਸਿੰਘ ਨੇ ਅਰਦਾਸ ਕੀਤੀ ਅਤੇ ਗੁਰੂ ਜੀ ਨੇ ਆਪ ਹੀ ਸੰਗਤਾਂ ਵਿਚ ਕੜਾਹ ਪ੍ਰਸ਼ਾਦ ਦੇ ਦੇਗੇ ਵਰਤਾ ਦਿਤੇ । (ਜਗ ਪਲਟਾਊ ਸਤਿਗੁਰੂ

ਪੰਨਾ ੯੬) । "ਉਪਰੰਤ ਆਪ ਜੀ ਨੇ ਗੁਰੂ ਤੇਗ ਬਹਾਦੁਰ ਜੀ ਦੇ ਗੁਰਦੁਆਰੇ ਜਾ ਕੇ ੨੫ ਰੁਪਏ ਮੱਥਾ ਟੇਕਿਆ। ਉਥੋਂ ਦੇ ਪੁਜਾਰੀਆਂ ਨੇ ਅਰਦਾਸਾ ਕਰ ਦਿਤਾ ਅਤੇ ਕੜਾਹ ਪ੍ਰਸਾਦ ਮਨਜ਼ੂਰ ਕਰ ਲਿਆ। ਇਸ ਤੇ ਆਪ ਜੀ ਨੇ ਇਕ ਦਮੜਾ ਅਰਦਾਸੀਏ ਸਿੰਘ ਦੀ ਭੇਟਾ ਕੀਤਾ।"

ਡੇਰੇ ਆਕੇ ਆਪ ਜੀ ਨੇ ਉਸੀ ਦਿਨ ਕੇਸ-ਗੜ੍ਹ ਦੇ ਪੁਜਾਰੀਆਂ ਨੂੰ ਗੁਰਮੁਖੀ ਵਿਚ ਇਕ ਚਿਠੀ ਲਿਖੀ, ਜੋ ਪਲੱਥੇ ਅਨੁਸਾਰ ਇਸ ਤਰ੍ਹਾਂ ਹੈ।

"ਕੀ ਤੁਸੀਂ ਮੈਨੂੰ ਗੁਰੂ ਜੀ ਦਾ ਸਿਖ ਨਹੀਂ ਮੰਨਦੇ ਅਤੇ ਇਸ ਹੀ ਕਾਰਨ ਮੇਰੇ ਲਈ ਅਰਦਾਸ ਨਹੀਂ ਕੀਤੀ ? ਗੁਰੂ ਜੀ ਵਿਚ ਤਾਂ ਉਕਾ ਹੀ ਅਭਿਮਾਨ ਨਹੀਂ ਸੀ।"

ਇਹ ਚਿਠੀ ਪੜ੍ਹਕੇ ਪੁਜਾਰੀਆਂ ਨੇ ਆਪ ਜੀ ਨੂੰ ਲਿਖਤੀ ਉਤਰ ਤਾਂ ਕੋਈ ਨਾ ਭੇਜਿਆ, ਪਰ ਜ਼ਬਾਨੀ ਜ਼ਬਾਨੀ ਪੰਜ ਚਾਰੇ ਬੇ-ਮਤਲਬ ਜਹੀਆਂ ਜ਼ਾਤੀ ਊਝਾਂ ਆਪ ਜੀ ਦੇ ਖਿਲਾਫ ਕਹਾਕੇ ਭੇਜੀਆਂ ।

ਇਸ ਤੇ ਆਪ ਜੀ ਨੇ ਜਵਾਬ ਦਿਤਾ, "ਕਿ ਜੇ ਆਪ ਸਿਖ ਧਰਮ ਦੇ ਅਸੂਲਾਂ ਤੇ ਅਮਲ ਕਰਨ ਵਾਲੇ ਹੁੰਦੇ ਤਾਂ ਮੇਰੀਆਂ ਸਿਖਿਆਵਾਂ ਦੀ ਸ਼ਲਾਘਾ ਕਰਦੇ। ਪਰ ਤੁਸੀਂ ਗੁਰੂ ਗਰੰਥ ਸਾਹਿਬ ਦੇ ਹੁਕਮਾਂ

ਦੇ ਵਿਰੁਧ ਮਾਸ ਖਾਂਦੇ ਹੋ, ਸ਼ਰਾਬ ਪੀਂਦੇ ਹੋ, ਝੂਠ ਬੋਲਦੇ ਹੋ, ਵਿਭਚਾਰ ਕਰਦੇ ਹੋ, ਕੁੜੀਆਂ ਮਾਰਦੇ ਹੋ ਅਤੇ ਹੋਰ ਕੁਕਰਮ ਕਰਦੇ ਹੋ, ਅਤੇ ਇਸ ਲਈ ਹੀ ਕੂਕੇ ਤੁਹਾਨੂੰ ਸਿਖ ਨਹੀਂ ਸਮਝਦੇ । ਕੂਕੇ ਪ੍ਰਮਾਤਮਾ ਦੀ ਸਿਫਤ ਗਾਉਂਦੇ ਹੋਏ ਇਤਨੇ ਜੋਸ਼ ਵਿਚ ਆ ਜਾਂਦੇ ਹਨ ਕਿ ਉਨ੍ਹਾਂ ਨੂੰ ਆਪਣੇ ਕੇਸ ਤੇ ਪਗੜੀਆਂ ਦੀ ਸੁਧ ਨਹੀਂ ਰਹਿੰਦੀ ।''

''ਗੁਰੂ ਰਾਮ ਸਿੰਘ ਜੀ ਪਾਸ ੪੦ ਘੋੜੇ ਆਪਣੇ ਅਤੇ ਸੂਬਿਆਂ ਦੇ ਚੜ੍ਹਨ ਲਈ ਸਨ । ਜਦ ਭੀ ਕੂਕਿਆਂ ਦਾ ਜਲੂਸ ਨਿਕਲਦਾ, ਤਦ ਸਭ ਤੋਂ ਅਗੇ ਨਗਾਰਚੀ ਨਗਾਰੇ ਵਜਾਂਦੇ ਅਤੇ ਉਨ੍ਹਾਂ ਦੇ ਪਿਛੇ ਨਿਸ਼ਾਨਾਂ ਵਾਲੇ ਨਿਸ਼ਾਨ ਚੁਕ ਕੇ ਤੁਰਦੇ । ਇਸ ਮੇਲੇ ਤੇ ਕੋਈ ੯ ਹਜ਼ਾਰ ਕੂਕੇ ਆਏ ਹੋਏ ਸਨ । ਜਿਨ੍ਹਾਂ ਵਿਚੋਂ ਦੋ ਤਿਹਾਈ ਮਰਦ ਸਨ ਅਤੇ ਇਕ ਤਿਹਾਈ ਇਸਤਰੀਆਂ ਤੇ ਬਚੇ ।''

''ਗੁਰੂ ਰਾਮ ਸਿੰਘ ਜੀ ਨਾਲ ਗਲ ਬਾਤ ਕਰਨ ਪਿਛੋਂ ਮੇਰੀ ਇਹ ਰਾਏ ਹੈ, ਕਿ ਆਪ ਅੰਗਰੇਜ਼ੀ ਸਰਕਾਰ ਦੇ ਵਰੁਧ ਕੋਈ ਕੰਮ ਨਹੀਂ ਕਰਦੇ, ਪਰ ਉਨ੍ਹਾਂ ਦੇ ਕਈ ਸੂਬੇ ਭੈੜੇ ਬੰਦੇ ਹਨ ਅਤੇ ਉਨ੍ਹਾਂ ਦੇ ਮਾਣ ਨੂੰ ਘਟਾਂਦੇ ਹਨ । ਹੇਠ ਲਿਖੇ ਬੰਦਿਆਂ ਨੂੰ ਗੁਰੂ ਰਾਮ ਸਿੰਘ ਜੀ ਨੇ ਭਜਨ ਬੰਦਗੀ ਦੇਣ ਅਤੇ ਉਪਦੇਸ਼ ਕਰਨ ਲਈ ਅਤੇ ਕੂਕੇ ਬਨਾਵਣ ਲਈ

ਆਪਣੇ ਸੂਬੇ ਮੁਕੱਰਰ ਕੀਤਾ ਹੋਇਆ ਹੈ । ਸਰਦਾਰ ਮੰਗਲ ਸਿੰਘ ਬਿਸ਼ਨਪੁਰੀਆ, ਬਾਬਾ ਸੁਧ ਸਿੰਘ ਬਾਬਾ ਸਾਹਿਬ ਸਿੰਘ, ਬਾਬਾ ਕਾਹਨ ਸਿੰਘ, ਬਾਬਾ ਜਵਾਹਰ ਸਿੰਘ, ਬਾਬਾ ਹੁਕਮਾ ਸਿੰਘ, ਬਾਬਾ ਹਰਦਿਤ ਸਿੰਘ, ਬਾਬਾ ਮਲੂਕ ਸਿੰਘ, ਬਾਬਾ ਦੀਦਾਰ ਸਿੰਘ, ਬਾਬਾ ਰਤਨ ਸਿੰਘ, ਬਾਬਾ ਸਰਮਖ ਸਿੰਘ, ਬਾਬਾ ਜੋਤਾ ਸਿੰਘ, ਬਾਬਾ ਲਖਾ ਸਿੰਘ, ਬਾਬਾ ਬੁਧ ਸਿੰਘ; ਬਾਬਾ ਨਰੈਣ ਸਿੰਘ, ਬਾਬਾ ਖਜਾਨ ਸਿੰਘ, ਬਾਬਾ ਹਰਨਾਮ ਸਿੰਘ, ਬਾਬਾ ਸਾਧੂ ਸਿੰਘ, ਬਾਬਾ ਸਮੁੰਦ ਸਿੰਘ, ਬਾਬਾ ਗੋਪਾਲ ਸਿੰਘ, ਬਾਬਾ ਬ੍ਰਹਮਾ ਸਿੰਘ, ਬਾਬਾ ਲਾਭ ਸਿੰਘ । ਇਨ੍ਹਾਂ ਵਿਚੋਂ ਬਾਬਾ ਜੋਤਾ ਸਿੰਘ ਜੀ ਤੋਂ ਬਗੈਰ ਹੋਰ ਸਾਰੇ ਸੂਬੇ ਅਨੰਦ ਪੁਰ ਸਾਹਿਬ ਦੇ ਮੇਲੇ ਤੇ ਆਏ ਹੋਏ ਸਨ ।''

''ਗੁਰੂ ਰਾਮ ਸਿੰਘ ਹਮੇਸ਼ਾਂ ਹੀ ਆਪਣੇ ਘਰੋਂ ਗਰੀਬਾਂ ਨੂੰ ਰੋਟੀ ਅਤੇ ਕਪੜਾ ਦੇਂਦੇ ਰਹਿੰਦੇ ਹਨ, ਅਤੇ ਨੇਕ ਉਪਦੇਸ਼ ਦੇਂਦੇ ਹਨ । ਇਸ ਕਾਰਨ ਹੀ ਬਹੁਤ ਸਾਰੀਆਂ ਜਾਤੀਆਂ ਦੇ ਆਦਮੀ ਕੂਕੇ ਬਣ ਗਏ ਹਨ । ਅਨੰਦ ਪੁਰ ਦੇ ਮੇਲੇ ਤੇ ਦੋ ਦਿਨਾਂ ਵਿਚ ਹੀ ਕੋਈ ੫੦ ਨਵੇਂ ਕੂਕੇ ਬਣੇ ।''

''ਪਰਤਾਪ ਸਿੰਘ ਰਸੋਲੀਵਾਲਾ ਅਤੇ ਉਸ ਦਾ ਪੁਤ੍ਰ ਦੇਵਾ ਸਿੰਘ ਦੋਨੋਂ ਕੂਕੇ ਬਣ ਗਏ ਹਨ । ਸੋਢੀ ਨਰੇਂਦਰ ਸਿੰਘ ਅਤੇ ਸੋਢੀ ਹੀਰਾ ਸਿੰਘ

ਕੁਰਾਲੀ ਵਾਲੇ ਦੋਨੋਂ ਕੂਕੇ ਬਨਣ ਲਈ ਤਿਆਰ ਹਨ । ਮੁਸਲਮਾਨਾਂ ਵਿਚੋਂ ਭੀ ਕਈ ਆਦਮੀ ਕੂਕੇ ਬਣੇ ਹਨ ।'' ਫਜ਼ਲ ਹੁਸੈਨ ਨਤੀਜਾ ਕਢਦਾ ਹੋਇਆ ਲਿਖਦਾ ਹੈ, ''ਕਿ ਕੂਕਿਆਂ ਦੀ ਗਿਣਤੀ ਦਿਨੋਂ ਦਿਨ ਵਧ ਰਹੀ ਹੈ । ਅੰਬਾਲਾ, ਲੁਧਿਆਣਾ ਅਤੇ ਫੀਰੋਜ਼-ਪੁਰ ਦੇ ਜ਼ਿਲਿਆਂ ਅਤੇ ਪਟਿਆਲਾ ਅਤੇ ਨਾਭੇ ਦੀਆਂ ਰਿਆਸਤਾਂ ਵਿਚ ਇਨ੍ਹਾਂ ਦੀ ਚੋਖੀ ਗਿਣਤੀ ਹੈ । ਜਲੰਧਰ, ਹੁਸ਼ਿਆਰ ਪੁਰ, ਅੰਮ੍ਰਿਤਸਰ, ਲਾਹੌਰ, ਸਿਆਲ ਕੋਟ ਅਤੇ ਗੁਰਦਾਸ ਪੁਰ ਦੇ ਜ਼ਿਲਿਆਂ ਵਿਚ ਭੀ ਲੋਕੀ ਕੂਕੇ ਬਣੇ ਹੋਏ ਹਨ ।''

——:o:——

# ਅੰਮ੍ਰਿਤਸਰ ਦੀ ਦੀਵਾਲੀ
# ਅਕਤੂਬਰ ੧੯੬੭

ਸਰਕਾਰ ਨੇ ਭਾਵੇਂ ਜ਼ਾਹਰਾ ਤੌਰ ਤੇ ਪਾਬੰਦੀਆਂ ਕੁਝ ਢਿਲੀਆਂ ਕਰ ਦਿਤੀਆਂ ਸਨ, ਪਰ ਅਜੇ ਤਕ ਮੇਲੇ ਯਾ ਇਕੱਠ ਕਰਨ ਲਈ ਅਜਾਜ਼ਤ ਲੈਣੀ ਪੈਂਦੀ ਸੀ। ਸਰਕਾਰੀ ਅਫਸਰ ਪੰਜਾਬ ਦੇ ਜ਼ਿਲਿਆਂ ਵਿਚੋਂ ਮੁਖਬਰ ਭੇਜ ਕੇ ਭੈਣੀ ਦੀਆਂ ਖਬਰਾਂ ਮੰਗਾਂਦੇ ਰਹਿੰਦੇ ਸਨ। ਅਨੰਦਪੁਰ ਜਾਣ ਪਿਛੋਂ ਭੈਣੀ ਵਾਪਸ ਆਵਣ ਤੇ ਗੁਰੂ ਰਾਮ ਸਿੰਘ ਜੀ ਨੇ ਆਉਂਦੀ ਦੀਵਾਲੀ ਦੇ ਮੌਕੇ ਤੇ ਅੰਮ੍ਰਿਤਸਰ ਦਰਸ਼ਨ ਕਰਨ ਅਤੇ ਨਾਮਧਾਰੀਆਂ ਦਾ ਮੇਲਾ ਕਰਨ ਦੀ ਸਲਾਹ ਬਣਾਈ। ਇਸ ਮੇਲੇ ਦੀ ਖਬਰ ਮਿਲਣ ਤੇ ਕਪਤਾਨ ਮੈਨਜ਼ੀਸ ਪੁਲੀਸ ਸੁਪਰਇੰਨਟੈਂਡੈਂਟ ਜ਼ਿਲਾ ਅੰਮ੍ਰਿਤਸਰ ਨੇ ਇਕ ਸੂਹੀਆ ਦੁਸੈਹਰੇ ਦੇ ਦਿਨਾਂ ਵਿਚ ਇਸ ਮੇਲੇ ਸਬੰਧੀ ਪੂਰੀਆਂ ਪੂਰੀਆਂ ਖਬਰਾਂ ਕੱਢਕੇ ਲਿਆਉਣ ਲਈ ਭੈਣੀ ਭੇਜਿਆ। ਉਸ ਨੇ ਆ ਕੇ ਇਹ ਬਿਆਨ ਦਿਤਾ। "ਦੁਸੈਹਰੇ ਦੇ ਮੌਕੇ ਤੇ ਕੋਈ ਤਿੰਨ ਕੁ ਹਜ਼ਾਰ ਨਾਮਧਾਰੀ ਭੈਣੀ ਵਿਖੇ ਇਕੱਠੇ ਹੋਏ ਸਨ। ਹੁਸ਼ਿਆਰ ਪੁਰ ਦਾ ਸੂਬਾ ਕਾਹਨ ਸਿੰਘ ਅਤੇ ਹੋਰ ਸੂਬੇ ਲੱਖਾ ਸਿੰਘ, ਸੱਦਾ ਸਿੰਘ, ਨੱਥਾ ਸਿੰਘ, ਸਾਹਿਬ ਸਿੰਘ, ਜਵਾਹਰ ਸਿੰਘ,

ਖਜ਼ਾਨ ਸਿੰਘ, ਵਜ਼ੀਰ ਸਿੰਘ ਅਤੇ ਨਰੈਣ ਸਿੰਘ ਅੰਮ੍ਰਿਤਸਰ ਵਾਲਾ ਆਏ ਹੋਏ ਸਨ। ਪਟਿਆਲੇ ਵਾਲਾ ਸਰਦਾਰ ਮੰਗਲ ਸਿੰਘ ਭੀ ਪੰਜਾਂ ਸਵਾਰਾਂ ਸਮੇਤ ਆਇਆ ਹੋਇਆ ਸੀ'' । ਉਸ ਨੇ ਇਹ ਭੀ ਖਬਰ ਲਿਆਂਦੀ ਕਿ ਅੰਮ੍ਰਿਤਸਰ ਦੀ ਦੀਵਾਲੀ ਤੇ ਪਹੁੰਚਣ ਲਈ ਚਿਠੀਆਂ ਭੇਜ ਦਿਤੀਆਂ ਗਈਆਂ ਹਨ ਅਤੇ ਉਮੈਦ ਹੈ, ਕਿ ੧੫੦੦੦ ਨਾਮਧਾਰੀ ਮੇਲੇ ਤੇ ਆਵਣਗੇ ।

ਸਰਕਾਰੀ ਰਪੋਟਾਂ ਮੁਤਾਬਕ ਗੁਰੂ ਰਾਮ ਸਿੰਘ ਜੀ ਆਪਣੇ ਸੂਬਿਆਂ ਅਤੇ ਟੱਬਰ ਦੇ ਜੀਆਂ ਸਮੇਤ ੨੫ ਅਕਤੂਬਰ ੧੮੬੭ ਨੂੰ ਅੰਮ੍ਰਿਤਸਰ ਪਹੁੰਚੇ ਅਤੇ ਸ਼ਹਿਰੋਂ ਬਾਹਰ ਇਕ ਮੀਲ ਦੀ ਵਿਥ ਤੇ ਤਰਨ-ਤਾਰਨ ਵਾਲੀ ਸੜਕ ਤੇ ਇਕ ਖੂਹ ਤੇ ਡੇਰਾ ਲਾਇਆ। ੨੬ ਤਰੀਖ ਨੂੰ ਆਪ ਜੀ ਦੀ ਅਤੇ ਕਮਿਸ਼ਨਰ ਸਾਹਿਬ ਦੀ ਮੁਲਾਕਾਤ ਹੋਈ । ਪਹੁੰਚਣ ਤੋਂ ਪਹਿਲਾਂ ਕੋਈ ੮੦੦ ਕੁ ਨਾਮਧਾਰੀ ਪਹਿਲੋਂ ਹੀ ਡੇਰੇ ਵਿਚ ਸਨ । ੨੬ ਅਤੇ ੨੭ ਤਰੀਖ ਵਾਲੇ ਦਿਨੀਂ ਕੈਂਪ ਵਿਚ ਕੋਈ ੧੨੦੦ ਆਦਮੀ ਸਨ । ਇਨ੍ਹਾਂ ਤੋਂ ਬਗੈਰ ਕੋਈ ਤਿੰਨ ਯਾ ਸਾਢੇ ਤਿੰਨ ਹਜ਼ਾਰ ਦੇ ਵਿਚਕਾਰ ਨਾਮਧਾਰੀ ਆਪਣੇ ਆਪਣੇ ਅਲਾਕੇ ਯਾ ਪਿੰਡਾਂ ਦਿਆਂ ਬੁੰਗਿਆਂ ਵਿਚ ਠਹਿਰੇ ਹੋਏ ਸਨ । ਇਨਸਪੈਕਟਰ ਨਰੈਣ ਸਿੰਘ

ਦੀ ਡਿਊਟੀ ਲਾਈ ਗਈ, ਕਿ ਜਿਥੇ ਜਿਥੇ ਭੀ ਗੁਰੂ ਰਾਮ ਸਿੰਘ ਜੀ ਜਾਵਣ ਉਨ੍ਹਾਂ ਦੇ ਨਾਲ ਨਾਲ ਰਹੇ । ੨੭ ਤਰੀਖ ਨੂੰ ਆਪ ਆਪਣੇ ੫੦ ਕੁ ਸਾਥੀਆਂ ਸਮੇਤ ਦਰਬਾਰ ਸਾਹਿਬ ਜੀ ਦੇ ਦਰਸ਼ਨਾਂ ਲਈ ਅਤੇ ਮੱਥਾ ਟੇਕਣ ਲਈ ਆਏ । ਪਰਕਰਮਾਂ ਵਿਚ ਸਾਥੀਆਂ ਦੀ ਗਿਣਤੀ ੨੦੦ ਅਤੇ ੩੦੦ ਦੇ ਵਿਚਕਾਰ ਹੋ ਗਈ ।

ਹਰਿਮੰਦਰ ਸਾਹਿਬ ਭੇਟਾ ਚੜ੍ਹੌਨ ਅਤੇ ਮੱਥਾ ਟੇਕਣ ਤੇ ਆਪ ਜੀ ਨੂੰ ਇਕ ਦੋਸ਼ਾਲਾ ਅਤੇ ਇਕ ਪਗੜੀ ਸਰੋਪਾ ਵਜੋਂ ਮਿਲੇ । ਝੰਡਾ ਬੁੰਗਾ ਦੇ ਅਸਥਾਨ ਤੇ ਮੱਥਾ ਟੇਕਣ ਤੇ ਇਕ ਦੁਪੱਟਾ ਅਤੇ ਇਕ ਪਗੜੀ ਸਰੋਪਾ ਮਿਲਿਆ । ਬਾਬਾ ਅਟਲ ਸਾਹਿਬ ਦੇ ਗੁਰਦੁਆਰੇ ਤੋਂ ਇਕ ਸੁਨੈਹਰੀ ਪਲੂਆਂ ਵਾਲਾ ਦੁਪੱਟਾ ਅਤੇ ਇਕ ਪਗੜੀ ਸਰੋਪਾ ਮਿਲਿਆ । ਆਪ ਨੇ ਅਕਾਲ ਬੁੰਗੇ ਦੋ ਰੁਪਏ ਭੇਟ ਚੜ੍ਹਾਈ । ਪਰ ਅਕਾਲ ਬੁੰਗੇ ਦੇ ਪੁਜਾਰੀਆਂ ਨੇ ਆਪ ਜੀ ਦੀ ਅਰਦਾਸ ਕਰਨੋਂ ਨਾਂਹ ਕਰ ਦਿਤੀ । ਇਸ ਤੇ ਆਪ ਜੀ ਨੇ ਦਰਸ਼ਨੀ ਡਿਉੜ੍ਹੀ ਅਤੇ ਅਕਾਲ ਬੁੰਗਾ ਦੇ ਵਿਚਕਾਰ ਖਲੋਕੇ ਆਪ ਹੀ ਅਰਦਾਸ ਕਰਕੇ ਕੜਾਹ ਪ੍ਰਸਾਦ, ਜੋ ਡੇਰਿਓਂ ਹੀ ਤਿਆਰ ਕਰਕੇ ਨਾਲ ਲੈ ਗਏ ਸਨ, ਵਰਤਾ ਦਿਤਾ । ੨੯ ਤਰੀਖ ਨੂੰ ਆਪ ਫੇਰ ਦਰਬਾਰ ਸਾਹਿਬ ਨਾਮਧਾਰੀ ਸੰਗਤਾਂ

ਦੇ ਠਹਿਰਨ ਵਾਲੇ ਬੰਗਿਆਂ ਵਿਚ ਗਏ । ਰਾਜਾਸਾਂਸੀ ਵਾਲੇ ਸਰਦਾਰ ਸ਼ਮਸ਼ੇਰ ਸਿੰਘ ਅਤੇ ਠਾਕਰ ਸਿੰਘ ਦੋਨੋਂ ਭਾਈਆਂ ਨੇ ਆ ਕੇ ਦਰਸ਼ਨ ਕੀਤੇ ਅਤੇ ਭੇਟਾ ਧਰੀ ।

ਜਿਸ ਦਿਨ ਤੋਂ ਆਪ ਅੰਮ੍ਰਿਤਸਰ ਪਹੁੰਚੇ ਸਨ, ਆਪ ਜੀ ਦੇ ਦਰਸ਼ਨਾਂ ਲਈ ਸ਼ਹਿਰ ਦੇ ਲੋਕੀ ਘੜਿਆਲੀਆਂ ਵਾਲੇ ਤਲਾ ਤੇ ਜਾਣੇ ਸ਼ੁਰੂ ਹੋ ਗਏ ਸਨ । ਸ਼ਹਿਰ ਦੇ ਬਹੁਤ ਸਾਰੇ ਹਿੰਦੂ, ਸਿਖ, ਮੁਸਲਮਾਨ, ਪਤਵੰਤਿਆਂ ਨੇ ਡੇਰੇ ਪਹੁੰਚ ਕੇ ਆਪ ਦੇ ਦਰਸ਼ਨ ਕੀਤੇ । ਦਰਸ਼ਨ ਕਰਨ ਵਾਲਿਆਂ ਨੇ ੭੦੦ ਕੁ ਰੁਪਏ ਅਤੇ ੧੨ ਥਾਨ ਵਧੀਆ ਕਪੜੇ ਦੇ ਭੇਟਾ ਚੜ੍ਹਾਈ । ਅੰਮ੍ਰਿਤਸਰ ਦੇ ਮਸ਼ਹੂਰ ਪਾਦਰੀ ਸਾਹਿਬ ਮਿਸਟਰ ਕਲਾਰਕ, ਮਿਸਟਰ ਸਟੋਰਸ ਅਤੇ ਪੁਲੀਸ ਅਫਸਰ ਮਿਸਟਰ ਕਰਿਸਟੀ ਨੇ ਭੀ ਆਪ ਨਾਲ ਡੇਰੇ ਤੇ ਮੁਲਾਕਾਤਾਂ ਕੀਤੀਆਂ ।

ਇਸ ਮੌਕੇ ਤੇ ਬਹੁਤ ਸਾਰੇ ਲੋਕਾਂ ਨੇ ਅੰਮ੍ਰਿਤ ਛਕਿਆ ਅਤੇ ਨਾਮਧਾਰੀ ਸਿੰਘ ਵਾਲੀ ਦੀਖਿਆ ਲਈ । ਕਈਆਂ ਦਾ ਖਿਆਲ ਹੈ, ਕਿ ਦੋ ਹਜ਼ਾਰ ਦੀ ਗਿਣਤੀ ਵਿਚ ਲੋਕੀ ਨਾਮਧਾਰੀ ਸਿੰਘ ਸਜੇ ।

ਇਸ ਸਾਲ ਦੀ ਸਰਕਾਰੀ ਰਪੋਰਟ ਵਿਚ ਲਿਖਿਆ ਹੈ, "ਕਿ ਸਾਲ ਡੇਢ ਸਾਲ ਦੇ ਸਮੇਂ ਵਿਚ ਅੰਬਾਲੇ ਦੇ ਜ਼ਿਲੇ ਦੇ ੧੫ ਪਿੰਡਾਂ ਦੇ ਸਾਰੇ ਲੋਕੀ

ਕੂਕੇ ਬਣ ਗਏ ਹਨ ਅਤੇ ਉਨ੍ਹਾਂ ਦੀ ਗਿਣਤੀ ਕੋਈ ੪੦੦੦ ਦੇ ਨੇੜੇ ਹੈ । ਇਹ ਸਬ ਛੋਟੀਆਂ ਜਾਤਾਂ ਜੱਟਾਂ, ਲੁਹਾਰਾਂ, ਤਰਖਾਨਾਂ ਅਤੇ ਰਮਦਾਸੀਆਂ ਵਿਚੋਂ ਹਨ । ਸੁਧ ਸਿੰਘ ਅਤੇ ਕਾਹਨ ਸਿੰਘ ਸੂਬੇ ਇਸ ਜ਼ਿਲੇ ਵਿਚ ਫੇਰੇ ਪਾਂਦੇ ਰਹਿੰਦੇ ਹਨ । ਇਲਾਕੇ ਵਿਚ ਕੂਕਿਆਂ ਦੇ ਛੋਟੇ ਛੋਟੇ ਇਕੱਠ ਹੁੰਦੇ ਰਹਿੰਦੇ ਹਨ । ਪੁਲੀਸ ਵਿਚ ਭੀ ਕੂਕੇ ਹਨ ।''

ਜਨਵਰੀ ੧੮੬੭ ਵਿਚ ਅੰਮ੍ਰਿਤਸਰ ਦੇ ਕਪਤਾਨ ਵਾਲ ਨੂੰ ਰਪੋਟ ਮਿਲੀ, ਕਿ ਰਾਜਾ-ਸਾਂਸੀ ਵਾਲਾ ਸਰਦਾਰ ਬਖ਼ਸ਼ੀਸ਼ ਸਿੰਘ ਸੰਧਾ-ਵਾਲੀਆ ਭੀ ਕੂਕਾ ਬਣ ਗਿਆ ਹੈ, ਪਰ ਪਤਾ ਕਰਨ ਤੋਂ ਇਹ ਗਲ ਝੂਠੀ ਸਾਬਤ ਹੋਈ ।

ਇਸ ਸਾਲ ਦੀ ਫਰਵਰੀ ਵਿਚ ਕਪਤਾਨ ਬੇਲੀ ਨੇ ਆਪਣੇ ਇਕ ਪੱਕੇ ਵਸੀਲੇ ਦੇ ਆਧਾਰ ਤੇ ਸਰਕਾਰ ਨੂੰ ਖਬਰ ਦਿਤੀ, ਕਿ ਕਾਬਲ ਦੇ ਇਕ ਉਘੇ ਬੰਦੇ ਨੇ ਆਪਣੇ ਦੋਨੋਂ ਪੁਤ੍ਰ ਭੈਣੀ ਸਾਹਿਬ ਕੂਕਾ ਮੱਤ ਦੇ ਅਸੂਲ ਸਿਖਣ ਲਈ ਭੇਜੇ ਸਨ । ਇਸ ਸਾਲ ਦੀ ਰਪੋਟ ਵਿਚ ਸਰਹੱਦ ਦੀ ਇਕ ਪਲਟਣ ਦੇ ਦੇਸੀ ਅਫਸਰ ਸੂਬੇਦਾਰ ਯਾ ਸੂਬੇਦਾਰ ਮੇਜਰ ਦੀ ਰਾਏ ਨਾਮਧਾਰੀਆਂ ਸਬੰਧੀ ਦਰਜ ਹੈ । ਉਸ ਵਿਚ ਲਿਖਿਆ ਹੈ, "ਕਿ ਨਾਮਧਾਰੀ, ਸਿਖ ਧਰਮ ਨੂੰ ਅਸਲੀ ਸੁਚੇ ਰੂਪ ਵਿਚ, ਸੁਰਜੀਤ ਕਰਕੇ ਉਸ ਦਾ

ਪ੍ਰਚਾਰ ਕਰਨਾ ਚਾਹੁੰਦੇ ਹਨ। ਉਹ ਹਿੰਦੂਆਂ ਵਾਲੀਆਂ ਰੀਤੀਆਂ, ਬਿਆਹ ਦੇ ਮਹੂਰਤ ਕੱਢਣੇ ਆਦਿ ਜੋ ਸਿਖਾਂ ਵਿਚ ਮੁੜ ਆ ਗਈਆਂ ਹਨ, ਦਾ ਪਰੀ-ਤਿਆਗ ਕਰਵਾਂਦੇ ਹਨ। ਉਨ੍ਹਾਂ ਦਾ ਫਿਰਕਾ ਨਿਰੋਲ ਅਕਾਲ ਸੇਵੀ ਹੈ। ਪ੍ਰਮਾਤਮਾ ਨੂੰ ਏਕ ਓਅੰਕਾਰ ਆਪੇ ਆਪ ਨਿਰੰਜਨ ਸੋਹੇ, ਅਕ੍ਰਿਤਮ ਅਤੇ ਅਜੋਨੀ ਮੰਨਦੇ ਹਨ। ਪ੍ਰਮਾਤਮਾ ਦੇ ਬਾਰ ਬਾਰ ਜੋਨੀ ਧਾਰ ਕੇ ਅਵਤਾਰ ਲੈਣ ਨੂੰ ਨਹੀਂ ਮੰਨਦੇ। ਉਨ੍ਹਾਂ ਦੀ ਸ਼ਿਸਟਾਚਾਰ ਪ੍ਰਣਾਲੀ ਬੜੀ ਹੀ ਸਖਤ ਹੈ। ਝੂਠ, ਚੋਰੀ ਅਤੇ ਵਿਭਚਾਰ ਨੂੰ ਉਹ ਮਹਾਂ ਪਾਪ ਸਮਝਦੇ ਹਨ।''

ਇਸ ਸਾਲ ਦੇ ਪਹਿਲੇ ਮਹੀਨਿਆਂ ਵਿਚ ਹੀ ਨਾਮਧਾਰੀਆਂ ਤੋਂ ਇਕੱਤਰਤਾਵਾਂ ਕਰਨ, ਮੇਲੇ ਲਗਾ-ਵਣ ਅਤੇ ਦੀਵਾਨ ਕਰਨ ਸੰਬੰਧੀ ਪਾਬੰਦੀਆਂ ਢਿਲੀਆਂ ਕਰ ਦਿਤੀਆ ਗਈਆਂ ਸਨ। ਨਾਲ ਦੀ ਨਾਲ ਹੀ ਇਹ ਹਦਾਇਤਾਂ ਭੀ ਜਾਰੀ ਕੀਤੀਆਂ ਗਈਆਂ ਸਨ, ਕਿ ਨਾਮਧਾਰੀਆਂ ਦੀਆਂ ਇਕੱਤ੍ਰਤਾਵਾਂ ਤੇ ਨਿਗਾਹ ਰੱਖੀ ਜਾਵੇ। ਜੇ ਇਹ ਮਲੂਮ ਦੇਵੇ, ਕਿ ਐਸੀਆਂ ਇਕੱਤ੍ਰਤਾਵਾਂ ਦੇ ਮੌਕੇ ਤੇ ਅਮਨ ਭੰਗ ਹੋਵਣ ਦਾ ਡਰ ਹੈ, ਤਦ ਬੇਸ਼ਕ ਐਸੀ ਇਕੱਤ੍ਰਤਾ ਬੰਦ ਕੀਤੀ ਜਾਵੇ।

ਫਰਵਰੀ ਦੇ ਮਹੀਨੇ ਮਾਛੀਵਾੜੇ ਦੇ ਲਾਗਲੇ

ਪਿੰਡ ਕੂਮ ਵਿਚ ਇਕ ਇਕੱਤ੍ਰਤਾ ਹੋਈ, ਜਿਸ ਵਿਚ ਕੋਈ ੮੦ ਕੁ ਕੂਕੇ ਸ਼ਾਮਲ ਸਨ । ਗੁਰੂ ਰਾਮ ਸਿੰਘ ਜੀ ਭੀ ਏਥੇ ਗਏ, ਅਤੇ ਉਨ੍ਹਾਂ ਨੇ ਇਸ ਇਕੱਤ੍ਰਤਾ ਬੁਲਾਉਣ ਲਈ ਸਰਕਾਰ ਪਾਸੋਂ ਕੋਈ ਅਜਾਜ਼ਤ ਭੀ ਨਾ ਲਈ । ੧੦ ਦਿਨ ਪਿਛੋਂ ਹੀ ਪਿੰਡ ਭੱਮਦੀ ਦੇ ਮੇਘ ਸਿੰਘ ਦੇ ਘਰ ਤੇ ਕੂਕੇ ਇਕੱਠੇ ਹੋਏ । ਮਾਰਚ ਦੇ ਮਹੀਨੇ ਕੂਕਿਆਂ ਦਾ ਇਕ ਇਕੱਠ ਕੋਟਲੇ ਚਕ ਵਿਖੇ ਹੋਇਆ । ਜਿਥੇ ਕੋਈ ੧੫੦ ਦੇ ਕਰੀਬ ਨਵੇਂ ਕੂਕੇ ਬਣੇ । ਸਿਆਲ-ਕੋਟ ਦੇ ਡਿਪਟੀ ਕਮਿਸ਼ਨਰ ਮੇਜਰ ਮਰਸਰ ਨੇ ਹੁਕਮ ਦਿਤਾ, ਕਿ ਕੂਕੇ ਬਿਨਾ ਖਬਰ ਦਿਤੇ ਅਤੇ ਅਜਾਜ਼ਤ ਹਾਸਲ ਕੀਤੇ ਬਗੈਰ ਕੋਈ ਇਕੱਠ ਨਾ ਕਰਨ । ਸਤੰਬਰ ਵਿਚ ਕੂਕਿਆਂ ਨੇ ਬਗੈਰ ਅਜਾਜ਼ਤ ਲੈਣ ਦੇ ਇਕ ਇਕੱਠ ਕਿਲ੍ਹਾ ਸੋਭਾ ਸਿੰਘ ਵਿਖੇ ਕੀਤਾ । ਇਸ ਜ਼ਿਲੇ ਦਾ ਸੂਬਾ ਬਾਬਾ ਜਮੀਅਤ ਸਿੰਘ ਅਤੇ ਲੁਧਿਹਾਣੇ ਦੇ ਜ਼ਿਲੇ ਦੇ ਹੋਰ ਸਤ ਕੂਕੇ ਭੀ ਏਥੇ ਆਏ ਹੋਏ ਸਨ ।

ਅੰਮ੍ਰਿਤਸਰ ਦੇ ਜ਼ਿਲੇ ਦੇ ਪਿੰਡਾਂ ਵਿਚ ਬ੍ਰਹਮਾ ਸਿੰਘ ਅਤੇ ਜੋਤਾ ਸਿੰਘ ਸੂਬਿਆਂ ਦੀ ਨਿਗਰਾਨੀ ਹੇਠ ਬਹੁਤ ਸਾਰੇ ਛੋਟੇ ਛੋਟੇ ਇਕੱਠ ਹੁੰਦੇ ਰਹੇ। ਇਸ ਤੇ ਇਸ ਜ਼ਿਲੇ ਦੇ ਡਿਪਟੀ ਕਮਿਸ਼ਨਰ ਨੇ ਹੁਕਮ ਦੇ ਦਿਤਾ ਕਿ ਜਦ ਤਕ ਇਕੱਠ ਕਰਨ ਲਈ

ਖਾਸ ਅਰਜ਼ੀ ਦੇ ਕੇ ਅਜਾਜ਼ਤ ਹਾਸਲ ਨਾ ਕੀਤੀ ਜਾਵੇ, ਕੂਕੇ ਕੋਈ ਇਕੱਠ ਨਹੀਂ ਕਰ ਸਕਦੇ।

ਸੰਨ ੧੮੫੭ ਤੋਂ ਹੀ ਗੁਰੂ ਰਾਮ ਸਿੰਘ ਜੀ ਨੇ ਨਾਮਧਾਰੀਆਂ ਦੀ ਜਥੇਬੰਦੀ ਯਾ ਸੰਗਠਨ ਸ਼ੁਰੂ ਕਰ ਦਿਤਾ ਸੀ। ਜਥੇਬੰਦੀ ਦਾ ਮੁਢ ਪਿੰਡਾਂ ਵਿਚ ਰਖਿਆ ਗਿਆ। ੮ ਯਾ ੯ ਸਾਲ ਦੇ ਥੋੜੇ ਅਰਸੇ ਵਿਚ ਹੀ ਇਸ ਜਥੇਬੰਦੀ ਦੀ ਇਹ ਸ਼ਕਲ ਬਣ ਗਈ ਸੀ। ਹਰ ਪਿੰਡ ਦੇ ਨਾਮਧਾਰੀਆਂ ਅਤੇ ਹੋਰ ਸੰਗੀਆਂ ਦੀ ਇਕ ਸੰਗਤ ਸੀ। ਇਹ ਆਪਸ ਵਿਚ ਇਕੇ ਟੱਬਰ ਦੇ ਜੀਆਂ ਵਾਕਰ ਮਿਲਕੇ ਰਹਿੰਦੇ। ਦਿਨ ਦੇ ਕੰਮਾਂ ਕਾਜਾਂ ਤੋਂ ਵੇਹਲੇ ਹੋਕੇ ਰਾਤ ਸਮੇਂ ਢੋਲਕ, ਛੈਣਿਆਂ ਨਾਲ ਸ਼ਬਦ ਪੜ੍ਹਦੇ ਅਤੇ ਭਜਨ ਬੰਦਗੀ ਕਰਦੇ। ਸੰਗਤ ਦੇ ਇਕੱਠਿਆਂ ਹੋਣ ਵਾਲੀ ਜਗ੍ਹਾ ਦਾ ਨਾਮ ਧਰਮਸਾਲਾ ਰਖਿਆ। ਸੰਗਤਾਂ ਦੇ ਆਗੂ ਭਾਈ ਗਰੰਥੀ ਸਨ, ਜੋ ਧਰਮਸਾਲਾ ਵਿਖੇ ਬੱਚੇ ਬੱਚੀਆਂ ਨੂੰ ਗੁਰਮੁਖੀ ਵਿਦਿਆ ਪੜ੍ਹਾਂਦੇ, ਗੁਰਬਾਨੀ ਯਾਦ ਕਰਾਂਦੇ ਅਤੇ ਗੁਰੂ ਗਰੰਥ ਸਾਹਿਬ ਜੀ ਦੇ ਪਾਠ ਕਰਕੇ ਮੇਲਾ ਯਾ ਦੀਵਾਨ ਕਰਕੇ ਭੋਗ ਪਾਂਦੇ। ਇਨ੍ਹਾਂ ਤੋਂ ਉਪਰ ਤੱਪਿਆਂ ਦੇ ਜਥੇਦਾਰ ਸਨ। ਕਈ ਕਈ ਜਥੇਦਾਰ ਇਕ ਨਾਇਬ ਸੂਬੇ ਦੇ ਮਤੈਹਤ ਸਨ। ਇਲਾਕੇ ਦੀ ਜਥੇਬੰਦੀ ਦਾ ਆਗੂ ਸੂਬਾ ਸੀ। ਇਸ ਜਥੇਬੰਦੀ ਦਾ ਪ੍ਰਬੰਧ

ਕਰਨ ਲਈ ਕੇਂਦਰਯ ਭੈਣੀ ਵਿਖੇ ਪੰਜਾਂ ਸੂਬਿਆਂ ਦੀ ਵਡੀ ਪੰਚੈਤ ਸੀ, ਜਿਨ੍ਹਾਂ ਦੇ ਮੁਖੀ ਬਾਬਾ ਜਵਾਹਰ ਸਿੰਘ ਜੀ ਪਿੰਡ ਡਰੋਲੀ ਤਹਿਸੀਲ ਮੋਗਾ ਜ਼ਿਲਾ ਫੀਰੋਜ਼ਪੁਰ ਦੇ ਵਸਨੀਕ ਸਨ । ਇਸ ਸਾਰੀ ਜਥੇਬੰਦੀ ਦੇ ਸ਼ਿਰੋਮਣੀ ਗੁਰੂ ਰਾਮ ਸਿੰਘ ਜੀ ਸਨ । ਕੇਂਦਰ ਦੇ ਪੰਚੈਤੀ ਸੂਬੇ ਇਹ ਸਜਣ ਸਨ ।

(੧) ਬਾਬਾ ਜਵਾਹਰ ਸਿੰਘ ਜੀ ਪਿੰਡ ਡਰੋਲੀ ਜ਼ਿਲਾ ਫੀਰੋਜ਼ਪੁਰ। (੨) ਬਾਬਾ ਕਾਹਨ ਸਿੰਘ ਜੀ ਪਿੰਡ ਚੱਕ ਕਲਾਂ ਰਿਆਸਤ ਮਲੇਰ ਕੋਟਲਾ। (੩)ਬਾਬਾ ਸੁਧ ਸਿੰਘ ਪਿੰਡ ਮਢੌਰ ਜ਼ਿਲਾ ਅੰਬਾਲਾ । (੪) ਬਾਬਾ ਸਾਹਿਬ ਸਿੰਘ ਪਿੰਡ ਬਨਵਾਲੀ ਪੁਰ ਜ਼ਿਲਾ ਅੰਮ੍ਰਿਤਸਰ । (੫) ਬਾਬਾ ਲੱਖਾ ਸਿੰਘ ਪਿੰਡ ਮਲੌਦ ਜ਼ਿਲਾ ਲੁਧਿਆਨਾ । ਦੂਸਰੇ ਸੂਬਿਆਂ ਦੇ ਨਾਮ ਇਹ ਸਨ, ਬਾਬਾ ਸਰਮੁਖ ਸਿੰਘ ਪਿੰਡ ਲਲੂਵਾਲ ਰਿਆਸਤ ਪਟਿਆਲਾ, ਬਾਬਾ ਗੁਪਾਲ ਸਿੰਘ ਸਪੁਤ੍ਰ ਸਾਹਿਬ ਸਿੰਘ ਪਿੰਡ ਰਖੜਾ ਮੰਢੋੜ ਰਿਆਸਤ ਪਟਿਆਲਾ, ਬਾਬਾ ਹੁਕਮਾਂ ਸਿੰਘ ਸਪੁਤ੍ਰ ਮੇਹਰ ਸਿੰਘ ਪਿੰਡ ਪਿਥੋ ਰਿਆਸਤ ਨਾਭਾ, ਰਤਨ ਸਿੰਘ ਉਰਫ ਗਿਆਨ ਸਿੰਘ ਪੁਤਰ ਰਾਮ ਕਿਸ਼ਨ ਪਿੰਡ ਮੰਡੀ ਰਿਆਸਤ ਪਟਿਆਲਾ, ਬਾਬਾ ਖੁਸ਼ਹਾਲ ਸਿੰਘ ਪੁਤਰ ਕਰਮ ਸਿੰਘ ਪਿੰਡ ਬਰਾਜ ਜ਼ਿਲਾ ਹਸਾਰ, ਬਾਬਾ ਬ੍ਰਹਮਾ

ਸਿੰਘ ਪੁਤਰ ਗੁਲਾਬ ਸਿੰਘ ਪਿੰਡ ਦਰਿਯਾਪੁਰ ਜ਼ਿਲਾ ਕਰਨਾਲ, ਬਾਬਾ ਪਹਾੜ ਸਿੰਘ ਪਿੰਡ ਮਲੌਦ ਜ਼ਿਲਾ ਲੁਧਿਆਨਾ, ਬਾਬਾ ਨਰੈਣ ਸਿੰਘ ਪੁਤਰ ਸੰਤਾ ਸਿੰਘ ਪਿੰਡ ਖਟੜੇ ਜ਼ਿਲਾ ਲੁਧਿਆਨਾ, ਬਾਬਾ ਮਾਨ ਸਿੰਘ ਪੁਤਰ ਮੱਖਨ ਸਿੰਘ ਪਿੰਡ ਸੈਦੋ ਜ਼ਿਲਾ ਫੀਰੋਜ਼ਪੁਰ, ਬਾਬਾ ਮਲੂਕ ਸਿੰਘ ਪੁਤਰ ਮੁਖਾ ਸਿੰਘ ਪਿੰਡ ਫੂਲੇਵਾਲ, ਬਾਬਾ ਸਮੁੰਦ ਸਿੰਘ ਪੁਤਰ ਵਸਾਵਾ ਸਿੰਘ ਪਿੰਡ ਖੋਟੇ ਜ਼ਿਲਾ ਫੀਰੋਜ਼ਪੁਰ, ਬਾਬਾ ਖਜਾਨ ਸਿੰਘ ਪੁਤਰ ਮਨੀ ਸਿੰਘ ਲਧਾਨਾ ਜ਼ਿਲਾ ਜਲੰਧਰ, ਬਾਬਾ ਰੂੜ ਸਿੰਘ ਸਪੁਤਰ ਦਿਆਲ ਸਿੰਘ ਪਿੰਡ ਬਨਗਾਲੀ ਪੁਰ ਜ਼ਿਲਾ ਅੰਮ੍ਰਿਤਸਰ, ਬਾਬਾ ਭਗਵਾਨ ਸਿੰਘ ਪਿੰਡ ਫਤੇਵਾਲ ਜ਼ਿਲਾ ਅੰਮ੍ਰਿਤਸਰ, ਬਾਬਾ ਜਮੀਅਤ ਸਿੰਘ ਪੁਤਰ ਚੰਦਾ ਸਿੰਘ ਪਿੰਡ ਗਿਲ ਜ਼ਿਲਾ ਸਿਆਲਕੋਟ, ਬਾਬਾ ਰਾਜਾ ਸਿੰਘ ਪਿੰਡ ਤਰਾਂਡੀ ਜ਼ਿਲਾ ਸਿਆਲਕੋਟ, ਬਾਬਾ ਜੋਤਾ ਸਿੰਘ ਪੁਤਰ ਰਤਨ ਸਿੰਘ ਪਿੰਡ ਢਪਈ ਜ਼ਿਲਾ ਸਿਆਲਕੋਟ ।

ਸੂਬਿਆਂ ਨੂੰ ਵਖ ਵਖ ਅਲਾਕੇ ਯਾ ਤੱਪੇ ਸੰਗਠਨ ਅਤੇ ਪ੍ਰਚਾਰ ਲਈ ਸੌਂਪੇ ਹੋਏ ਸਨ । ਇਕ ਅਲਾਕੇ ਦੇ ਸੂਬੇ ਦਾ ਦੂਸਰੇ ਅਲਾਕੇ ਦੇ ਸੂਬੇ ਨਾਲ ਡਾਕ ਪ੍ਰਬੰਧ ਅਤੇ ਮੇਲਤਾਲ ਕਾਇਮ ਕੀਤਾ ਹੋਇਆ ਸੀ । ਇਹ ਮੇਲਤਾਲ ਇਸ ਕਿਸਮ ਦਾ ਪੱਕਾ ਸੀ, ਕਿ ਕੇਂਦਰ ਦੀ ਖਬਰ, ਹੁਕਮ, ਯਾ ਹਦਾਇਤਾਂ

ਅੱਠ ਪਹਿਰ ਦੇ ਅੰਦਰ ਅੰਦਰ ਸਾਰੇ ਪੰਜਾਬ ਵਿਚ ਥਾਂਈ ਥਾਂਈ ਪਹੁੰਚ ਜਾਂਦੀਆਂ ਸਨ।

ਆਪਸ ਦੇ ਝਗੜੇ ਨਿਪਟਾਵਨ ਲਈ ਕੂਕਿਆਂ ਦੀਆਂ ਆਪਣੀਆਂ ਹੀ ਅਦਾਲਤਾਂ ਯਾ ਪੰਚੈਤਾਂ ਸਨ। ਪਿੰਡਾਂ ਦੀਆਂ ਪੰਚੈਤਾਂ, ਪਟੜੀ ਫੇਰ ਦੀਆਂ ਪੰਚੈਤਾਂ, ਤੱਪਿਆਂ ਦੀਆਂ ਪੰਚੈਤਾਂ, ਬਰਾਦਰੀਆਂ ਦੀਆਂ ਪੰਚੈਤਾਂ ਤੋਂ ਉਪਰ ਸੂਬੇ ਅਦਾਲਤੀ ਸਨ। ਗਿਆਨਾ ਸਿੰਘ ਯਾ ਰਤਨ ਸਿੰਘ ਮੰਡੀ ਵਾਲੇ ਮਾਲਵੇ ਦੇ ਅਲਾ-ਕਿਆਂ ਦੇ ਅਦਾਲਤੀ ਸਨ। ਇਸ ਤਰ੍ਹਾਂ ਬਾਕੀ ਹੋਰ ਸੂਬੇ ਭੀ ਅਦਾਲਤੀ ਸਨ। ਪੰਚੈਤਾਂ ਇਹ ਝਗੜੇ ਭਾਰਤ ਦੇ ਸੈਂਕੜੇ ਸਾਲਾਂ ਤੋਂ ਸੀਨਾਬਸੀਨਾ ਚਲੇ ਆ ਰਹੇ ਲੋਕ ਕਾਨੂੰਨ ਅਤੇ ਭਾਈਚਾਰੇ ਦੇ ਰਵਾਜਾਂ ਅਨੁਸਾਰ ਕਰਦੀਆਂ। ਨਾਮਧਾਰੀ ਹੋਰਨਾਂ ਲੋਕਾਂ ਨੂੰ ਭੀ ਇਹੋ ਪਰੇਰਨਾ ਕਰਦੇ, ਕਿ ਉਹ ਭੀ ਆਪਸ ਦੇ ਝਗੜੇ ਸਰਕਾਰੀ ਅਦਾਲਤਾਂ ਵਿਚ ਲਜਾਣ ਦੀ ਥਾਂ ਆਪਣੀਆਂ ਪੰਚੈਤਾਂ ਕਰਕੇ ਨਬੇੜਣ। ਸਰਕਾਰੀ ਅਦਾਲਤਾਂ ਵਿਚ ਧਰਮ ਅਤੇ ਰਬ ਦੇ ਨਾਮ ਦੀਆਂ ਸੁਗੰਧਾਂ ਚੁਕ ਕੇ ਝੂਠੀਆਂ ਗਵਾਹੀਆਂ ਦੇਵਣ ਦੀ ਥਾਂ ਆਪਣੇ ਹੀ ਭਾਈਆਂ ਦਾ ਨਿਆਉ ਕਬੂਲ ਕਰਨ।

ਨਾਮਧਾਰੀ ਸਿੰਘ ਸਜਣ ਦੀ ਲਹਿਰ ਬੜੀ ਤੇਜ਼ੀ ਨਾਲ ਚੱਲੀ ਅਤੇ ਦਸ ਬਾਰਾਂ ਸਾਲਾਂ ਵਿਚ ਸਾਰੇ ਪੰਜਾਬ ਵਿਚ ਇਨ੍ਹਾਂ ਦੀ ਗਿਣਤੀ ਤਿੰਨ ਚਾਰ

ਲਖ ਵਿਚਕਾਰ ਪਹੁੰਚ ਗਈ । ਪਸ਼ਾਵਰ ਦੇ ਅਤੇ ਹਰੀਪੁਰ ਹਜ਼ਾਰੇ ਦੇ ਇਲਾਕੇ ਵਿਚ ਬੇਦੀ ਕਨਹਯਾ ਸਿੰਘ ਅਤੇ ਬਾਬਾ ਜਗਤ ਸਿੰਘ ਡੇਰਾ ਬਾਬਾ ਨਾਨਕ ਦੇ ਵਸਨੀਕ ਨਾਮਧਾਰੀ ਸਿਖੀ ਦਾ ਪ੍ਰਚਾਰ ਕਰਦੇ ਸਨ । ਏਹਨਾਂ ਥਾਂਵਾਂ ਦੀਆਂ ਧਰਮਸਾਲਾਂ ਵਿਚ ਰਹਿਕੇ ਗੁਰੂ ਗਰੰਥ ਸਾਹਿਬ ਦਾ ਪਾਠ ਕਰਦੇ ਸਨ । ਹਰੀਪੁਰ ਦਾ ਚੇਤ ਸਿੰਘ ਨਾਮਧਾਰੀ ਇਕ ਅਮੀਰ ਆਦਮੀ ਸੀ, ਜਿਸਨੇ ਇਕ ਧਰਮਸਾਲਾ ਬਣਵਾਈ ਸੀ ।

ਰਾਵਲਪਿੰਡੀ ਵਿਚ ਕੂਕਾ ਧਰਮਸਾਲਾ ਸੀ, ਜਿਥੇ ਭਾਈ ਕਾਹਨ ਸਿੰਘ ਹਰ ਰੋਜ਼ ਸਵੇਰੇ ਸ਼ਾਮ ਧਰਮਸਾਲਾ ਵਿਖੇ ਗੁਰੂ ਗਰੰਥ ਸਾਹਿਬ ਦੀ ਬਾਣੀ ਪੜ੍ਹਦਾ ਸੀ । ਜ਼ਿਲਾ ਗੁਜਰਾਂਵਾਲੇ ਵਿਚ ਬਾਬਾ ਜਮੀਅਤ ਸਿੰਘ ਪਿੰਡ ਵਰਨ, ਮਹੰਤ ਬੁਲਾਕਾ ਸਿੰਘ ਅਤੇ ਮਹੰਤ ਗੁਲਾਬ ਸਿੰਘ ਬਬਰ ਪ੍ਰਚਾਰ ਕਰਦੇ ਸਨ । ਗੁਰੂ ਰਾਮ ਸਿੰਘ ਜੀ ਨੇ ਆਪ ਸਰਦਾਰ ਹਰੀ ਸਿੰਘ ਨਲੂਏ ਦੇ ਦਾਮਾਦ ਸਰਦਾਰ ਲੈਹਣਾ ਸਿੰਘ ਘਰਜਾਖੀਆ ਅਤੇ ਜਨਰਲ ਹਰੀ ਸਿੰਘ ਨਲੂਏ ਦੇ ਪੁਤਰ ਮੋਤੀ ਸਿੰਘ ਨੂੰ ਜੋ ਨੈਪਾਲ ਰਾਜ ਦੀਆਂ ਫੌਜਾਂ ਵਿਚ ਐਡਜੂਟੈਂਟ ਸੀ, ਨਾਮਧਾਰੀ ਸਜਾਇਆ । ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਪਸ਼ਾਵਰ ਦੇ ਸੂਬੇ ਦੇ ਗਵਰਨਰ ਸਰਦਾਰ ਮੀਹਾਂ ਸਿੰਘ ਦਾ ਭਤੀਜਾ ਸਰਦਾਰ ਤਾਰਾ ਸਿੰਘ ਪਿੰਡ ਮਿਸਰੀ ਮੀਨੇ ਵਾਲਾ, ਸਰਦਾਰ ਬੁਧ ਸਿੰਘ ਦਾ ਪੁਤਰ

ਸਰਦਾਰ ਮਾਨ ਸਿੰਘ ਪਿੰਡ ਮਾਨਾਂ ਵਾਲੇ ਦਾ ਰਈਸ, ਚੂਹੜਕਾਨੇ ਦੇ ਜ਼ੈਲਦਾਰ ਅਨੋਖ ਸਿੰਘ ਅਤੇ ਲੰਬੜ-ਦਾਰ ਅਮਰੀਕ ਸਿੰਘ, ਸਹਾਰਨ ਦਾ ਲੰਬੜਦਾਰ ਗੁਲਾਬ ਸਿੰਘ, ਬੈਂਕੇ ਚੀਮੇ ਦਾ ਲੰਬੜਦਾਰ ਮੀਹਾਂ ਸਿੰਘ, ਮਨੇਹਸ ਦਾ ਲੰਬੜਦਾਰ ਰਾਜਾ ਸਿੰਘ ਅਤੇ ਹਿੰਦੂ ਚਕ ਦਾ ਲੰਬੜਦਾਰ ਅਤਰ ਸਿੰਘ ਸਭ ਨਾਮਧਾਰੀ ਬਣ ਗਏ ਸਨ । ਸਿਆਲਕੋਟ ਦੇ ਜ਼ਿਲੇ ਵਿਚ ਬਾਬੇ ਜਮੀਅਤ ਸਿੰਘ ਪਿੰਡ ਗਿਲ ਥਾਨਾ ਕਿਲਾ ਸੋਭਾ ਸਿੰਘ ਅਤੇ ਸੂਬੇ ਰਾਜਾ ਸਿੰਘ ਤਰਾਂਡੀ-ਵਾਲੇ ਅਤੇ ਮੰਗਲ ਸਿੰਘ ਹੁਰਾਂ ਦੇ ਪ੍ਰਚਾਰ ਨਾਲ ਹਮਜ਼ਾ ਘੋਸ, ਉਗੋਚਕ, ਆਲੋਮੁਹਾਰ, ਬਾਸਰਾ, ਸਿਖਾਣੇ ਅਤੇ ਚੱਕ ਰਮਦਾਸ ਆਦਿ ਵੱਡੇ ਵੱਡੇ ਪਿੰਡਾਂ ਅਤੇ ਗੋਤਾਂ ਦੇ ਸਿਰ ਕੱਢ ਬੰਦੇ ਨਾਮਧਾਰੀਆਂ ਵਿਚ ਸ਼ਾਮਲ ਹੋ ਗਏ। ਗੁਰਦੁਆਰਾ ਬਾਬੇ ਦੀ ਬੇਰ ਦਾ ਮਹੰਤ ਪਰੇਮ ਸਿੰਘ ਭੀ ਨਾਮਧਾਰੀ ਬਣ ਗਿਆ ਸੀ।

ਗੁਰੂ ਨਾਨਕ ਦੇਵ ਜੀ ਦੇ ਸਮਕਾਲੀ ਉਘੇ ਸੇਵਕ ਬਾਬੇ ਪੁਰਾਣੇ ਦੇ ਵੰਨਸ਼ਜ, ਗੁਰਚਰਨ ਸਿੰਘ ਜੀ ਜੋ ਪਸ਼ਤੋ ਤੇ ਫਾਰਸੀ ਚੰਗੀ ਤਰ੍ਹਾਂ ਜਾਣਦੇ ਸਨ, ਨਾਮਧਾਰੀ ਬਣ ਚੁੱਕੇ ਸਨ। ਆਪਣੇ ਪੌਰਯਵਾਂ ਵਾਕਰ ਬਾਬਾ ਗੁਰਚਰਨ ਸਿੰਘ ਜੀ, ਬਾਬਾ ਪੁਰਾਣਾ ਜੀ ਦੀਆਂ ਕਾਬਲ ਸ਼ਹਿਰ ਵਿਚ ਸਥਾਪਤ ਕੀਤੀਆਂ ਹੋਈਆਂ ਧਰਮਸ਼ਾਲਾਂ ਵਿਚ ਜਾਂਦੇ ਅਤੇ

ਰੋੜਿਆਂ ਅਤੇ ਸੁਨਾਰਿਆਂ ਵਿਚ ਆਪਣੇ ਬਜ਼ੁਰਗਾਂ ਦੀ ਫੈਲਾਈ ਹੋਈ ਸਿਖੀ ਦੀ ਦੇਖ ਭਾਲ ਕਰਦੇ ਰਹਿੰਦੇ ਸਨ। ਬਾਬਾ ਗੁਰਚਰਨ ਸਿੰਘ ਜੀ ਗੁਰੂ ਰਾਮ ਸਿੰਘ ਜੀ ਨਾਲ ਮਹਾਰਾਜਾ ਰਣਜੀਤ ਸਿੰਘ ਜੀ ਦੀ ਫੌਜ ਵਿਚ ਨੌਕਰ ਸਨ। ਜਦ ਗੁਰੂ ਰਾਮ ਸਿੰਘ ਜੀ ਨੇਂ ਸਿਆਲਕੋਟ ਦਾ ਦੌਰਾ ਕੀਤਾ, ਤਦ ਇਨ੍ਹਾਂ ਨੇ ਬੜਾ ਭਾਰੀ ਸਵਾਗਤ ਅਤੇ ਭੰਡਾਰਾ ਕੀਤਾ। ਬਾਬਾ ਫਰਾਣਾ ਦੀ ਔਲਾਦ ਦੇ ਜਟ ਅਤੇ ਹੋਰ ਗੋਤੀ ਸਭ ਕੂਕੇ ਬਣ ਗਏ ਸਨ।

ਮਿੰਟਗੁਮਰੀ ਦੇ ਇਲਾਕੇ ਵਿਚ ਬਾਬਾ ਮਾਹਲਾ ਸਿੰਘ ਪਿੰਡ ਜੇਠੂ ਪੁਰ ਥਾਨਾਂ ਹੁਜਰੇ ਵਾਲਿਆਂ ਨੇ ਮੁਲਤਾਨ ਦੇ ਇਲਾਕੇ ਤਕ ਦੇ ਬੰਦਿਆਂ ਨੂੰ ਨਾਮਧਾਰੀ ਬਣਾਇਆ। ਜ਼ਿਲਾ ਲਾਹੌਰ ਦੇ ਇਲਾਕੇ ਵਿਚ ਸੂਬਾ ਸ਼ਾਮ ਸਿੰਘ ਪਿੰਡ ਲਾਖਨਾਂ, ਬਾਬਾ ਕੇਸਰ ਸਿੰਘ ਪਿੰਡ ਰਾਜਾ ਜੰਗ, ਬਾਬਾ ਹਰਸਾ ਸਿੰਘ ਪਿੰਡ ਮੰਗਾ, ਬਾਬਾ ਹਰਾ ਸਿੰਘ ਪਿੰਡ ਕੰਗਨਪੁਰ ਅਤੇ ਫਤਿਹ ਸਿੰਘ ਪਿੰਡ ਵਲਟੋਹਾ, ਮਤਾਬ ਸਿੰਘ ਆਲ੍ਹਾ ਲੰਬੜਦਾਰ ਪਿੰਡ ਸ਼ੇਖਵਾਂ, ਬੂਟਾ ਸਿੰਘ ਲੰਬੜਦਾਰ ਪਿੰਡ ਮਾਂਗਾ ਅਤੇ ਜੀਤ ਸਿੰਘ ਪਿੰਡ ਮਾਂਗਾ, ਨੈਬ ਸੂਬਾ ਬਘੇਲ ਸਿੰਘ ਨਾਰਲੀ ਵਾਲੇ ਪੱਕੇ ਨਾਮਧਾਰੀ ਸਨ, ਅਤੇ ਲੋਕਾਂ ਨੂੰ ਨਾਮਧਾਰੀ ਬਣਾ ਰਹੇ ਸਨ। ਸ਼ਹਿਰ ਲਾਹੌਰ ਵਿਚ ਬਾਬਾ ਦੇਵਾ ਸਿੰਘ ਤਰਾਂਡੀਵਾਲੇ

ਸੂਬਾ ਰਾਜਾ ਸਿੰਘ ਦਾ ਦਾਮਾਦ ਇੰਦਰ ਸਿੰਘ ਮਸ਼ੀਨਾਂ ਵਾਲਾ, ਪੰਜਗਰਾਈਆਂ ਵਾਲਾ ਹਰਨਾਮ ਸਿੰਘ ਮਹੰਤ, ਮੱਖਣ ਸਿੰਘ ਜੀ ਗਰੰਥੀ ਨਾਮਧਾਰੀਆਂ ਦੇ ਆਗੂ ਸਨ।

ਲਾਹੌਰ ਦਾ ਵਸਨੀਕ ਨਾਮੀ ਨਾਮਧਾਰੀ ਦੀਵਾਨ ਬੂਟਾ ਸਿੰਘ ਸੀ। ਵਡੇ ਵਡੇ ਅੰਗਰੇਜ਼ ਅਫਸਰ ਇਸ ਦੇ ਅਸਰ ਰਸੂਖ ਤੋਂ ਭੈ ਖਾਂਦੇ ਸਨ। ਦੀਵਾਨ ਬੂਟਾ ਸਿੰਘ ਦੇ ਪਿਤਾ ਦਾ ਨਾਮ ਗੁਰਦਿਆਲ ਸਿੰਘ ਸੀ ਅਤੇ ਜ਼ਾਤ ਕਲਾਲ। ਬੂਟਾ ਸਿੰਘ ਮਹਾ-ਰਾਜਾ ਦਲੀਪ ਸਿੰਘ ਦੀ ਮਾਤਾ ਮਹਾਰਾਣੀ ਜਿੰਦਾਂ ਦਾ ਨੌਕਰ ਸੀ। ਇਹ ਮਹਾਰਾਣੀ ਸਹਿਬਾ ਦੇ ਸਾਰੇ ਕੰਮਾਂ ਕਾਰਜਾਂ ਦੀ ਦੇਖ ਭਾਲ ਕਰਨ ਵਾਲਾ ਦੀਵਾਨ ਯਾ ਵਡਾ ਅਹਿਲਕਾਰ ਸੀ। ਮੁਲਤਾਨ ਦੀ ਲੜਾਈ ਸਮੇਂ ਉਸਨੂੰ ਅੰਗਰੇਜ਼ੀ ਸਰਕਾਰ ਦੇ ਵਿਰੋਧੀਆਂ ਨਾਲ ਸਾਜ਼ ਬਾਜ਼ ਰੱਖਣ ਦੇ ਜੁਰਮ ਵਿਚ ਫੜਕੇ ਨਿਗ-ਰਾਨੀ ਹੇਠ ਰੱਖ ਲਿਆ ਗਿਆ। ਅੰਗਰੇਜ਼ਾਂ ਦੇ ਪੰਜਾਬ ਨੂੰ ਆਪਣੀ ਅਮਲਦਾਰੀ ਵਿਚ ਮਿਲਾ ਲੈਣ ਪਿਛੋਂ ਦੀਵਾਨ ਬੂਟਾ ਸਿੰਘ ਤੇ ਬਗਾਵਤ ਦਾ ਮੁਕੱਦਮਾ ਚਲਾਇਆ ਗਿਆ। ਉਸ ਨੂੰ ਅੰਗਰੇਜ਼ਾਂ ਵਿਰੁਧ ਜਨਤਾ ਨੂੰ ਚੁੱਕਣ ਦੇ ਜੁਰਮ ਵਿਚ ਦੋਸ਼ੀ ਸਾਬਤ ਹੋਵਣ ਤੇ ੭ ਸਾਲ ਦੀ ਕੈਦ ਦਾ ਹੁਕਮ ਹੋਇਆ। ਦੀਵਾਨ ਬੂਟਾ ਸਿੰਘ ਨੇ ੭ ਸਾਲ ਦੀ ਕੈਦ ਅਲਾਹਾਬਾਦ ਦੇ ਕਿਲੇ ਵਿਚ ਕੱਟੀ। ਪੂਰੀ

ਕੈਦ ਕੱਟਣ ਪਿਛੋਂ ਵਾਪਸ ਆ ਕੇ ਆਪਣੇ ਘਰ ਲਾਹੌਰ ਰਹਿਣ ਲਗਾ। ਅਮੀਰ ਆਦਮੀ ਸੀ। ਜਾਇਦਾਦ ਚੰਗੀ ਸੀ। ਅਸਰ ਰਸੂਖ ਵਾਲੇ ਖਾਨਦਾਨ ਦਾ ਬੰਦਾ ਸੀ। ਚਾਰ ਬੰਦਿਆਂ ਨੂੰ ਘਰੋਂ ਰੋਟੀ ਖੁਆ ਸਕਦਾ ਸੀ। ਸੰਨ ੧੮੬੬ ਵਿਚ ਆਪਣਾ ਛਾਪਾ ਖਾਨਾ ਲਗਾ ਕੇ ਕਾਨੂੰਨੀ ਰਸਾਲਾ ਅਨਵਰ-ਉਲ-ਸ਼ਮਸ ਕਢਿਆ। ਇਸ ਛਾਪੇਖਾਨ ਦੀ ਇਕ ਸ਼ਾਖ ਪਸ਼ਾਵਰ ਵਿਚ ਸੀ ਅਤੇ ਦੂਸਰੀ ਅਜਮੇਰ ਵਿਚ। ਅਜਮੇਰ ਵਾਲੇ ਛਾਪੇਖਾਨੇ ਵਿਚ ਰਾਜਪੂਤਾਨਾ ਗੌਰਮਿੰਟ ਗਜ਼ਟ ਛਪਦਾ ਸੀ। ਪਸ਼ਾਵਰ ਵਾਲੀ ਸ਼ਾਖ ਤਾਂ ਕਈ ਸਾਲ ਪਿਛੋਂ ਬੰਦ ਹੋ ਗਈ ਸੀ, ਪਰ ਅਜਮੇਰ ਵਾਲੀ ਸ਼ਾਖ ੧੮੯੧ ਵਿਚ ਭੀ ਚਲ ਰਹੀ ਸੀ। ਪੰਜਾਬ ਦੇ ਨਾਮੀ ਨਾਮਧਾਰੀ ਸੂਬੇ ਅਤੇ ਸਿੰਘ ਲਾਹੌਰ ਆਕੇ ਦੀਵਾਨ ਬੂਟਾ ਸਿੰਘ ਪਾਸ ਹੀ ਠਹਿਰਿਆ ਕਰਦੇ ਸਨ। ਕਈ ਵਡੇ ਵਡੇ ਅੰਗਰੇਜ਼ ਸਰਕਾਰੀ ਅਫਸਰ ਦੀਵਾਨ ਬੂਟਾ ਸਿੰਘ ਦੇ ਅਸਰ ਰਸੂਖ ਤੋਂ ਇਤਨਾ ਡਰਦੇ ਸਨ, ਕਿ ਉਹ ਕੂਕਿਆਂ ਸੰਬੰਧੀ ਕੋਈ ਮੁਸਵੱਦਾ ਯਾ ਰੀਪੋਰਟ ਲਾਹੌਰ ਦੇ ਛਾਪੇ-ਖਾਨਿਆਂ ਵਿਚ ਛਪਣ ਲਈ ਨਹੀਂ ਦੇਣਾ ਚਾਹੁੰਦੇ ਸਨ। ਉਨ੍ਹਾਂ ਦਾ ਖਿਆਲ ਸੀ ਕਿ ਉਸ ਮੁਸੱਵਦੇ ਦੀ ਨਕਲ ਛਪਣ ਤੋਂ ਪਹਿਲਾਂ ਹੀ ਦੀਵਾਨ ਸਾਹਿਬ ਰਾਹੀਂ ਗੁਰੂ ਰਾਮ ਸਿੰਘ ਜੀ ਪਾਸ ਪਹੁੰਚ ਜਾਵੇਗੀ।

ਲਾਹੌਰ ਦਰਬਾਰ ਦੇ ਪੁਰਾਣੇ ਕਾਗ਼ਜ਼ਾਂ ਅਨੁਸਾਰ ਦੀਵਾਨ ਬੂਟਾ ਸਿੰਘ ਉਸ ਸਾਜ਼ਸ਼ ਵਿਚ ਸ਼ਾਮਲ ਸੀ ਜਿਸ ਦਾ ਨਿਸ਼ਾਨਾ ਵਜੀਰ ਲਾਲ ਸਿੰਘ ਅਤੇ ਅੰਗਰੇਜ਼ੀ ਰੇਜ਼ੀਡੈਂਟ ਨੂੰ ਕਤਲ ਕਰਨਾ ਸੀ। ਇਹ ਸਾਜ਼ਸ਼ ਵਜ਼ੀਰ ਲਾਲ ਸਿੰਘ ਨੇ ਖੁਦ ਪਕੜਵਾਈ। ਇਸ ਦੇ ਨਤੀਜੇ ਦੇ ਤੌਰ ਤੇ ਰਾਣੀ ਜਿੰਦਾਂ ਨੂੰ ਪੰਜਾਬ ਤੋਂ ਕਢ ਦਿਤਾ ਗਿਆ ਅਤੇ ਦੀਵਾਨ ਬੂਟਾ ਸਿੰਘ ਨੂੰ ਕੈਦ ਹੋਈ। ਪੁਰਾਣੇ ਕਾਗ਼ਜ਼ਾਂ ਵਿਚ ਇਸ ਸਾਜ਼ਸ਼ ਦਾ ਨਾਮ ਪਰੇਮਾ ਸਾਜ਼ਸ਼ ਕਰਕੇ ਲਿਖਿਆ ਹੈ। ਮਹੰਤ ਮੱਖਣ ਸਿੰਘ ਲਾਹੌਰ ਵਾਲੇ ਨੂੰ ਸੂਬਾ ਬਰ੍ਹਮਾ ਸਿੰਘ ਨੇ ਨਾਮਧਾਰੀ ਬਣਾਇਆ ਸੀ ।

ਗੁਰਦਾਸਪੁਰ ਦੇ ਜ਼ਿਲੇ ਵਿਚ ਸੂਬਾ ਕਰਤਾਰ ਸਿੰਘ ਜੀ ਬੇਦੀ ਡੇਹਰਾ ਬਾਬਾ ਨਾਨਕ ਅਤੇ ਨਾਇਬ ਸੂਬੇ ਜ਼ੈਲਦਾਰ ਹਰੀ ਸਿੰਘ ਜੀ ਸਿੰਘਪੁਰੀਏ ਦੀਆਂ ਕੋਸ਼ਸ਼ਾਂ ਨਾਲ ਡੇਹਰਾ ਬਾਬਾ ਨਾਨਕ ਦੇ ਬਹੁਤ ਸਾਰੇ ਬੇਦੀ ਸਾਹਿਬਜ਼ਾਦੇ ਅਮਰ ਸਿੰਘ, ਪਰਤਾਪ ਸਿੰਘ, ਜਾਗੀਰ ਸਿੰਘ ਅਤੇ ਗੁਰਦਾਸ ਸਿੰਘ ਨਾਮਧਾਰੀ ਬਣ ਗਏ ਸਨ। ਜ਼ੈਲਦਾਰ ਹਰੀ ਸਿੰਘ ਦੇ ਦੋਨੋ ਪੁਤ੍ਰ ਨਰੈਣ ਸਿੰਘ ਅਤੇ ਸ਼ਾਮ ਸਿੰਘ ਵੀ ਕੂਕੇ ਸਨ। ਜ਼ੈਲਦਾਰ ਹਰੀ ਸਿੰਘ ਸਿੰਘਪੁਰੀਆ ਬਹੁਤ ਹੀ ਅਸਰ ਰਸੂਖ ਵਾਲਾ ਬੰਦਾ ਸੀ। ਇਸ ਦੇ ਨਾਮਧਾਰੀ ਬਣਨ ਨਾਲ ਇਰਦ ਗਿਰਦ ਦੇ ਪਿੰਡਾਂ ਠੇਠਰਕੇ, ਪਖੋਕੇ ਆਦਿ

ਵਿਚ ਬਹੁਤ ਲੋਕ ਕੂਕੇ ਬਣ ਗਏ। ਸ੍ਰੀ ਗੋਬਿੰਦ ਪੁਰ ਵਿਚ ਭਾਈ ਗੋਬਿੰਦ ਰਾਮ ਪੱਕੇ ਕੂਕੇ ਸਨ ਅਤੇ ਮੱਦੋਗੋਲ, ਚੋਰਾਂਵਾਲੀ, ਪੰਨੂਆਂ ਖੋਖਰ ਦੇ ਪਿੰਡਾਂ ਵਿਚ ਲੋਕ ਨਾਮਧਾਰੀਸਜ ਗਏ ਸਨ।

ਅੰਮ੍ਰਿਤਸਰ ਦੇ ਜ਼ਿਲੇ ਵਿਚ ਨੈਣਾਂ ਸਿੰਘ ਪਿੰਡ ਵਰਿਆਹ ਥਾਨਾ ਸਰਹਾਲੀ, ਭਗਵਾਨ ਸਿੰਘ ਵੱਤੇਵਾਲ, ਕਾਹਨ ਪਿੰਡ ਠੱਟੀ, ਥਾਨਾ ਸਰਹਾਲੀ, ਖੜਕ ਸਿੰਘ ਪਿੰਡ ਕੱਕੜ ਗਿਲ, ਥਾਨਾ ਲੋਪੋਕੇ, ਬਾਬਾ ਮਤਾਬ ਸਿੰਘ ਲੰਬੜਦਾਰ, ਪਿੰਡ ਉਭੋਕੇ ਵਾਲਿਆਂ ਦੇ ਪ੍ਰਚਾਰ ਸੁਣ ਕੇ ਅਤੇ ਸ਼ਿਸ਼ਟਾਚਾਰ ਨੂੰ ਦੇਖ ਕੇ ਇਰਦ ਗਿਰਦ ਦੇ ਪਿੰਡਾਂ ਦੇ ਬਹੁਤ ਸਾਰੇ ਲੋਕੀ ਨਾਮਧਾਰੀ ਬਣੇ।

ਜ਼ਿਲਾ ਹੁਸ਼ਿਆਰਪੁਰ ਵਿਚ ਪੁਰ ਹੀਰਾਂ, ਥਾਨਾ ਹੁਸ਼ਿਆਰਪੁਰ ਦਾ ਜਾਗੀਰਦਾਰ ਸਰਦਾਰ ਮਾਨ ਸਿੰਘ ਇਕ ਮਸ਼ਹੂਰ ਨਾਮਧਾਰੀ ਸੀ। ਉਸ ਦੇ ਪੰਜੇ ਭਾਈ ਇਸ ਨਾਲ ਬੜਾ ਵੈਰ ਰਖਦੇ ਸਨ। ਮਾਨ ਸਿੰਘ ਦੇ ਚਾਚੇ ਦਾ ਪੁੱਤ ਹਮੀਰ ਸਿੰਘ ਉਸਦੇ ਅਤੇ ਨਾਮ-ਧਾਰੀਆਂ ਦੇ ਖਿਲਾਫ ਸਰਕਾਰ ਨੂੰ ਖਬਰਾਂ ਦਿੰਦਾ ਰਹਿੰਦਾ ਸੀ। ਮਾਨ ਸਿੰਘ ਦੇ ਘਰ ਗੁਰੂ ਗਰੰਥ ਸਾਹਿਬ ਦੇ ਭੋਗ ਪੈਂਦੇ ਰਹਿੰਦੇ ਅਤੇ ਕੂਕਿਆਂ ਦੇ ਮੇਲੇ ਲਗਦੇ ਰਹਿੰਦੇ। ਕਾਲੂਵਾਹਰ, ਥਾਨਾ ਹਰਿਆਨਾ ਦਾ ਜਾਗੀਰਦਾਰ ਚੰਦਾ ਸਿੰਘ ਭੀ ਉਘੇ ਕੂਕਿਆਂ ਵਿਚੋਂ ਸੀ। ਇਸ ਦੇ ਘਰ ਭੀ ਭੋਗ ਪੈਂਦੇ ਰਹਿੰਦੇ ਅਤੇ ਮੇਲੇ

ਲਗਦੇ ।

ਜਲੰਧਰ ਦੇ ਜ਼ਿਲੇ ਵਿਚ ਬਾਬਾ ਕਾਹਨ ਸਿੰਘ ਦਰਗਾਪੁਰ, ਥਾਨਾ ਰਾਹੋਂ, ਖਜ਼ਾਨ ਸਿੰਘ ਪਿੰਡ ਲਧਾਣਾ, ਥਾਨਾ ਬੰਗਾ, ਫਤਹਿ ਸਿੰਘ ਪਿੰਡ ਮੁਠੱਡਾ ਕਲਾਂ ਥਾਨਾ ਫਲੌਰ,ਮੱਈਆ ਸਿੰਘ ਪਿੰਡ ਜੰਡਿਆਲੀ, ਥਾਨਾ ਜਲੰਧਰ ਅਤੇ ਮਤਾਬ ਸਿੰਘ ਪਿੰਡ ਅਤੇ ਥਾਨਾ ਬਿਲਗਾ, ਸਰਦਾਰ ਸਰਜਣ ਸਿੰਘ ਖਟਕਲ ਕਲਾਂ ਉਘੇ ਨਾਮਧਾਰੀ, ਲੋਕਾਂ ਨੂੰ ਕੂਕੇ ਬਣਾਂਦੇ ਸਨ ਅਤੇ ਉਨ੍ਹਾਂ ਦੇ ਆਗੂ ਸਨ ।

ਜ਼ਿਲਾ ਫੀਰੋਜ਼ਪੁਰ ਦੀ ਤਹਿਸੀਲ ਜ਼ੀਰਾ ਵਿਚ ਗਾਦੜੀ ਵਾਲੇ ਨੱਥਾ ਸਿੰਘ ਅਲਾਕਾ ਬਾਹੀਏ ਵਿਖੇ ਪਿੰਡ ਪੂਹਲੇ ਦੇ ਖੜਕ ਸਿੰਘ ਉਰਫ ਜੋੜਾ, ਜਿਨ੍ਹਾਂ ਦੀ ਮਲਕੀਅਤ ਦਾ ਇਕ ਪਿੰਡ ਬਠਿੰਡੇ ਪਾਸ ਖੜਕ ਸਿੰਘ ਵਾਲਾ ਭੀ ਸੀ, ਹਰਨਾਮ ਸਿੰਘ ਪਿੰਡ ਨਥਾਨਾਂ, ਧਿਆਨ ਸਿੰਘ ਪਿੰਡ ਛੱਤੇਆਣਾ, ਥਾਨਾ ਕੋਟ ਭਾਈ, ਸੋਭਾ ਸਿੰਘ ਪਿੰਡ ਤਾਮਕੋਟ, ਥਾਨਾ ਮੁਕਤਸਰ (ਇਨ੍ਹਾਂ ਦੀ ਜ਼ਮੀਨ ਪਿੰਡ ਅਬਲੂ, ਰਿਆਸਤ ਫਰੀਦ ਕੋਟ ਵਿਚ ਭੀ ਸੀ) । ਕਾਹਨ ਸਿੰਘ ਪਿੰਡ ਬਾਜਾ ਅਲਾਕਾ ਫਰੀਦਕੋਟ ਅਤੇ ਦੇਵਾ ਸਿੰਘ ਪਿੰਡ ਧੂਰਕੋਟ, ਥਾਨਾ ਨਿਹਾਲ ਸਿੰਘ ਵਾਲਾ ਨਾਮਧਾਰੀ ਸੰਗਤਾਂ ਦੇ ਮੋਹਰੀ ਆਗੂ ਸਨ । ਚੁਗਾਵਾਂ, ਥਾਨਾ ਮੋਗਾ ਦੇ ਸੋਢੀ ਫਤੇ ਸਿੰਘ ਜੀ ਜਾਗੀਰਦਾਰ ਅਤੇ ਉਨ੍ਹਾਂ ਦੇ ਭਾਈ ਹੀਰਾ ਸਿੰਘ ਗਿਣਤੀ ਦੇ ਨਾਮਧਾਰੀਆਂ

ਵਿਚੋਂ ਸਨ। ਪਿੰਡ ਧੂੜਕੋਟ. ਥਾਨਾ ਨਿਹਾਲ ਸਿੰਘ ਵਾਲੇ ਦੇ ਜੋਗਾ ਸਿੰਘ ਅਤੇ ਭਗਵਾਨ ਸਿੰਘ ਚਿਰਾਂ ਤੋਂ ਨਾਮਧਾਰੀ ਚਲੇ ਆ ਰਹੇ ਸਨ। ਬਾਬਾ ਜਵਾਹਰ ਸਿੰਘ ਪਿੰਡ ਬਲਾਸਪੁਰ, ਥਾਨਾ ਨਿਹਾਲ ਸਿੰਘ ਵਾਲਾ ਅਤੇ ਨਰਾਇਣ ਸਿੰਘ ਪੁਤ੍ਰ ਦੇਵਾ ਸਿੰਘ ਦਬੜੀਖਾਨੇ ਵਾਲਾ, ਜੋ ਪਿੰਡ ਰੋੜੇ ਵਿਖੇ ਜਿੱਥੇ ਉਸ ਦੀ ਭੂਆ ਵਿਆਹੀ ਹੋਈ ਸੀ, ਉਥੋਂ ਦੇ ਮਹੰਤ ਨਰੈਣ ਸਿੰਘ ਪਾਸ ਰਹਿੰਦਾ ਸੀ, ਕੂਕੇ ਸਨ। ਸਮੁੰਦ ਸਿੰਘ ਪਿੰਡ ਖੋਟੇ, ਥਾਨਾ ਨਿਹਾਲ ਸਿੰਘ ਵਾਲਾ ਅਤੇ ਸੂਬਾ ਮਾਨ ਸਿੰਘ, ਨੈਬ ਸੂਬਾ ਗੁਰਬਖਸ਼, ਸਿੰਘ ਪਿੰਡ ਸੈਦੋਕੇ ਥਾਨਾ ਨਿਹਾਲ ਸਿੰਘ ਵਾਲਾ ਬੜੇ ਅਮੀਰ ਰਜਦੇ ਪੁਜਦੇ ਨਾਮਧਾਰੀ ਸਨ। ਫਿਰੋਜ਼ਪੁਰ ਸ਼ਹਿਰ ਵਿਖੇ ਮਿਸਤਰੀ ਨਿਹਾਲ ਸਿੰਘ ਇਕ ਬੜੇ ਰਸੂਖ ਵਾਲਾ ਅਤੇ ਉੱਚੇ ਸ਼ਿਸ਼ਟਾਚਾਰ ਵਾਲਾ ਨਾਮ-ਧਾਰੀ ਸੀ। ਇਹ ਪਿੰਡ ਮਹਿਤਪੁਰ, ਥਾਨਾ ਨਕੋਦਰ, ਜ਼ਿਲਾ ਜਲੰਧਰ ਦਾ ਵਸਨੀਕ ਸੀ ਅਤੇ ਫੀਰੋਜ਼ਪੁਰ ਦਾ ਕਿਲਾ ਬਣਨ ਸਮੇਂ ਤੋਂ ਇਸਨੇ ਆਪਣੀ ਰਿਹਾਇਸ਼ ਫੀਰੋਜ਼ ਪੁਰ ਕਰ ਲਈ ਸੀ। ਠੇਕੇਦਾਰੀ ਅਤੇ ਅਨਾਜ ਦਾ ਬਪਾਰ ਕਰਦਾ ਸੀ। ਲੋਕੀ ਉਸਦਾ ਬਹੁਤ ਸਨਮਾਨ ਕਰਦੇ ਸਨ। ਕੂਕੇ ਉਸ ਦੀ ਬਹੁਤ ਇਜ਼ਤ ਕਰਦੇ ਸਨ। ਆਉਂਦੇ ਜਾਂਦੇ ਕੂਕੇ ਇਸ ਦੇ ਘਰ ਹੀ ਨਿਵਾਸ ਕਰਦੇ ਅਤੇ ਪ੍ਰਸ਼ਾਦ ਪਾਣੀ ਛਕਦੇ।

ਜ਼ਿਲਾ ਲੁਧਿਆਣੇ ਵਿਚ ਨਾਮਧਾਰੀਆਂ ਦੀ ਗਿਣਤੀ ਬਹੁਤ ਜ਼ਿਆਦਾ ਸੀ । ਪਿੰਡ ਖਟੜਿਆਂ, ਬਾਨਾ ਡੇਹਲੋਂ ਦੇ ਸੂਬਾ ਅਤਰ ਸਿੰਘ, ਦਯਾ ਸਿੰਘ ਮਸਤਾਨਾ, ਬੀਰ ਸਿੰਘ, ਬਾਬਾ ਰਾਏ ਸਿਘ, ਸਮੁੰਦ ਸਿੰਘ, ਸੂਬਾ ਨਰੈਣ ਸਿੰਘ ਪੁੱਤ੍ਰ ਸੰਗਤ ਸਿੰਘ, ਨਰੈਣ ਸਿੰਘ ਪੁੱਤ੍ਰ ਲਹਿਣਾ ਸਿੰਘ, ਮਹਾਂ ਸਿੰਘ ਪੁੱਤ੍ਰ ਚੜ੍ਹਤ ਸਿੰਘ ਰਾਜ, ਗੁਜਰ ਸਿੰਘ ਪੁੱਤ੍ਰ ਧਿਆਨਾ ਰਾਜ, ਕੂਕਿਆਂ ਦੇ ਪੁਰਾਣੇ ਟੱਬਰ ਗਿਣੇ ਜਾਂਦੇ ਸੀ। ਰਾਏਪੁਰ ਦੇ ਬਾਬਾ ਦਰਬਾਰਾ ਸਿੰਘ ਨੰਬਰਦਾਰ, ਜੈਮਲ ਸਿੰਘ ਲੰਬੜਦਾਰ, ਧੌਂਕਲ ਸਿੰਘ, ਬੂਟਾ ਸਿੰਘ ਛੀਂਬਾ, ਜੋ ਹਰਕਾਰੇ ਦਾ ਕੰਮ ਕਰਦਾ ਸੀ, ਕਾਲਾ ਸਿੰਘ ਮਸਤਾਨਾ, ਬੇਲਾ ਸਿੰਘ ਛੀਂਬਾ ਅਤੇ ਹੋਰ ਉੱਘੇ ਉੱਘੇ ਬੰਦੇ ਸਭ ਕੂਕੇ ਸਨ । ਕਿਲੇ ਵਾਲਿਆਂ ਵਿਚੋਂ ਭੀ ਤਕਰੀਬਨ ਸਭ ਨਾਮਧਾਰੀ ਸਨ। ਪਿੰਡ ਲੋਹਗੜ੍ਹ ਕੱਟੜ ਨਾਮਧਾਰੀਆਂ ਦਾ ਗੜ੍ਹ ਸੀ । ਲੰਬੜਦਾਰ ਕਾਹਨ ਸਿੰਘ ਪੁੱਤ੍ਰ ਅਲਬੇਲ ਸਿੰਘ ਨੂੰ ਸਰਕਾਰ ਬੜਾ ਹੀ ਖਤਰਨਾਕ ਆਦਮੀ ਸਮਝਦੀ ਸੀ। ਸਰਦਾਰਾ ਸਿੰਘ ਪੁੱਤ੍ਰ ਲਾਲ ਸਿੰਘ ਕੂਕਿਆਂ ਨੂੰ ਪਨਾਹ ਦਿੰਦਾ ਸੀ । ਮਹਿਤਾਬ ਸਿੰਘ ਪੁਤ੍ਰ ਬਸਾਵਾ ਸਿੰਘ ਪੁਲੀਸ ਨਾਲ ਲੁਕਣਮੀਟੀਆਂ ਖੇਲਦਾ ਰਹਿੰਦਾ ਅਤੇ ਖੁਲ੍ਹਮ ਖੁਲ੍ਹਾ ਅੰਗਰੇਜ਼ਾਂ ਦੇ ਵਿਰੁਧ ਪ੍ਰਚਾਰ ਕਰਦਾ। ਪੰਜਾਬ ਸਿੰਘ ਪੁੱਤ੍ਰ ਬਸਾਵਾ ਸਿੰਘ

ਫਰੰਗੀਆਂ ਨੂੰ ਕੱਢਣ ਦੇ ਸੁਫਨੇ ਲੈਂਦਾ ਰਹਿੰਦਾ । ਸਾਹਿਬ ਸਿੰਘ ਪੁੱਤ੍ਰ ਕੇਸਰਾ ਸਿੰਘ, ਦੀਪ ਸਿੰਘ ਪੁੱਤ੍ਰ ਜਵਾਹਰ ਸਿੰਘ, ਸਾਵਣ ਸਿੰਘ ਪੁੱਤ੍ਰ ਕੂਮਾਂ ਸਿੰਘ, ਜੀਊਣ ਸਿੰਘ ਪੁੱਤ੍ਰ ਗਰਭਾ ਸਿੰਘ ਸਭ ਲੋਹਗੜ੍ਹੀਏ ਸਨ। ਇਨ੍ਹਾਂ ਵਿਚੋਂ ਹਰ ਇਕ ਅੰਗਰੇਜ਼ਾਂ ਨੂੰ ਕੱਢਣ ਲਈ ਜਾਨਾਂ ਵਾਰਨ ਵਾਸਤੇ ਤਿਆਰ ਬਰ ਤਿਆਰ ਰਹਿੰਦਾ । ਗੁਜਰਵਾਲ ਦੇ ਜਮਾਦਾਰ ਸਮੁੰਦ ਸਿੰਘ ਪੁੱਤ੍ਰ ਭੂਪ ਸਿੰਘ, ਸੂਬਾ ਬੁਧ ਸਿੰਘ ਪੁੱਤ੍ਰ ਮੋਹਰ ਸਿੰਘ, ਕਾਲਾ ਸਿੰਘ ਪੁੱਤ੍ਰ ਬੁਧ ਸਿੰਘ, ਚੈਨ ਸਿੰਘ ਪੁੱਤ੍ਰ ਧਨਾ ਸਿੰਘ, ਚਿੜੀਮਾਰਾਂ ਦੀ ਪੱਤੀ ਦਾ ਨੰਬਰਦਾਰ ਸਭ ਕੱਟੜ ਕੂਕੇ ਸਨ। ਪਿੰਡ ਕਲਾਹੜ ਦੇ ਕਿਰਪਾਲ ਸਿੰਘ, ਬੁਧ ਸਿੰਘ, ਖਜ਼ਾਨ ਸਿੰਘ ਥਾਣੇਦਾਰ, ਪਿੰਡ ਸਿਆਹੜ ਦੇ ਲਾਲ ਸਿੰਘ, ਰਣ ਸਿੰਘ ਲੰਬੜਦਾਰ, ਬਸਾਖਾ ਸਿੰਘ ਪੁੱਤ੍ਰ ਦਸੌਂਧਾ ਸਿੰਘ, ਲੰਬੜਦਾਰ ਲਾਲ ਸਿੰਘ, ਬੇਲਾ ਸਿੰਘ ਪਿੰਡ ਖੇੜੀ ਦੇ ਕਾਲਾ ਸਿੰਘ ਪੁਤ੍ਰ ਸੰਤਾ ਸਿੰਘ, ਪਿੰਡ ਦੁੜਕੇ ਦੇ ਬੀਰ ਸਿੰਘ ਮਸਤਾਨਾ ਕਾਹਨ ਸਿੰਘ ਮਸਤਾਨਾ ਪਿੰਡ ਖੇੜੇ ਦੇ ਝਾਬਾ ਸਿੰਘ, ਮਹਿਮਾਂ ਸਿੰਘ ਵਾਲੇ ਦਾ ਚੜ੍ਹਤ ਸਿੰਘ ਨਾਈ, ਪਿੰਡ ਲਤਾਲੇ ਦੇ ਈਸ਼ਰ ਸਿੰਘ ਪੁਤ੍ਰ ਗਰਭਾ ਸਿੰਘ, ਲਾਲ ਸਿੰਘ ਪੁਤ੍ਰ ਗੁਰਦਿਆਲ ਸਿੰਘ, ਭਾਗ ਸਿੰਘ ਪੁਤ੍ਰ ਗਰੀਬੂ, ਥਾਨਾਂ ਡੇਹਲੋਂ ਦੇ ਕੂਕੇ ਫਰੰਗੀ ਰਾਜ ਦੇ ਪੱਕੇ ਵੈਰੀਆਂ ਵਿਚੋਂ ਸਨ।

ਥਾਨਾ ਸਾਹਨੇਵਾਲ ਦੇ ਪਿੰਡ ਰਾਈਆਂ ਦੇ ਬਹਾਦੁਰ ਸਿੰਘ ਪੁਤ੍ਰ ਮਾਨ ਸਿੰਘ, ਮੰਗਲ ਸਿੰਘ ਪੁਤ੍ਰ ਮੋਹਰ ਸਿੰਘ, ਕੋਟ ਗੰਗੂਰਾਏ ਦਾ ਦਯਾ ਸਿੰਘ ਪੁਤ੍ਰ ਹਿੱਮਤ, ਛੋਟੀ ਕਟਾਣੀ ਦਾ ਜੁਵਾਲਾ ਸਿੰਘ ਪੁਤ੍ਰ ਸਾਹਿਬਾ, ਭੈਰੋਂਮੁਨੇਂ ਦਾ ਭੰਗਾ ਸਿੰਘ ਪੁਤ੍ਰ ਟੈਹਲ ਸਿੰਘ ਵਡੇ ਅਸਰ ਰਸੂਖ ਵਾਲੇ ਨਾਮਧਾਰੀ ਸਨ । ਥਾਨਾ ਰਾਏ ਕੋਟ ਪਿੰਡ ਜੋਹਲਾਂ ਦੇ ਰਾਮ ਸਿੰਘ ਪੁਤ੍ਰ ਮਤਾਬ ਸਿੰਘ ਸੁਨਿਆਰ ਅਤੇ ਨਰਾਇਣ ਸਿੰਘ ਪੁਤ੍ਰ ਖੜਕ ਸਿੰਘ, ਪਿੰਡ ਬੁਰਜ ਹਰੀ ਸਿੰਘ ਦਾ ਮੱਸਾ ਸਿੰਘ ਪੁਤ੍ਰ ਮੋਹਰੂ, ਤਾਜ ਪੁਰ ਦਾ ਸੋਭਾ ਸਿੰਘ ਪੁਤ੍ਰ ਬੂਟਾ ਸਿੰਘ ਨਾਈ, ਅਚਰਵਾਲ ਦਾ ਦੇਵਾ ਸਿੰਘ ਪੁਤ੍ਰ ਉੱਤਮ ਸਿੰਘ, ਛੋਟੇ ਬੋਪਾਰਾਵਾਂ ਦਾ ਨਰੈਣ ਸਿੰਘ ਪੁਤ੍ਰ ਜੀਵਨ ਸਿੰਘ ਤਰਖਾਨ, ਬੁਰਜ ਹਰੀ ਸਿੰਘ ਦੇ ਰਾਮ ਦਾਸ ਉਰਫ ਮੋਹਰ ਸਿੰਘ ਅਤੇ ਬਘੇਲ ਸਿੰਘ ਪੁਤ੍ਰ ਹਿੱਮਤ ਸਿੰਘ, ਬੱਸੀਆਂ ਦਾ ਸਾਹਿਬ ਸਿੰਘ ਪੁਤ੍ਰ ਮਹਾਂ ਸਿੰਘ, ਪਖੋਵਾਲ ਦਾ ਪਰੇਮ ਸਿੰਘ, ਅਚਰਵਾਲ ਦਾ ਉਤਮ ਸਿੰਘ ਪੁਤ੍ਰ ਕਾਹਨ ਸਿੰਘ, ਛੋਟੇ ਬੋਪਾਰਾਵਾਂ ਦੇ ਕਿਸ਼ਨ ਸਿੰਘ ਪੁਤਰ ਸ਼ੇਰ ਸਿੰਘ ਛੀਂਬਾ, ਅਤੇ ਸ਼ਾਮ ਸਿੰਘ ਪੁਤ੍ਰ ਜੀਵਨ ਸਿੰਘ ਤਰਖਾਨ. ਹਠੂਰ ਦਾ ਭੂਪ ਸਿੰਘ ਪੁਤ੍ਰ ਆਲਮ, ਮੋਹਰਲੀ ਕਿੱਲੀ ਦੇ ਕੂਕੇ ਸਨ । ਥਾਨਾਂ ਮਾਛੀਵਾੜੇ ਦੇ ਪਿੰਡ ਤੱਖਰਾਂ

ਦੇ ਖਜ਼ਾਨ ਸਿੰਘ ਪੁਤਰ ਟੇਕੂ, ਜਵਾਹਰ ਸਿੰਘ ਪੁਤਰ ਗੁਰਦਿਆਲ, ਮਾਛੀ ਵਾੜੇ ਪਿੰਡ ਦਾ ਅਤਰ ਸਿੰਘ ਲੰਬੜਦਾਰ ਅਤੇ ਉਸ ਦਾ ਛੋਟਾ ਭਾਈ ਰਤਨ ਸਿੰਘ, ਪਿੰਡ ਬਿਜਲੀ ਪੁਰ ਦਾ ਨਰੈਣ ਸਿੰਘ ਪੁਤ੍ਰ ਭਗਵਾਨ ਸਿੰਘ, ਗਹਿਲੇ ਵਾਲ ਦਾ ਸਾਹਿਬ ਸਿੰਘ ਪੁਤ੍ਰ ਸੇਦਾ ਸਿੰਘ ਲੁਹਾਰ, ਵਡੇ ਕਕਰਾਲੇ ਦਾ ਦਿਆਲ ਸਿੰਘ ਪੁਤ੍ਰ ਦੇਵਾ ਸਿੰਘ ਸਭ ਐਸੇ ਕੂਕੇ ਸਨ, ਜੋ ਅੰਗਰੇਜ਼ਾਂ ਵਿਰੁਧ ਹਰ ਵਕਤ ਕਮਾਨਾਂ ਕਸੀ ਰਖਦੇ ਸਨ। ਥਾਨਾ ਖੰਨੇ ਦੇ ਵਡੀ ਬਗਲੀ ਦੇ ਲੰਬੜਦਾਰ ਸਾਹਿਬ ਸਿੰਘ ਪੁਤ੍ਰ ਬਹਾਦਰ, ਦੇਵਾ ਸਿੰਘ ਪੁਤ੍ਰ ਰਾਏ ਸਿੰਘ ਹਰਕਾਰਾ, ਸੁਧ ਸਿੰਘ, ਬੁਧ ਸਿੰਘ, ਰਾਮ ਸਿੰਘ, ਮਸਤਾਨ ਸਿੰਘ, ਪਿੰਡ ਉਟਾਲਾਂ ਦੇ ਸੁਖਾ ਸਿੰਘ ਨਾਈ, ਗਿਆਨੀ ਹਰਨਾਮ ਸਿੰਘ ਪੁੱਤ੍ਰ ਰਣ ਸਿੰਘ ਤਰਖਾਣ, ਪਿੰਡ ਦਿਆਲ ਪੁਰੇ ਦੇ ਬੇਲਾ ਸਿੰਘ ਅਤੇ ਬਾਲ ਸਿੰਘ, ਬੁਧ ਸਿੰਘ, ਪੰਜਾਬ ਸਿੰਘ, ਮਤਾਬ ਸਿੰਘ ਚਾਰੇ ਸਕੇ ਭਾਈ, ਪਿੰਡ ਦੀਵੇ ਦੇ ਲਹਿਣਾ ਸਿੰਘ ਲੰਬੜਦਾਰ, ਸ਼ਮਸ਼ੇਰ ਸਿੰਘ ਅਤੇ ਭਾਗ ਸਿੰਘ, ਭੱਮਦੀ ਦਾ ਮੇਘ ਸਿੰਘ ਪੁਤ੍ਰ ਬੀਰ ਸਿੰਘ, ਦੋਦਪੁਰੇ ਦਾ ਸੁੰਦਰ ਸਿੰਘ ਪੁਤਰ ਮੀਹਾਂ, ਪਿੰਡ ਬੂਥ ਗੜ੍ਹ ਦਾ ਲਾਲ ਸਿੰਘ ਪੁਤ੍ਰ ਬਹਾਲੀ, ਖੰਨੇ ਦੇ ਖੜਕ ਸਿੰਘ ਝੀਊਰ, ਬਸਾਵਾ ਸਿੰਘ ਜੱਟ, ਦੀਵਾਨ ਸਿੰਘ ਝੀਊਰ, ਅਤਰ ਸਿੰਘ ਜਟ, ਜੈਮਲ

ਸਿੰਘ ਦੁਕਾਨਦਾਰ, ਕੋਟਲਾ ਅਜਨੇਰ ਦਾ ਜਾਗੀਰ-
ਦਾਰ ਬਿਸ਼ਨ ਸਿੰਘ ਪੁਤ੍ਰ ਭੂਪ ਸਿੰਘ, ਫੇਜਗੜ੍ਹ ਦਾ
ਲੱਖਾ ਸਿੰਘ ਤਰਖਾਨ, ਪਿੰਡ ਸ਼ਹਾਬਪੁਰੇ ਦਾ ਬੁਧ
ਸਿੰਘ, ਪਿੰਡ ਸੇਹ ਦੇ ਮਸਤਾਨ ਸਿੰਘ, ਸੰਗਤ
ਸਿੰਘ, ਦਯਾ ਸਿੰਘ ਬੋਣੇ, ਅਤੇ ਬਧਾਵਾ ਸਿੰਘ
ਅਤੇ ਬਿਸ਼ਨ ਸਿੰਘ ਤਰਖਾਣ, ਪਿੰਡ ਹਰਗਣਾਂ ਦਾ
ਮਾਨ ਸਿੰਘ, ਪਿੰਡ ਗੈਡੂਆਂ ਦੇ ਵਜ਼ੀਰ ਸਿੰਘ ਤੇ
ਜਵਾਹਰ ਸਿੰਘ ਸਭ ਮੁਢਲੀ ਕਤਾਰ ਦੇ ਕੂਕੇ ਸਨ
ਜੋ ਵਦੇਸ਼ੀ ਹਕੂਮਤ ਨੂੰ ਹਿੰਦੁਸਤਾਨ ਵਿਚੋਂ ਕਢਣਾ
ਧਰਮ ਸਮਝਦੇ ਸਨ । ਥਾਨੇ ਸ਼ਹਿਣੇ ਦੇ ਪਿੰਡ
ਰਾਏਸਰ ਦੇ ਉੱਤਮ ਸਿੰਘ, ਭਗਵਾਨ ਸਿੰਘ,
ਦੀਦਾਰ ਸਿੰਘ ਅਤੇ ਕਾਬਲ ਸਿੰਘ, ਪਿੰਡ ਚੀਮਨੇ
ਦੇ ਮਲੂਕ ਸਿੰਘ, ਅਤੇ ਪਰਤਾਪ ਸਿੰਘ, ਪਿੰਡ ਭੋਤਨੇ
ਦੇ ਚੈਂਚਲ ਸਿੰਘ ਅਤੇ ਨਥਾ ਸਿੰਘ, ਪਿੰਡ ਬਖਤ-
ਗੜ੍ਹ ਦੇ ਨਧਾਨ ਸਿੰਘ ਅਤੇ ਕਰਮ ਸਿੰਘ ਅਤੇ
ਪਿੰਡ ਸ਼ੈਹਣੇ ਦਾ ਦਸੌਂਧਾ ਸਿੰਘ ਤਰਖਾਣ ਸਰਕਾਰ
ਅੰਗਰੇਜ਼ੀ ਦੀ ਪੁਲੀਸ ਦੇ ਕਾਗਜ਼ਾਂ ਅਨੁਸਾਰ ਖਤਰ-
ਨਾਕ ਕਿਸਮ ਦੇ ਕੂਕੇ ਸਨ । ਥਾਨਾ ਦਾਖਾ ਦੇ
ਪਿੰਡ ਦਾਖਾ ਦਾ ਅਤਰ ਸਿੰਘ ਜੱਟ ਅਤੇ ਥਾਨਾ
ਜਗਰਾਉਂ ਦੇ ਪਿੰਡ ਕਮਾਲਪੁਰੇ ਦੇ ਗੁਲਾਬ ਸਿੰਘ
ਖਜ਼ਾਨ ਸਿੰਘ ਜੱਟ, ਪਿੰਡ ਛਜਾਵਾਲ ਦੇ ਸੋਭਾ ਸਿੰਘ
ਤਰਖਾਨ ਅਤੇ ਸਮੁੰਦ ਸਿੰਘ ਜੱਟ ਪੱਕੇ ਨਾਮਧਾਰੀ ਸਨ ।

ਵਡੇ ਕਾਓਂਕੇ, ਡੱਲਾ, ਮੱਲ੍ਹਾ, ਰਸੂਲਪੁਰ ਆਦਿ ਪਿੰਡਾਂ ਵਿਚ ਕਈ ਕਈ ਪੱਤੀਆਂ ਕੂਕਿਆਂ ਦੀਆਂ ਸਨ।

ਜ਼ਿਲਾ ਅੰਬਾਲਾ ਦੇ ਸੂਬਾ ਬਾਬਾ ਸੁਧ ਸਿੰਘ ਪਿੰਡ ਮੰਡੌਰ, ਪਿੰਡ ਸਢੌਰੇ ਦੇ ਨਾਇਬ ਸੂਬਾ ਹੀਰਾ ਸਿੰਘ ਮਧਰੂ ਅਤੇ ਸੂਬਾ ਹੀਰਾ ਸਿੰਘ ਲੰਬੂ, ਕੋਟ ਕਛਵੇ ਦਾ ਅਤਰ ਸਿੰਘ ਜਾਗੀਰਦਾਰ ਜੋ ਅਵਧ ਪੁਲੀਸ ਵਿਚ ਇੰਨਸਪੈਕਟਰ ਸੀ ਅਤੇ ਪੇਨਸ਼ਨ ਲੈਂਦਾ ਸੀ, ਚੁਨੀਂ ਕਲਾਂ ਦਾ ਹੀਰਾ ਸਿੰਘ, ਝਾੜਮੜੀ ਦਾ ਦਲ ਸਿੰਘ ਲੰਬੜਦਾਰ, ਬਾਲੀਆਂ ਦਾ ਦਯਾ ਸਿੰਘ ਅਤੇ ਸ਼ਹਿਰ ਅੰਬਾਲੇ ਦਾ ਭਾਈ ਮਸਤਾਨ ਸਿੰਘ ਠਠੇਰਾ ਨਾਮਧਾਰੀਆਂ ਦੇ ਆਗੂ ਸਨ । ਜ਼ਿਲਾ ਸਰਸਾ ਯਾ ਹਿਸਾਰ ਦੇ ਪਿੰਡ ਥਰਾਜਵਾਲਾ ਥਾਨਾ ਰੋੜੀ ਦੇ ਬਾਬਾ ਖੁਸ਼ਹਾਲ ਸਿੰਘ ਜੀ ਨਾਮਧਾਰੀ ਆਗੂ ਸਨ । ਇਹ ਬੜੇ ਹੀ ਦਯਾਵਾਨ ਅਤੇ ਪੁਨ-ਦਾਨ ਕਰਨ ਵਾਲੇ ਪੁਰਸ਼ ਸਨ । ਇਨ੍ਹਾਂ ਦਾ ਪਟਿਆਲਾ ਅਤੇ ਨਾਭਾ ਦੀ ਰਿਆਸਤਾਂ ਦੇ ਨਾਮ-ਧਾਰੀਆਂ ਨਾਲ ਗੂੜਾ ਸੰਬੰਧ ਸੀ ।

ਜਿਉਂ ਜਿਉਂ ਲੋਕੀ ਅੰਮ੍ਰਤ ਛਕਕੇ ਨਾਮਧਾਰੀ ਬਣਦੇ ਗਏ, ਪੁਰਾਣੇ ਵਹਿਮਾਂ, ਭਰਮਾਂ ਨੂੰ ਛਡਕੇ ਗੁਰਬਾਣੀ ਦੇ ਪਾਠ ਅਤੇ ਗੁਰ ਸਿਖੀ ਦੀ ਰਹੁਰੀਤ ਵਲ ਝੁਕਦੇ ਚਲੇ ਗਏ । ਕਈ ਪਿੰਡ ਵਿਚ ਨਾਮ-ਧਾਰੀਆਂ ਨੇ ਆਪਣੇ ਵਡੇ ਵਡੇਰੇ, ਜਠੇਰਿਆਂ ਦੀਆਂ

ਸਮਾਧਾਂ ਤੇ ਮੜ੍ਹੀਆਂ ਜਿਨ੍ਹਾਂ ਨੂੰ ਉਹ ਵਿਆਹ ਸਮੇਂ ਪੂਜਦੇ ਅਤੇ ਜਿਨ੍ਹਾਂ ਦੇ ਨਾਮ ਦੀਆਂ ਥੇਈਆਂ ਰਖਦੇ ਸਨ, ਉਕਾ ਹੀ ਢਾ ਦਿਤੀਆਂ । ਮਾਤਾਰਾਣੀਆਂ, ਬੀਬੜੀਆਂ ਦੀਆਂ ਮੜ੍ਹੀਆਂ ਭੀ ਸਾਫ ਕਰ ਦਿਤੀਆਂ । ਬਾਹਮਣਾਂ ਦੀ ਹਜ਼ਾਰਾਂ ਸਾਲਾਂ ਦੀ ਮਾਨਸਿਕ ਅਤੇ ਹਾਰਦਿਕ ਗੁਲਾਮੀ ਹੇਠ ਦਬੇ ਹੋਏ ਪੇਂਡੂ ਲੋਕ ਭਜਨ ਬੰਦਗੀ ਕਰਕੇ ਅਤੇ ਗੁਰਬਾਣੀ ਦੀ ਸਿਖਿਆ ਲੈਕੇ ਉਠਣ ਲਗੇ ।

ਨਾਮਧਾਰੀ ਸਿੰਘ ਬਣਕੇ ਆਪਣੇ ਆਪਣੇ ਪਿੰਡਾਂ ਵਿਚੋਂ ਸਖੀ ਸਰਵਰ ਸੁਲਤਾਨ ਦੇ ਪੀਰ ਖਾਨੇ, ਮੁਸਲਮਾਨਾਂ ਫਕੀਰਾਂ ਦੀਆਂ ਖਾਨਕਾਹਾਂ, ਜਿਥੇ ਜਾਕੇ ਲੋਕੀ ਮੁਰਾਦਾਂ ਮੰਗਦੇ, ਵੀਰਵਾਰ ਨੂੰ ਰੋਟ ਅਤੇ ਚੂਰਮੇ ਵੰਡਦੇ, ਭਰਾਈਆਂ ਤੋਂ ਢੋਲ ਬਜਵਾਕੇ ਧਮਾਲਾਂ ਪਵਾਂਵਦੇ ਲੋਕਾਂ ਨੇ ਚੁਕਣੇ ਸ਼ੁਰੂ ਕਰ ਦਿਤੇ । "ਢੈਂਦੀ ਦੀਹਨੀ ਐਂ ਮਜ਼ਾਰ ਢੈਂਦੀ ਦੀਹਨੀ ਐਂ" ਕੂਕਿਆਂ ਦਾ ਉਨ੍ਹਾਂ ਸਮਿਆਂ ਦਾ ਗੜਗਜ ਬੋਲਾ ਸੀ । ਹਿਠਾੜ ਸਤਲੁਜ ਦੇ ਅਲਾਕਿਆਂ ਵਿਚ ਮੁਗ਼ਲ ਰਾਜ ਸਮੇਂ ਮੁਸਲਮਾਨ ਸੂਬੇਦਾਰਾਂ ਅਤੇ ਹਾਕਮਾਂ ਨੇ ਅਲਾਕਿਆਂ ਵਿਚ ਕਾਲੀਪੋਸ਼ ਅਤੇ ਮਦਾਰੀ ਫਕੀਰ ਮੰਗਤੇ ਮੁਕੱਰਰ ਕੀਤੇ ਹੋਏ ਸਨ । ਜੱਟਾਂ ਦੇ ਤੱਪਿਆਂ ਦੇ ਮੋਹੜੀ ਰਾਡ ਪਿੰਡਾਂ ਵਿਚ ਮੁਸਲਮਾਨ ਸੱਕੇ ਹਲਾਲ ਕੀਤੇ ਹੋਏ ਬਕਰਿਆਂ ਦੀਆਂ ਖੱਲਾਂ ਦੀਆਂ

ਮਸ਼ਕਾਂ ਨਾਲ ਘਰੀਂ ਜਾ ਕੇ ਸਾਊਆਂ ਦੇ ਘੜਿਆਂ ਵਿਚ ਪੀਣ ਵਾਲਾ ਪਾਣੀ ਭਰਦੇ। ਚੰਮ ਦੇ ਬੋਕਿਆਂ ਨਾਲ ਖੂਹਾਂ ਵਿਚੋਂ ਪਾਣੀ ਕਢਦੇ। ਕਾਲੀਪੋਸ਼ ਸਵੇਰੇ ਹੀ ਆਕੇ ਸਾਰੇ ਪਿੰਡ ਦੀਆਂ ਗਲੀਆਂ ਵਿਚ ਮੁਸਲਮਾਨੀ ਕਲਾਮ ਪੜ੍ਹਦੇ ਫਿਰਦੇ ਅਤੇ ਮਦਾਰੀ ਮੰਗਤੇ ਹਰ ਸ਼ਾਮ ਨੂੰ ਹਰ ਘਰ ਜਾ ਕੇ "ਯਾ ਰਬ ਫਜ਼ਲ" ਕਹਿਕੇ ਰੋਟੀਆਂ ਮੰਗਦੇ। ਨਾਲ ਦੀ ਨਾਲ ਹੀ ਇਹ ਲੋਕ ਰਈਅਤ ਦੀਆਂ ਖਬਰਾਂ ਭੀ ਮੁਸਲਮਾਣ ਹਾਕਮਾਂ ਤਕ ਪਹੁੰਚਾਇਆ ਕਰਦੇ ਸਨ। ਨਾਮਧਾਰੀ ਬਣਕੇ ਲੋਕਾਂ ਨੇ ਕਾਲੀਪੋਸ਼ਾਂ ਅਤੇ ਮੰਗਤੇ ਮੁਸਲਮਾਨ ਫਕੀਰਾਂ ਦਾ ਪਿੰਡਾਂ ਵਿਚ ਵੜਨਾ ਬੰਦ ਕਰ ਦਿਤਾ। ਮੁਸਲ-ਮਾਨ ਸੱਕਿਆਂ ਨੂੰ ਘਰੀਂ ਪਾਣੀ ਭਰਨੋਂ ਹਟਾਕੇ ਲੋਹੇ ਦੇ ਡੋਲਾਂ ਦਾ ਪਾਣੀ ਪੀਣਾ ਸ਼ੁਰੂ ਕਰ ਦਿਤਾ। ਇਸ ਨਾਲ ਮੁਸਲਮਾਨ ਮੰਗਤਿਆਂ, ਵੇਹਲੜਾਂ ਦਾ ਇਹ ਟੋਲਾ ਭੀ ਨਾਮਧਾਰੀਆਂ ਦੇ ਖਲਾਫ ਹੋ ਗਿਆ। ਬ੍ਰਾਹਮਣਾਂ ਤੇ ਨਾਮਧਾਰੀਆਂ ਦਾ ਮੁੱਢ ਤੋਂ ਹੀ ਇੱਟ ਖੜਕਾ ਰਹਿੰਦਾ ਸੀ। ਨਾਮਧਾਰੀ ਬਾਹਮਣਾਂ ਨੂੰ ਖਜੌਣ ਖਾਤਰ ਇਹ ਗਾਇਆ ਕਰਦੇ ਸਨ। "ਗਈ ਬਾਹਮਣਾ ਤੇਰੇ ਖੀਰ ਹੱਥਾਂ 'ਚੋਂ। ਅੱਗੇ ਤਾਂ ਮਿਲਦੀਆਂ ਖੱਦਰ ਚੌਸੀਆ, ਹੁਣ ਨ ਮਿਲਦੀ ਲੀਰ ਬਾਹਮਣਾ।" ਹੁਕਾ ਪੀਣੇ ਬਾਹਮਣਾਂ ਨੂੰ ਨਾਮਧਾਰੀ ਗਧੀ ਚੁੰਘ ਅਤੇ ਮਾਸ ਖਾਣ ਵਾਲਿਆਂ ਨੂੰ ਕੱਟੇ ਖਾਣੇ ਕਿਹਾ

ਕਰਦੇ ਸਨ । ਮੰਗਤਿਆਂ ਫਕੀਰਾਂ, ਬਾਹਮਣਾਂ ਅਤੇ ਪਿੰਡਾਂ ਦੇ ਆਪਸ ਵਿਚ ਵੈਰ ਕੱਢਣ ਵਾਲਿਆਂ ਨੇ ਮੜ੍ਹੀਆਂ ਮਜ਼ਾਰਾਂ ਢਾਹੁਣ ਵਾਲੀ ਗੱਲ ਨੂੰ ਨਾਮਧਾਰੀ ਸਿੰਘਾਂ ਦੇ ਵਿਰੁਧ ਵਰਤਿਆ। ਪੁਲਸ ਦੇ ਅਫਸਰ ਭੀ ਨਿਤ ਨਿਤ ਨਾਮਧਾਰੀਆਂ ਦੇ ਖਿਲਾਫ ਤਫਤੀਸ਼ਾਂ ਕਰਨ ਤੋਂ ਤੰਗ ਆਏ ਬੈਠੇ ਸਨ, ਸੋ ਉਨ੍ਹਾਂ ਨੂੰ ਭੀ ਨਾਮਧਾਰੀਆਂ ਦੇ ਖਿਲਾਫ ਗੁਸਾ ਕੱਢਣ ਦਾ ਸੋਹਣਾ ਮੌਕਾ ਲਗਾ । ਪਿੰਡ ਖਟੜੇ, ਠਾਣਾ ਡੇਹਲੋਂ ਜ਼ਿਲਾ ਲੁਧਿਆਣਾ ਦੇ ਨਾਮਧਾਰੀਆਂ ਨੇ ਆਪਣੇ ਜਠੇਰਿਆਂ ਦੀਆਂ ਮੜ੍ਹੀਆਂ ਢਾਹ ਦਿਤੀਆਂ। ਏਥੋਂ ਦੇ ਬਾਹਮਣਾਂ ਨਾਲ ਇਕ ਵਾਰੀ ਪਹਿਲੋਂ ਭੀ ਨਾਮਧਾਰੀਆਂ ਦੀ ਲੜਾਈ ਹੋ ਪਈ ਸੀ । ਬਾਹਮਣਾਂ ਨੇ ਪੁਲੀਸ ਵਿਚ ਸ਼ਕਾਇਤ ਕੀਤੀ। ਮੁਕੱਦਮਾ ਚਲਿਆ । ਕੂਕਿਆਂ ਨੇ ਸਾਫ ਸਾਫ ਬਿਆਨ ਦਿਤੇ, ਕਿ ਹੁਣ ਉਹ ਕੂਕੇ ਬਣ ਗਏ ਹਨ ਅਤੇ ਹੁਣ ਆਪਣੇ ਜਠੇਰਿਆਂ ਦੀਆਂ ਮੜੀਆਂ ਨੂੰ ਨਹੀਂ ਮੰਨਦੇ। ਪਰ ਫੇਰ ਭੀ ਚਾਰ ਕੂਕਿਆਂ ਖਜ਼ਾਨ ਸਿੰਘ, ਕਾਹਨ ਸਿੰਘ, ਵਸਾਵਾ ਸਿੰਘ ਅਤੇ ਬਹਾਦੁਰ ਸਿੰਘ ਨੂੰ ਛੇ ਛੇ ਮਹੀਨੇ ਕੈਦ ਤੇ ਦਸ ਦਸ ਰੁਪਏ ਜੁਰਮਾਨਾ ਯਾ ਇਕ ਇਕ ਮਹੀਨਾ ਹੋਰ ਕੈਦ ਦੀਆਂ ਸਜ਼ਾਵਾਂ ਹੋਈਆਂ । ਪਿੰਡ ਭਮੱਦੀ ਥਾਨਾ ਖੰਨਾ ਦੇ ਮੇਘ ਸਿੰਘ, ਸ਼ੇਰ ਸਿੰਘ, ਜੋਤਾ ਸਿੰਘ ਅਤੇ

ਗੁਲਾਬ ਸਿੰਘ ਮਜ਼ਹਬੀ ਨੇ ਆਂਪਣੇ ਪਿੰਡ ਵਿਚ ਇਕ ਮੜ੍ਹੀ ਤੇ ਪੀਰ ਖਾਨਾ ਢਾਹ ਦਿਤੇ। ਲੁਧਿਆਣੇ ਦੇ ਡਿਪਟੀ ਕਮਿਸ਼ਨਰ ਅਗੇ ਸਚ ਸਚ ਕਹਿ ਦਿਤਾ ਕਿ ਮੜ੍ਹੀ ਤੇ ਪੀਰ ਖਾਨਾ ਉਨ੍ਹਾਂ ਦੇ ਬਜੁਰਗਾਂ ਨੇ ਬਣਾਏ ਸਨ, ਪਰ ਹੁਣ ਉਹ ਇਨ੍ਹਾਂ ਨੂੰ ਨਹੀਂ ਪੂਜਦੇ। ਸੋ ਢਾਹ ਦਿਤੇ ਹਨ। ਇਨ੍ਹਾਂ ਨੂੰ ਭੀ ਛੇ ਛੇ ਮਹੀਨੇ ਕੈਦ ਅਤੇ ਦਸ ਦਸ ਰੁਪਏ ਜੁਰਮਾਨਾ ਯਾ ਇਕ ਇਕ ਮਹੀਨਾ ਹੋਰ ਕੈਦ ਦੀ ਸਜ਼ਾ ਹੋਈ। ਸੰਨ ੧੮੬੬ ਅਤੇ ੧੮੬੭ ਵਿਚ ਇਸ ਕਿਸਮ ਦੀਆਂ ਕਈ ਵਾਰਦਾਤਾਂ ਲਾਹੌਰ, ਅੰਮ੍ਰਿਤਸਰ, ਗੁਰਦਾਸਪੁਰ ਅਤੇ ਗੁਜਰਾਂਵਾਲੇ ਦੇ ਜ਼ਿਲਿਆਂ ਵਿਚ ਹੋਈਆਂ। ਨਾਮਧਾਰੀਆਂ ਨੂੰ ਜੁਰਮਾਨੇ ਅਤੇ ਕੈਦਾਂ ਹੋਈਆਂ। ਪਰ ਜਦ ਨਾਮਧਾਰੀਆਂ ਨੇ ਇਹ ਦੇਖਿਆ ਕਿ ਧਰਮ ਤੇ ਚਲਦਿਆਂ ਭੀ ਆਪਣੀ ਮਰਜੀ ਕਰਨ ਨਾਲ ਬਾਹਮਣਾਂ, ਮੰਗਤਿਆਂ, ਵੇਹਲੜਾਂ, ਪੀਰ ਖਾਨਿਆਂ ਦੇ ਮਜੌਟਾਂ ਅਤੇ ਵਦੇਸ਼ੀ ਸਰਕਾਰ ਦੇ ਕਰਮਚਾਰੀਆਂ ਨੂੰ ਉਨ੍ਹਾਂ ਦੇ ਖਿਲਾਫ ਗੁਸਾ ਕੱਢਣ ਦਾ ਮੌਕਾ ਮਿਲਦਾ ਹੈ, ਤਦ ਉਹ ਐਸਾ ਕਰਨ ਤੋਂ ਬੰਦ ਹੋ ਗਏ।

# ਸਿੱਖੀ ਪ੍ਰਚਾਰ ਦੇ ਦੂਸਰੇ ੪ ਸਾਲ ਸੰਨ ੧੮੬੭ ਤੋਂ ੧੮੭੧

ਸੰਨ ੧੮੬੭ ਦੇ ਪਿਛੋਂ ਦੇ ੪ ਸਾਲ ਗੁਰੂ ਰਾਮ ਸਿੰਘ ਜੀ ਨੇ ਦੌਰੇ ਕਰਕੇ ਪੰਜਾਬ ਦੇ ਜ਼ਿਲਿਆਂ ਅੰਬਾਲਾ, ਲੁਧਿਆਣਾ, ਫੀਰੋਜ਼ਪੁਰ, ਸਿਖ ਰਿਆਸਤਾਂ ਦੇ ਇਲਾਕਿਆਂ, ਹੁਸ਼ਿਆਰ ਪੁਰ, ਜਲੰਧਰ, ਅੰਮ੍ਰਿਤਸਰ, ਗੁਰਦਾਸ ਪੁਰ, ਸਿਆਲਕੋਟ ਅਤੇ ਗੁਜਰਾਂਵਾਲਾ ਵਿਚ ਅੰਮ੍ਰਤ ਛਕਾਣ, ਸਿਖੀ ਫੈਲਾਣ ਅਤੇ ਸਮਾਜਕ ਕੁਰੀਤੀਆਂ ਦਾ ਸੁਧਾਰ ਕਰਨ ਵਿਚ ਲਗਾਏ। ਨਾਮਧਾਰੀਆਂ ਦੀ ਹਥ ਲਿਖੀਆਂ ਅਣ ਛਪੀਆਂ ਪੁਸਤਕਾਂ ਵਿਚ ਆਪ ਜੀ ਦੇ ਇਨ੍ਹਾਂ ਦੌਰਿਆਂ ਦਾ ਜ਼ਿਕਰ ਵਿਸਥਾਰ ਨਾਲ ਕੀਤਾ ਹੋਇਆ ਹੈ, ਅਤੇ ਜੇ ਇਸ ਨੂੰ ਤਰਤੀਬ ਦੇ ਕੇ ਸੰਮਤ ਵਾਰ ਲਿਖ ਦਿਤਾ ਜਾਏ, ਤਾਂ ਇਤਿਹਾਸਕ ਨੁਕਤੇ ਨਾਲ ਇਹ ਪੰਜਾਬ ਦੀ ਸਮਾਜਕ ਜ਼ਿੰਦਗੀ ਦੇ ਇਤਿਹਾਸ ਲਈ ਵਡਮੁਲਾ ਮਸਾਲਾ ਹੋਵੇਗਾ।

ਸੰਨ ੧੮੬੮ ਵਿਚ ਪਰਚਾਰ ਕਰਦੇ ਹੋਏ ਗੁਰੂ ਰਾਮ ਸਿੰਘ ਜੀ ਦੀਵਾਲੀ ਦੇ ਮੌਕੇ ਤੇ ਅੰਮ੍ਰਿਤਸਰ ਪਹੁੰਚੇ। ਲਾਹੌਰ ਵਿਚ ਦੀ ਲੰਘਦੇ ਹੋਏ ਸੰਮਤ ੧੯੨੫ ਦੀ ਮਾਘੀ ਆਪ ਜੀ ਨੇ ਬਾਬੇ ਜਮੀਅਤ ਸਿੰਘ ਹੋਰਾਂ ਪਾਸ ਪਿੰਡ ਗਿੱਲ ਜ਼ਿਲਾ

ਸਿਆਲਕੋਟ ਵਿਚ ਕੀਤੀ। ਆਪ ਜੀ ਨੇ ਇਸ ਸੰਮਤ ਦਾ ਹੋਲਾ ਜੋ ਮਾਰਚ ੧੯੬੯ ਵਿਚ ਸੀ; ਮਾਨਾਂ ਵਾਲੇ ਦੇ ਸਰਦਾਰ ਹੀਰਾ ਸਿੰਘ ਅਤੇ ਸਰਦਾਰ ਬੁਧ ਸਿੰਘ ਦੇ ਪਿੰਡ ਕੀਤਾ। ਪਿੰਡ ਮਾਨਾਂ ਵਾਲੇ ਦਾ ਹੋਲਾ ਨਾਮਧਾਰੀ ਇਤਿਹਾਸ ਦਾ ਇਕ ਬਹੁਤ ਮਸ਼ਹੂਰ ਮੇਲਾ ਹੈ। ਸਰਦਾਰ ਲਹਿਣਾ ਸਿੰਘ ਘਰਜਾਖੀਆ ਜਿਸ ਦੇ ਘਰ ਜਰਨੈਲ ਹਰੀ ਸਿੰਘ ਜੀ ਨਲੂਏ ਦੀ ਪੁਤ੍ਰੀ ਸੀ, ਨਾਮਧਾਰੀ ਸਜਾਇਆ। ਨਲੂਆ ਖਾਨਦਾਨ ਨਾਲ ਗੁਰੂ ਰਾਮ ਸਿੰਘ ਜੀ ਦਾ ਗੂੜ੍ਹਾ ਸਬੰਧ ਹੋ ਗਿਆ। ਸਰਦਾਰ ਹਰੀ ਸਿੰਘ ਨਲੂਏ ਦਾ ਪੁਤ੍ਰ ਮੋਤੀ ਸਿੰਘ ਨੈਪਾਲ ਰਾਜ ਦੀਆਂ ਫੌਜਾਂ ਵਿਚ ਅਜੀਟਨ ਸੀ। ਏਥੇ ਹੀ ਆਪ ਜੀ ਨੇ ਫਰਮਾਇਆ ਸੀ, ਕਿ ਮੈਂ ਸਿਰਫ ਢਾਈ ਸਿਖ ਦੇਖੇ ਹਨ। ਸਰਦਾਰ ਲਹਿਣਾ ਸਿੰਘ ਘਰਜਾਖੀਆ ਪੂਰਾ, ਬਾਬਾ ਜਮੀਅਤ ਸਿੰਘ ਕਾਹਨੇਵਾਲਾ ਪੂਰਾ ਅਤੇ ਬਾਬਾ ਜਮੀਅਤਸਿੰਘ ਗਿਲਾਂ ਵਾਲਾ ਅੱਧਾ। ਏਥੇ ਹੀ ਮਹਾਰਾਜਾ ਰਣਜੀਤ ਸਿੰਘ ਦੇ ਪਸ਼ਾਵਰ ਦੇ ਗਵਰਨਰ ਸਰਦਾਰ ਮੀਹਾਂ ਸਿੰਘ ਦਾ ਭਤੀਜਾ ਤਾਰਾ ਸਿੰਘ ਪਿੰਡ ਮਿਸਰੀਮੀਣੇ ਵਾਲਾ ਆਪ ਜੀ ਦੇ ਹਥੋਂ ਅੰਮ੍ਰਿਤ ਛਕਕੇ ਨਾਮਧਾਰੀ ਸਜਿਆ। ਕੋਟ ਸ਼ੇਰੇ ਵਾਲੀ ਮਾਈ ਭਾਗਣ ਆਪ ਜੀ ਨੂੰ ਆਪਣੇ ਪਿੰਡ ਲੈ ਗਈ ਅਤੇ ਭੰਡਾਰਾ ਕੀਤਾ। ਸੰਨ ੧੯੬੯ ਦੀ ਸਰਕਾਰੀ

ਰੀਪੋਰਟ ਅਨੁਸਾਰ ਗੁਜਰਾਂ ਵਾਲੇ ਦੇ ਇਲਾਕੇ ਦ ਲੋਕੀ ਨਾਮਧਾਰੀ ਬਣ ਰਹੇ ਸਨ । ਸਰਕਾਰੀ ਕਰਮਚਾਰੀਆਂ ਦੀ ਇਸ ਸਾਲ ਦੀ ਰੀਪੋਰਟ ਵਿਚ ਬੜੀਆਂ ਹੀ ਕੌੜੀਆਂ ਜਿਹੀਆਂ ਗਲਾਂ ਲਿਖਕੇ ਨਤੀਜੇ ਕਢੇ ਗਏ ਹਨ । ਲਿਖਿਆ ਹੈ ਕਿ ਲੋਕੀ ਇਸ ਸਾਲ ਨਾਮਧਾਰੀ ਨਹੀਂ ਬਣ ਰਹੇ ਜਿਹੜਾ ਅਸਲੀਅਤ ਤੋਂ ਉਕਾ ਹੀ ਦੂਰ ਹੈ । ਜਿਸ ਬੀਬੀ ਚੰਦੋ ਨੂੰ ਸਰਕਾਰੀ ਅਫਸਰਾਂ ਨੇ ਪ੍ਰਚਾਰਕ ਲਿਖਿਆ ਹੈ, ਅਸਲ ਵਿਚ ਉਹ ਸਿਰਫ ੧੫ ਸਾਲ ਦੀ ਲੜਕੀ ਸੀ । ਰੀਪੋਰਟ ਦੇ ਅਖੀਰ ਵਿਚ ਲਿਖਿਆ ਹੈ, ਕਿ ਸਰਕਾਰ ਨੂੰ ਨਾਮਧਾਰੀਆਂ ਤੇ ਨਿਗਰਾਨੀ ਰਖਣੀ ਚਾਹੀਦੀ ਹੈ, ਕਿਉਂਕਿ ਇਹ ਗਲ ਭੀ ਸੰਭਵ ਹੈ ਕਿ ਦਬੀ ਹੋਈ ਅਗਨੀ ਮੁੜ ਫੇਰ ਪ੍ਰਚੰਡ ਜਵਾਲਾ ਬਣ ਜਾਏ ।

ਨਾਮਧਾਰੀਆਂ ਦੀਆਂ ਇਕੱਤਰਤਾਵਾਂ ਤੇ ਪਾਬੰਦੀਆਂ ਢਿੱਲੀਆਂ ਹੋਵਣ ਪਿਛੋਂ ਕੂਕਿਆਂ ਨੇ ਆਪਣੇ ਆਪਣੇ ਇਲਾਕਿਆਂ ਵਿਚ ਮੇਲੇ ਯਾ ਦੀਵਾਨ ਲਗਾਵਣੇ ਸ਼ੁਰੂ ਕੀਤੇ । ਸੰਮਤ ੧੯੨੫ ਦੇ ਯਾ ਮਾਰਚ ੧੯੬੯ ਹੋਲੇ ਦੇ ਮੇਲੇ ਲਈ ਬਾਬਾ ਖੁਸ਼ਹਾਲ ਸਿੰਘ ਅਤੇ ਮਸਤਾਨ ਸਿੰਘ ਬਰਾਜਵਾਲੇ ਵਾਲਿਆਂ ਨੇ ਦੂਰ ਨੇੜੇ ਦੇ ਨਾਮਧਾਰੀ ਸਿੰਘਾਂ ਨੂੰ ਸਦੇ ਭੇਜ ਦਿਤੇ । ਮੁਕਤਸਰ, ਫਾਜ਼ਲਕਾ ਅਤੇ ਅਬੋਹਰ ਦੇ

ਇਲਾਕਿਆਂ ਦੀ ਨਵੀਂ ਬੰਦੋਬਸਤ ਹੋ ਰਹੀ ਸੀ। ਮੋਗੇ, ਬਠਿੰਡੇ, ਫਰੀਦਕੋਟ ਦੇ ਇਲਾਕਿਆਂ ਦੇ ਕੇਸਾਂ ਵਾਲੇ ਜਟ, ਮੁਸਲਮਾਨ ਬੋਦਲਿਆਂ, ਵਟੂਆਂ ਖੋਖਰਾਂ, ਬਾਗੜੀਏ ਬਿਸ਼ਨੋਈਆਂ, ਜਾਟਾਂ ਆਦਿ ਤੋਂ ਚਾਰ ਆਨੇ ਤੋਂ ਲੈ ਕੇ ਇਕ ਰੁਪਿਆ ਬਿਘਾ ਬੈਅ ਜ਼ਮੀਨਾਂ ਖਰੀਦ ਰਹੇ ਸਨ । ਜ਼ਮੀਨਾਂ ਬਰਾਨੀ ਸਨ। ਹਾੜੀ, ਸੌਣੀ ਦੀਆਂ ਫਸਲਾਂ ਮੀਂਹ ਪੈਣ ਤੇ ਹੋ ਜਾਂਦੀਆਂ ਸੀ । ਦੂਰ ਦੂਰ ਤਕ ਟਿਬੇ ਹੀ ਟਿਬੇ ਚਲੇ ਜਾਂਦੇ ਸਨ । ਪ੍ਰਬੰਧ ਇਹ ਰਖਿਆ ਹੋਇਆ ਸੀ ਕਿ ਇਕ ਟੱਬਰ ਦੇ ਕੁਝ ਜੀ ਪਿਛਲੇ ਪਿੰਡ ਰਹਿੰਦੇ ਅਤੇ ਕੁਝ ਅਗਲੇ ਪਿੰਡ ਚਲੇ ਜਾਂਦੇ। ਕਈ ਕਈ ਪਿੰਡਾਂ ਦੇ ਲੋਕੀ ਚੋਰੀ, ਧਾੜਿਆਂ ਤੋਂ ਡਰਦੇ ਕਠੇ ਹੋ ਕੇ ਤੁਰਦੇ । ਥਰਾਜਵਾਲੇ ਦੇ ਹੋਲੇ ਦੀਆਂ ਖਬਰਾਂ ਸੁਣਕੇ ਆਲੇ ਦੁਆਲੇ ਦੇ ਬਹੁਤ ਸਾਰੇ ਨਾਮਧਾਰੀ ਸਿੰਘ ਅਤੇ ਉਨ੍ਹਾਂ ਦੇ ਸੰਗੀ ਸਾਥੀ ਮੁਕਤਸਰ ਤੋਂ ਪਰੇ ਪਿੰਡ ਰੁਪਾਣੇ ਕਠੇ ਹੋ ਗਏ। ਨਵੀਆਂ ਨਵੀਆਂ ਅਬਾਦੀਆਂ ਸਨ । ਸਾਰੇ ਜਟ ਸਿਖ ਪੁਰਾਣੇ ਮੁਸਲਮਾਨ ਵਸਨੀਕਾਂ ਦੇ ਮੁਕਾਬਲੇ ਤੇ ਕਠੇ ਰਹਿੰਦੇ ਸਨ ਅਤੇ ਇਕ ਦੂਜੇ ਦਾ ਦੁਖ ਵਟੌਂਦੇ ਸਨ। ਜਿਥੇ ਕਿਤੇ ਮੁਸਲਮਾਨ ਕੱਠੇ ਹੋਕੇ ਝੁਗੀਆਂ ਉਜਾੜਨ ਯਾ ਧਿੰਗੋ ਜ਼ੋਰੀ ਪਸ਼ੂ ਖੋਹ ਕੇ ਲਜਾਣ ਦੀ ਜ਼ੋਰਾ-ਵਰੀ ਕਰਨ ਦੀ ਕੋਸ਼ਸ਼ ਕਰਦੇ, ਸਾਰੇ ਕੱਠੇ ਹੋਕੇ

ਡਟਕੇ ਮੁਕਾਬਲਾ ਕਰਦੇ। ਬਹੁਤੀਆਂ ਥਾਵਾਂ ਤੇ ਨਵੇਂ ਸਿਖ ਅਬਾਦਕਾਰਾਂ ਅਤੇ ਪੁਰਾਣੇ ਮੁਸਲਮਾਨ ਵਸਨੀਕਾਂ ਦੀਆਂ ਆਪਸ ਵਿਚ ਲੜਾਈਆਂ ਹੁੰਦੀਆਂ ਰਹਿੰਦੀਆਂ। ਪਰ ਸਿਖ ਹਰ ਥਾਂ ਹੀ ਉਪਰਲੇ ਪਲੇ ਰਹਿੰਦੇ। ਜੇਹੜੇ ਨਾਮਧਾਰੀ ਬਣ ਗਏ ਸਨ, ਉਹ ਤਾਂ ਇਸ ਅਲਾਕੇ ਦੇ ਗਊਬੱਧ ਕਰਨ ਵਾਲੇ ਮੁਸਲਮਾਨਾਂ ਨੂੰ ਮੌਤ ਦੇ ਫ਼ਰਿਸ਼ਤੇ ਹੋਕੇ ਟੱਕਰਦੇ ਸਨ। ਇਨ੍ਹਾਂ ਅਲਾਕਿਆਂ ਦੇ ਸੋਢੀ ਗੁਰੂ ਨਾਮਧਾਰੀਆਂ ਦੇ ਕੁਦਰਤੀ ਤੌਰ ਤੇ ਹੀ ਖ਼ਿਲਾਫ ਸਨ। ਮੁਸਲਮਾਨ ਪੁਲਸ ਵਾਲੇ, ਪਟਵਾਰੀ, ਮੁਨਸ਼ੀ ਮਸੱਦੀ ਜਟ ਸਿਖਾਂ ਦੇ ਇਸ ਮੁਸਲਮਾਨਾਂ ਦੀ ਖਾਲਸ ਆਬਾਦੀ ਵਿਚ ਆਕੇ ਜ਼ਮੀਨਾਂ ਖਰੀਦਣ ਅਤੇ ਪਿੰਡ ਵਸਾਵਣ ਦੇ ਸਖਤ ਵਿਰੋਧੀ ਸਨ।

ਰੁਪਾਨੇ ਤੋਂ ਤਿਆਰ ਹੋਕੇ ਨਾਮਧਾਰੀਆਂ ਦਾ ਜੱਥਾ ਪਿੰਡ ਥਰਾਜਵਾਲੇ ਨੂੰ ਚਲ ਪਿਆ। ਮੁਸਲਮਾਨ ਥਾਨੇਦਾਰ ਦੀਵਾਨ ਬਖਸ਼, ਖਾਹ ਮਖਾਹ ਹੀ ਇਸ ਵਹੀਰ ਦੇ ਪਿਛੇ ਪਿਛੇ ਲਗ ਤੁਰਿਆ। ਦੋ ਕੁ ਦਿਨ ਤਾਂ ਵਹੀਰ ਦੇ ਸਿੰਘਾਂ ਨੇ ਉਸ ਨੂੰ ਕੁਝ ਨਾ ਕਿਹਾ, ਪਰ ਜਦ ਉਹ ਖੁਲ੍ਹਮ ਖੁਲ੍ਹਾ ਹੀ ਇਨ੍ਹਾਂ ਦੀ ਹੱਤਕ ਕਰਨ ਲਗਾ, ਤਦ ਜਥੇ ਦੇ ਆਗੂਆਂ ਨੇ ਉਸ ਨੂੰ ਬੜੇ ਠਰ੍ਹਮੇ ਨਾਲ ਸਮਝਾ-ਇਆ, ਕਿ ਉਹ ਥਰਾਜ ਵਾਲੇ ਹੋਲੇ ਦੇ ਮੇਲੇ

ਤੇ ਜਾ ਰਹੇ ਹਨ । ਇਸ ਤੇ ਭੀ ਉਹ ਸਿਰ ਹੀ ਚੜ੍ਹਦਾ ਗਿਆ । ਸੋ ਵਹੀਰ ਵਿਚੋਂ ਕੁਝ ਜੋਸ਼ੀਲੇ ਸਿੰਘਾਂ ਨੇ ਦੀਵਾਨ ਬਖਸ਼ ਨਾਲ ਉਹੀ ਕੀਤੀ, ਜੋ ਤੰਗ ਆਏ ਹੋਏ ਜੱਟ ਐਸੇ ਭੈੜੇ ਹਾਕਮਾਂ ਨਾਲ ਕਰਿਆ ਕਰਦੇ ਹਨ । ਠਾਨੇਦਾਰ ਨੇ ਅਫਸਰੀ ਰੋਹਬ ਵਿਚ ਆਕੇ ਛੇੜਖਾਨੀ ਕੀਤੀ । ਇਸ ਤੇ ਫਸਾਦ ਹੋ ਗਿਆ । ਉਸ ਨੇ ਤਲਵਾਰ ਚਲਾਉਣ ਦੀ ਸ਼ੇਖੀ ਮਾਰੀ । ਸਿੰਘਾਂ ਨੇ ਉਸ ਦੀ ਤਲਵਾਰ ਖੋਹ ਲਈ ਅਤੇ ਮੌਲਾ ਬਖਸ਼ ਨਾਲ ਦੀਵਾਨ ਬਖਸ਼ ਦੀ ਮੁਰੰਮਤ ਕਰ ਦਿਤੀ । ਉਸ ਦੇ ਘੋੜੇ ਨੂੰ ਇਕ ਦੋ ਸੋਟੇ ਮਾਰ ਕੇ ਪਿਛਾਂਹ ਨੂੰ ਭਜਾ ਦਿੱਤਾ । ਠਾਨੇਦਾਰ ਦੇ ਨਾਲ ਦਾ ਸਿਪਾਹੀ ਭੀ ਝਾੜ ਖਾ ਕੇ ਨਾਲ ਹੀ ਮੁੜ ਆਇਆ ।

ਦੀਵਾਨ ਬਖਸ਼ ਨੇ ਆਉਂਦਿਆਂ ਹੀ ਨਾਮਧਾਰੀਆਂ ਦੇ ਖਿਲਾਫ ਜ਼ਿਲੇ ਦੇ ਅਫਸਰਾਂ ਨੂੰ, ਸਰਕਾਰੀ ਅਫਸਰਾਂ ਨੂੰ ਮਾਰਨ, ਬਲਵਾ ਕਰਨ ਦੀ ਨੀਯਤ ਨਾਲ ਇਕੱਠੇ ਹੋਣ, ਸਰਕਾਰ ਵਾਲਾ ਦੀ ਹਕੂਮਤ ਦੇ ਖਿਲਾਫ ਨਾਅਰੇ ਲਾਉਣ ਅਤੇ ਹਕੂਮਤ ਨੂੰ ਨ ਮੰਨਣ ਦੇ ਜੁਰਮਾਂ ਦੇ ਭਾਗੀ ਹੋਣ ਦੀਆਂ ਰਪੋਰਟਾਂ ਭੇਜ ਦਿਤੀਆਂ ।

ਰਪੋਟ ਮਿਲਣ ਤੇ ਫੀਰੋਜ਼ਪੁਰ ਦਾ ਸੁਪਰਇਨ-ਟੈਂਡੈਂਟ ਪੁਲੀਸ ਮਿਸਟਰ ਟਰਟਨ ਸਮਿੱਥ ਅਤੇ

ਐਸਿਸਟੈਂਟ ਕਮਿਸ਼ਨਰ ਮਿਸਟਰ ਵੇਕਫੀਲਡ ਕੋਈ ੨੦ ਕੁ ਸਪਾਹੀ ਨਾਲ ਲੈ ਕੇ ਬਰਾਜਵਾਲੇ ਵਲ ਨੂੰ ਚਲ ਪਏ । ਘੋੜਸਵਾਰ ਪੁਲੀਸ ਭੀ ਨਾਲ ਹੀ ਸੀ । ੧ ਮਾਰਚ ਰਾਤ ਦੇ ਦੋ ਬਜੇ ਮੁਕਤਸਰ ਪਹੁੰਚੇ । ਸੋਢੀ ਮਾਨ ਸਿੰਘ ਅਤੇ ਉਸ ਦੇ ਭਾਈ ਨੇ ਸਾਹਿਬ ਬਹਾਦੁਰਾਂ ਨੂੰ ਆ ਸਲਾਮਾਂ ਕੀਤੀਆਂ, ਅਤੇ ਆਪਣੇ ਵਲੋਂ ਹਰ ਤਰ੍ਹਾਂ ਦੀ ਮੱਦਦ ਪੇਸ਼ ਕੀਤੀ ।

ਸਵੇਰ ਸਾਰ ਅੰਗਰੇਜ਼ ਅਫ਼ਸਰ ਅਤੇ ਪੁਲੀਸ ਦੇ ਸਪਾਹੀ ਥਰਾਜਵਾਲੇ ਵਲ ਨੂੰ ਚਲੇ । ਅਫ਼ਸਰਾਂ ਨੂੰ ਅਤੇ ਟੋਡੀਆਂ ਨੂੰ ਕੂਕਿਆਂ ਦੇ ਨਾਮ ਨਾਲ ਹੀ ਤਾਪ ਚੜ੍ਹ ਜਾਂਦੇ ਸਨ, ਸੋ ਥਰਾਜਵਾਲੇ ਤੋਂ ਉਰੇ ਹੀ ਵਿਉਂਤ ਇਹ ਬਣਾਈ ਗਈ ਕਿ ਪੁਲੀਸ ਨੂੰ ਪਿਛਾਂਹ ਰਖਿਆ ਜਾਵੇ, ਅਤੇ ਪੇਂਡੂਆਂ ਨੂੰ ਅਗਾਂਹ ਕਰਕੇ ਨਾਮਧਾਰੀਆਂ ਨੂੰ ਫੜਨ ਦੀਆਂ ਕੋਸ਼ਸ਼ਾਂ ਕੀਤੀਆਂ ਜਾਣ । ੨ ਬਜੇ ਸਾਰੀ ਪਾਰਟੀ ਥਰਾਜ-ਵਾਲੇ ਪਹੁੰਚੀ । ਇੰਨਸਪੈਕਟਰ ਕੁਤਬ ਸ਼ਾਹ, ਅੱਠ ਪੁਲੀਸ ਵਾਲੇ, ਬੰਦੋਬਸਤ ਦਾ ਸੁਪਰਇੰਨਟੈਂਡੈਂਟ ਅਲੀ ਮੌਲਾ ਇਹ ਸਾਰੇ ਪਿੰਡੋਂ ਬਾਹਰ ਅਫਸਰਾਂ ਦੇ ਪਹੁੰਚਣ ਦੀ ਉਡੀਕ ਕਰ ਰਹੇ ਸਨ ।

ਇੰਨਸਪੈਕਟਰ ਸਾਹਿਬ ਨੇ ਆਪਣੀ ਪਹਿਲੀ ਸਾਰੀ ਕਾਰਗੁਜ਼ਾਰੀ ਅੰਗਰੇਜ਼ ਅਫਸਰਾਂ ਨੂੰ ਸੁਣਾਈ

ਕਿਹਾ "ਕਿ ਫਿਦਵੀ ਨੇ ਹਜ਼ੂਰ ਦੇ ਆਵਣ ਤੋਂ ਪਹਿਲਾਂ ਫੂਲੇਵਾਲੀਏ ਕੂਕੇ ਮਲੂਕ ਸਿੰਘ ਰਾਹੀਂ ਬਾਗ਼ੀ ਕੂਕਿਆਂ ਨੂੰ ਆਪਣੇ ਆਪ ਸਾਡੇ ਹਵਾਲੇ ਕਰ ਦੇਣ ਲਈ ਹੁਕਮ ਦਿਤਾ ਸੀ, ਪਰ ਮਸਤਾਨ ਸਿੰਘ ਬਰਾਜਵਾਲੀਏ ਨੇ ਮਲੂਕ ਸਿੰਘ ਦੀ ਪੇਸ਼ ਨਹੀਂ ਜਾਣ ਦਿਤੀ । ਮਲੂਕ ਸਿੰਘ ਰਾਹੀਂ ਫਿਦਵੀ ਮਸਤਾਨ ਸਿੰਘ ਨੂੰ ਭੀ ਮਿਲਿਆ, ਜਿਸ ਨੇ ਹਜ਼ੂਰ ਦੇ ਨਿਮਕਖਾਰ ਨੂੰ ਮਖੌਲ ਕੀਤੇ, ਅਤੇ ਫਿਦਵੀ ਨੂੰ ਸਰਕਾਰ ਦੀ ਨੌਕਰੀ ਛਡ ਕੇ ਕੂਕਿਆਂ ਨਾਲ ਰਲ ਜਾਣ ਲਈ ਕਿਹਾ । ਅਲੀ ਮੌਲਾ ਦੇ ਸਮਝਾਨ ਤੇ ਭੀ ਕੂਕਿਆਂ ਨੇ ਉਸ ਦੇ ਢੇਮਾਂ ਮਾਰੀਆਂ ।"

ਓਧਰ ਮੁਸਲਮਾਨ ਦੇਸੀ ਅਫਸਰ, ਨਾਮਧਾਰੀਆਂ ਨੂੰ ਹਕੂਮਤ ਤੋਂ ਬਾਗੀ ਸਾਬਤ ਕਰਨ ਅਤੇ ਉਨ੍ਹਾਂ ਨੂੰ ਫਾਂਸੀਆਂ ਦੀਆਂ ਸਜ਼ਾਵਾਂ ਦਿਵਾਣ ਦੀਆਂ ਕੋਸ਼ਸ਼ਾਂ ਵਿਚ ਲਗੇ ਹੋਏ ਸਨ, ਏਧਰ ਭੋਲੇ ਨਾਮਧਾਰੀ ਗੁੜ ਵੰਡਣ ਅਤੇ ਆਪਸ ਵਿਚ ਮਿਲਕੇ ਮੇਲਾ ਕਰਨ ਦੀਆਂ ਤਿਆਰੀਆਂ ਕਰ ਰਹੇ ਸਨ । ਅੰਗਰੇਜ਼ ਅਫਸਰਾਂ ਦਾ ਆਉਣਾ ਸੁਣਕੇ, ਨਾਮਧਾਰੀ ਸਾਫ ਨੀਯਤ ਨਾਲ, ਇਨ੍ਹਾਂ ਪਾਸ ਮੁਸਲਮਾਨ ਹਾਕਮਾਂ ਦੀਆਂ ਵਧੀਕੀਆਂ ਦਸਣ ਲਈ ਆਏ । ਉਨ੍ਹਾਂ ਵਿਚੋਂ ੪੪ ਆਦਮੀ ਫੜ ਕੇ ਮਲੋਟ ਦੇ ਥਾਨੇ ਭੇਜ ਦਿਤੇ ਗਏ ਅਤੇ ਨਾਮਧਾਰੀਆਂ ਦੇ ਚਾਂਦੀ ਸੋਨੇ ਦੇ ਗਹਿਣੇ

ਜੋ ਸਰਕਾਰੀ ਰਪੋਰਟ ਅਨੁਸਾਰ ੫੦੦੦) ਰੁਪਈਏ ਦੀ ਕੀਮਤ ਦੇ ਸਨ, ਅਫਸਰਾਂ ਨੇ ਆਪਣੇ ਕਬਜ਼ੇ ਵਿਚ ਕਰ ਲਏ ।

੨ ਮਾਰਚ ਨੂੰ ੪੪ ਨਾਮਧਾਰੀ ਕੈਦੀ ਮਲੋਟ ਤੋਂ ਮੁਕਤ-ਸਰ ਲਿਆਂਦੇ ਗਏ ਅਤੇ ਫੀਰੋਜ਼ ਪੁਰ ਭੇਜ ਦਿਤੇ ਗਏ । ਫਿਰੋਜ਼ਪੁਰ ਦੇ ਡਿਪਟੀ ਕਮਿਸ਼ਨਰ ਮਿਸਟਰ ਨਾਕਸ ਦੇ ਸਾਮ੍ਹਣੇ ਮੁਕੱਦਮਾ ਪੇਸ਼ ਹੋਇਆ । ਪੰਜਾਬ ਸਰਕਾਰ ਦੇ ਹੁਕਮ ਅਨੁਸਾਰ ਲਾਹੌਰ ਦੇ ਕਮਿਸ਼ਨਰ ਮਿਸਟਰ ਕਰੈਕਕਰਾਫਟ ਨੇ ਡਿਪਟੀ ਕਮਿਸ਼ਨਰ ਨੂੰ ਲਿਖਿਆ, ਕਿ ਦੋਸ਼ੀਆਂ ਪਰ ਬਗਾਵਤ ਦਾ ਮੁਕੱਦਮਾ ਨਾ ਚਲਾਇਆ ਜਾਵੇ, ਬਲਕਿ ਬਲਵੇ ਦਾ ਮੁਕੱਦਮਾ ਚਲਾ ਕੇ ਥੋੜਿਆਂ ਜਿਹਾਂ ਨੂੰ ਹੀ ਸਖਤ ਸਜ਼ਾਵਾਂ ਦਿਤੀਆਂ ਜਾਣ ।

ਸਰਕਾਰ ਦੇ ਵਕਾਰ ਅਤੇ ਰੁਹਬ ਨੂੰ ਕਾਇਮ ਰਖਣ ਲਈ ਅਤੇ ਲੋਕਾਂ ਨੂੰ ਕੂਕੇ ਬਨਣ ਤੋਂ ਹਟਾਉਣ ਲਈ ਬਰਾਜਵਾਲੇ ਦੇ ਮਸਤਾਨ ਸਿੰਘ ਅਤੇ ਬੇਲੀ ਸਿੰਘ, ਕਰਾਈਵਾਲੇ ਦੇ ਬਚਿਤ੍ਰ ਸਿੰਘ, ਔਲਖਾਂ ਦੇ ਹਰਨਾਮ ਸਿੰਘ, ਚੰਨੋ ਦੇ ਮਨਾ ਸਿੰਘ, ਫੂਲੇ ਵਾਲੇ ਦੇ ਸਰਮਖ ਸਿੰਘ ਨੂੰ ਥੋੜੀਆਂ ਥੋੜੀਆਂ ਸਜ਼ਾਵਾਂ ਅਤੇ ਜਰਮਾਨੇ ਕਰ ਦਿਤੇ। ਬਾਕੀ ਦੇ ਤੀਹ ਆਦਮੀਆਂ ਨੂੰ ਬਿਨਾ ਮੁਕੱਦਮਾ ਚਲਾਏ ਛੱਡ ਦਿਤਾ ।

ਸੋਢੀ ਮਾਨ ਸਿੰਘ ਜੀ ਨੂੰ ਸਰਕਾਰ ਨੂੰ ਮਦਦ

ਦੇਣ ਦੇ ਇਵਜ਼ ਵਿਚ ਆਨਰੇਰੀ ਮਜਸਟਰੇਟ ਬਣਾ ਦਿਤਾ ਗਿਆ । ਪਿੰਡਾਂ ਵਾਲਿਆਂ ਨੂੰ ਭੀ ਨਕਦ ਇਨਾਮ ਦਿਤੇ ਗਏ । ਪਰ ਪੁਲੀਸ ਵਾਲਿਆਂ ਵਿਚੋਂ ਕਿਸੇ ਨੂੰ ਭੀ ਕੁਝ ਇਨਾਮ ਨਾ ਮਿਲਿਆ । ਅਸਲ ਵਿਚ ਅੰਗਰੇਜ਼ ਅਫਸਰਾਂ ਨੂੰ ਇਹ ਨਿਸਚਾ ਹੋ ਗਿਆ ਸੀ, ਕਿ ਛੋਟੇ ਮੁਸਲਮਾਨ ਅਫਸਰਾਂ ਨੇ ਸਾਜ਼ਸ਼ ਕਰਕੇ ਝੂਠਾ ਮੁਕੱਦਮਾ ਖੜਾ ਕਰ ਦਿਤਾ ਹੈ, ਇਸ ਦੀ ਅਸਲੀਅਤ ਕੁਝ ਭੀ ਨਹੀਂ ।

ਸੰਨ ੧੮੬੯ ਯਾ ਸੰਮਤ ੧੯੨੬ ਵਿਚ ਗੁਰੂ ਰਾਮ ਸਿੰਘ ਜੀ ਨੇ ਲੁਦਿਹਾਣਾ, ਲਾਹੌਰ, ਗੁਰਦਾਸ-ਪੁਰ ਅਤੇ ਸਿਆਲਕੋਟ ਦੇ ਜ਼ਿਲਿਆਂ ਦੇ ਦੌਰੇ ਕੀਤੇ । ਜਦ ਦਫ਼ਪ ਦੇ ਦੌਰੇ ਤੇ ਮੁੜਦੇ ਆਪ ਗੁਰਦਾਸਪੁਰ ਦੇ ਜ਼ਿਲੇ ਵਿਚੋਂ ਦੀ ਲੰਘ ਰਹੇ ਸਨ, ਤਦ ਸਰਕਾਰੀ ਰੀਪੋਰਟ ਅਨੁਸਾਰ ਆਪ ਜੀ ਦੇ ਨਾਲ ਕੋਈ ੧੫੦ ਆਦਮੀ ਸਨ । ਇਸ ਸਮੇਂ ਉਨ੍ਹਾਂ ਦੇ ਨਾਲ ਸਰਦਾਰ ਬੁਧ ਸਿੰਘ ਮਾਨਾਂਵਾਲੀਆ, ਜੋਤਾ ਸਿੰਘ ਸਿਆਲਕੋਟ ਦਾ ਅਤੇ ਸਰਦਾਰ ਮੰਗਲ ਸਿੰਘ ਪਟਿਆਲੇ ਵਾਲਾ ਸਨ । ਬਾਬਾ ਨਰੈਣ ਸਿੰਘ ਜੀ, ਜਿਨ੍ਹਾਂ ਨੂੰ ਨਾਮਧਾਰੀ ਪੰਥ ਵਿਚ ਦੀਵਾਨ ਯਾ ਵਡੇ ਵਜ਼ੀਰ ਦੇ ਨਾਮ ਅਤੇ ਸਨਮਾਨ ਨਾਲ ਬੁਲਾਇਆ ਜਾਂਦਾ ਸੀ, ਆਪ ਜੀ ਦੇ ਨਾਲ ਸਨ ।

ਮੌਲਵੀ ਗੁਲਾਮ ਭੀਖ ਜਲੰਧਰੀ ਆਪਣੀ ਉਰਦੂ ਦੀ ਅਣਛਪੀ ਪੁਸਤਕ ਤਾਰੀਖ ਵਾਕਰੀ ਵਿਚ ੧੪੨ ਤੋਂ ੧੪੮ ਸਫਿਆਂ ਤਕ ਕੂਕਿਆਂ ਸਬੰਧੀ ਇਸ ਤਰ੍ਹਾਂ ਲਿਖਦਾ ਹੈ। ਇਸ ਕਤਾਬ ਨੂੰ ਲਿਖਕੇ ਪੂਰੀ ਕਰਨ ਦੀ ਤਾਰੀਖ ਸੰਨ ੧੮੮੨ ਹੈ।

"ਮੈਂ ਖੁਦ ਭੈਣੀ ਗਿਆ ਔਰ ਦੇਖਾ। ਕੂਕਿਓਂ ਨੇ ਜੋ ਤਰੀਕ ਅਖਤਿਆਰ ਕੀਆ ਹੈ. ਵੁਹ ਔਰ ਕੁਛ ਨਹੀਂ ਹੈ, ਵੁਹ ਅਸਲ ਮਜ਼ੁਬ ਸਿਖੋਂ ਕਾ ਹੀ ਹੈ, ਔਰ ਉਸੇ ਉਨਹੋਂ ਨੇ ਦੋਬਾਰਾ ਰੌਨਕ ਦੀ ਹੈ। ਮੈਲਾਨ ਉਨ ਕੀ ਤਬੀਅਤ ਕਾ ਅਸਲੀ ਰੁਖ ਸਿਖ ਮਜ਼ੁਬ ਕੀ ਜਾਨਬ ਹੈ, ਪਰ ਉਨ ਕੇ ਤਰੀਕ ਔਰ ਡੇਢ ਲਾਖ ਆਦਮੀਓਂ ਸੇ ਭੀ ਜ਼ਿਆਦਾ ਗਰੋਹ ਕੇ ਇਤਫਾਕ ਸੇ ਯਿਹ ਭੀ ਇਯਾਂ ਹੈ, ਕਿ ਯਿਹ ਲੋਗ ਗੁਰੂ ਗੋਬਿੰਦ ਸਿੰਘ ਕੇ ਤਰੀਕ ਪਰ ਚਲਤੇ ਹੈਂ। ਉਨਕੀ ਜੋਲਾਨੀਏ ਤਬਅ, ਸਖਤ ਗੁਜ਼ਰਾਨ, ਨੀਮ ਸ਼ਬੀ ਪੰਚਾਇਤੇਂ ਔਰ ਸਪਾਹੀਯਾਨਾ ਵਜ਼ਅ ਕੋ ਦੇਖਕਰ ਗੌਰਮਿੰਟ ਪੰਜਾਬ ਕੀ ਨਜ਼ਰ ਉਨਕੇ ਊਪਰ ਹੂਈ, ਔਰ ਉਨਹੋਂ ਨੇ ਉਨਕੇ ਸਰਗਰੋਹ ਕੋ ਨਿਗਾਹ ਮੇਂ ਰਖਾ ਥਾ।"

"ਨਾਨਕ ਸ਼ਾਹ ਕੀ ਤਰ੍ਹਾਂ ਰਾਮ ਸਿੰਘ ਭੀ ਹਰ ਕੌਮ ਔਰ ਹਰ ਜ਼ਾਤ ਕੇ ਆਦਮੀ ਕੋ ਅਪਣੇ ਮਜ਼ਹਬ ਵਾ ਫਿਰਕੇ ਮੇਂ ਮਿਲਾ ਲੇਤਾ ਰਹਾ।

ਮੁਸਲਮਾਨੋਂ ਕੋ ਭੀ ਕੂਕਾ ਕਰ ਲੇਤਾ ਹੈ । ਇਨ ਕੂਕਿਓਂ ਮੇਂ ਅਕਸਰ ਨੀਚੀ ਜ਼ਾਤ ਕੇ ਲੋਗ ਮਿਸਲ ਪੰਜਾਬੀ ਜਾਟ, ਔਰ ਚਮਾਰ ਵਗੈਰਾ ਕੇ ਹੈਂ । ਅਕਾਇਦ ਉਨਕੇ ਸਾਫ ਔਰ ਆਸਾਨ ਹੈਂ, ਯਅਨੀ ਬੁਤ ਪ੍ਰਸਤੀ ਕਿਸੀ ਤਰਾ ਕੀ ਜਾਇਜ਼ ਨਹੀਂ । ਕਿਸੀ ਜ਼ਾਤ ਕੀ ਕੈਦ ਨਹੀਂ ਹੈ । ਗੁਰੂ ਗੋਬਿੰਦ ਸਿੰਘ ਕੋ ਆਪਨਾ ਦੇਵਤਾ ਮਾਨਤੇ ਹੈਂ । ਹਰ ਕਿਸਮ ਕੀ ਬੁਰਾਈ ਕੋ ਗੁਨਾਹ ਜਾਨਤੇ ਹੈਂ । ਚੋਰੀ, ਜ਼ਨਾਕਾਰੀ, ਸ਼ਰਾਬਖੋਰੀ ਔਰ ਕੁਲ ਮੁਸਕਰਾਤੇਫਸਾਦ, ਗੋਸ਼ਤ ਔਰ ਝੂਟ ਉਨ ਕੇ ਕਤਈ ਮਨਅ੍ਹ ਹੈ। ਜੋ ਕੋਈ ਕੂਕਾ ਹੋਤਾ ਹੈ, ਔਰ ਯਿਹ ਮਜ਼ਹਬ ਅਖਤਿਆਰ ਕਰਤਾ ਹੈ, ਉਸ ਕੇ ਉੂਪਰ ਅਤਾਇਤ ਗੁਰੂ ਕੀ, ਔਰ ਪਾਬੰਦੀ ਅਕਾਇਦ ਕੀ ਔਰ ਜਫਾਕਸ਼ੀ ਔਰ ਜਾਨ-ਫਸ਼ਾਨੀ ਜਬਰਨ ਲਾਜ਼ਮ ਕਰਾਤੇ ਹੈਂ। ਬੜਾ ਮਕੂਲਾ ਉਨਕਾ ਯਿਹ ਹੈ, "ਮਰਨਾ ਕਬੂਲ ਕਰੋ, ਜੀਨੇ ਕੀ ਖਾਹਸ਼ ਛੋੜੋ, ਆਪਣੇ ਤਈਂ ਖਾਕ ਸਮਝੋ, ਤਬ ਕੂਕਾ ਬਨੋ ।" ਕੂਕਿਓਂ ਕਾ ਰੋਜ਼ ਰਾਤ ਕੇ ਤੀਨ ਬਜੇ ਉਠ ਕਰ ਨਹਾਨਾ ਹੋਤਾ ਹੈ, ਔਰ ਨਹਾ ਧੋ ਕਰ ਗਰੰਥ ਕੇ ਅਸ਼ਲੋਕ ਪੜ੍ਹਤੇ ਹੈਂ। ਉਨਕੋ ਤਮਾਮ ਉਮਰ ਨੇਕੀ ਔਰ ਨੇਕਚਲਨੀ ਕੀ ਤਾਕੀਦ ਕੀ ਜਾਤੀ ਹੈ......ਕੂਕਾ ਕੇ ਫਿਰਕੇ ਮੇਂ ਕਿਸੀ ਨੇ ਮੱਕਾਰ ਔਰ ਬਦਇਖਲਾਕ ਕੰਮ ਦੇਖਾ ਹੋਗਾ । ਇਨ ਲੋਗੋਂ ਕੇ

ਬੜੇ ਗਰੋਹ ਕੋ ਦੇਖਕਰ ਮਅਲੂਮ ਹੋਤਾ ਹੈ, ਕਿ ਇਸ ਜਦੀਦ ਫਿਰਕੇ ਕੀ ਬੜੀ ਜਲਦ ਤਰੱਕੀ ਹੁਈ ਹੈ। ਗਾਓਂ ਕੇ ਗਾਓਂ ਔਰ ਮੌਜ਼ਿਆ ਕੇ ਮੌਜ਼ਿਆ ਕੂਕੇ ਹੋ ਗਏ। ਜਿਸ ਵਕਤ ਗੁਰੂ ਨਾਨਕ ਜੀ, ਜੋ ਮੂਜਦ ਥੇ, ਨੇ ਸਿਲਸਲਾ ਅਰਸ਼ਾਦ ਸ਼ੁਰੂ ਕੀਆ, ਉਨ ਕੋ ਯਿਹ ਨਸੀਬ ਨਾ ਹੂਆ, ਕਿ ਦਸ ਬਰਸ ਮੇਂ ਭੀ ਏਕ ਹਜ਼ਾਰ ਆਦਮੀ ਉਨਕੇ ਚੇਲੋਂ ਮੇਂ ਹੋਤਾ। ਉਸਕੇ ਮਜ਼ਹਬ ਕਾ ਅਰੂਜ ਪਿਛਲੇ ਮਸਨਦ ਨਸ਼ੀਨੋਂ ਕੇ ਵਕਤ ਮੇਂ ਹੂਆ ਥਾ। ਇਸ ਮੂਜਦ ਕੀ ਜ਼ਿੰਦਗੀ ਮੇਂ ਲਾਖੋਂ ਕੂਕਾ ਹੋ ਗਿਆ।''

''ਜਬਕਿ ਗੁਰੂ ਕੋ ਕੋਈ ਨਿਆ ਗਸ਼ਤੀ ਹੁਕਮ ਜਾਰੀ ਕਰਨਾ ਮਨਜ਼ੂਰ ਹੋਤਾ ਹੈ, ਤੋ ਵੁਹ ਲਿਖ ਕਰ ਏਕ ਕੂਕੇ ਕੋ ਦੇ ਦੇਤਾ ਹੈ, ਵੁਹ ਉਸ ਹੁਕਮ ਕੋ ਲੇਕਰ ਜਿਤਨਾ ਉਸ ਸੇ ਦੌੜਾ ਜਾਤਾ ਹੈ, ਖਬਰ ਕਰਤਾ ਹੂਆ ਦੌੜਤਾ ਹੈ, ਔਰ ਫਰਮਾਂਬਰਦਾਰੀ ਆਪਨੇ ਗੁਰੂ ਕੀ ਆਪਨੇ ਉਪਰ ਫਰਜ਼ ਜਾਨਤਾ ਹੈ। ਜਬ ਵੁਹ ਥਕ ਕਰ ਚਲਨੇ ਕੇ ਕਾਬਲ ਨਹੀਂ ਰਹਿਤਾ, ਕਿਸੀ ਦੂਸਰੇ ਕੂਕੇ ਕੋ ਦੇ ਦੇਤਾ ਹੈ। ਜਬ ਵੁਹ ਭੀ ਦੌੜਤਾ ਕੂਕਾਓਂ ਕੋ ਉਸ ਗਸ਼ਤੀ ਹੁਕਮ ਸੇ ਮਤਲਅ ਕਰਤਾ ਹੂਆ ਥਕ ਜਾਤਾ ਹੈ, ਤੋ ਵੁਹ ਭੀ ਕਿਸੀ ਦੂਸਰੇ ਕੂਕੇ ਕੋ ਦੇਤਾ ਹੈ, ਵੁਹ ਭੀ

ਇਸ਼ੀ ਤਰ੍ਹਾਂ ਅਮਲ ਕਰਤਾ ਹੈ । ਗਰਜ਼ ਇਸ ਤਰ੍ਹਾਂ ਵੁਹ ਹੁਕਮ ਅਜਬ ਸੁਰਅੁਤ ਕੇ ਸਾਥ ਕੂਕਾਓਂ ਮੇਂ ਪਹੁੰਚ ਜਾਤਾ ਹੈ । ਚੇਲੇ ਉਸ ਕੇ ਰੋਜ਼ ਬਰੋਜ਼ ਜ਼ਿਆਦਾ ਹੋਤੇ ਗਏ, ਔਰ ਬਿਲਾਸ਼ਕ ਇਖਲਾਕ ਉਸਕੇ ਚੇਲੋਂ ਕਾ ਸਿਖੋਂ ਕੀ ਨਿਸਬਤ ਬਿਹਤਰ ਹੋਤਾ ਚਲਾ ਥਾ। ਗਰਜ਼ ਕੂਕਾ ਸਿਖੋਂ ਮੇਂ ਐਸੇ ਹੋ ਗਏ, ਕਿ ਜੈਸੇ ਮੁਸਲਮਾਨੋਂ ਮੇਂ ਵਹਾਬੀ......"

ਤੇਰਾਂ ਚੌਦਾਂ ਸਾਲ ਦੇ ਪ੍ਰਚਾਰ ਦਾ ਅਸਰ ਇਹ ਹੋਇਆ, ਕਿ ਖੰਡੇ ਦਾ ਅੰਮ੍ਰਿਤ ਛਕੇ ਹੋਏ ਅਤੇ ਕਕਾਰਾਂ ਦੀ ਰਹਿਤ ਰਖਣੇ ਵਾਲੇ ਸਿਖਾਂ ਵਿਚੋਂ ਕੋਈ ੧੦੦ ਵਿਚੋਂ ੯੫ ਨਾਮਧਾਰੀ ਸਿੰਘ ਸਨ । ਪੰਜਾਬ ਅਤੇ ਸਿਖ ਰਿਆਸਤਾਂ ਦੇ ਸਾਰੇ ਅਲਾਕਿਆਂ ਅਤੇ ਸਾਰੇ ਜੱਟ ਗੋਤਾਂ ਦੇ ਵੱਡੇ ਚੰਗੇ ਰਜਦੇ ਪੁਜਦੇ ਸਿਰਕੱਢ ਅਸਰ ਰਸੂਖ ਵਾਲੇ ਟੱਬਰ ਨਾਮਧਾਰੀਏ ਸਜ ਗਏ ਸਨ ।

——:o:——

# ਰਾਜਸੀ ਕਾਰਯਕਰਮ

## ਭਾਰਤ ਦੀਆਂ ਸਰਹੱਦੀ ਰਿਆਸਤਾਂ ਕਸ਼ਮੀਰ ਅਤੇ ਨੈਪਾਲ ਨਾਲ ਤਾਲ ਮੇਲ

ਗੁਰੂ ਰਾਮ ਸਿੰਘ ਜੀ ਨੇ ਧਰਮ ਪ੍ਰਚਾਰ ਅਤੇ ਭਾਈਚਾਰਕ ਸੁਧਾਰ ਲਹਿਰ ਦੀ ਨਿਉਂ ਦੀ ਉਸਾਰੀ ਰਾਜਸੀ ਇੰਦੀਏ ਨਾਲ ਕੀਤੀ ਸੀ । ਆਪ ਜੀ ਦਾ ਅਸਲੀ ਨਸ਼ਾਨਾ ਉਕਤ ਦੋਨੋਂ ਵਸੀਲਿਆਂ ਨਾਲ ਜਨਤਾ ਨੂੰ ਇਕ ਲੜੀ ਵਿਚ ਪਰੋਕੇ ਵਦੇਸ਼ੀ ਹਕੂਮਤ ਦੇ ਬਰਖ਼ਲਾਫ ਸੁਤੰਤਰਤਾ ਸੰਗਰਾਮ ਲਈ ਜਨਤਾ ਅਤੇ ਦੇਸ਼ ਨੂੰ ਤਿਆਰ ਕਰਨਾ ਸੀ । ਸੰਨ ੧੯੬੯ ਯਾ ਸੰਮਤ ੧੯੨੫ ਤਕ ਬਾਬੇ ਪੂਰਾਣੇ ਦੇ ਵਨਸ਼ਜ ਗੁਰਚਰਨ ਸਿੰਘ, ਅਤੇ ਬਾਬਾ ਕੰਨ੍ਹਯਾ ਸਿੰਘ ਅਤੇ ਜਗਤ ਸਿੰਘ ਬੇਦੀਆਂ ਦੇ ਪ੍ਰਚਾਰ ਨਾਲ ਕਾਬਲ, ਪਸ਼ਾਵਰ, ਤੀਰਾਹ ਅਤੇ ਹਰੀ ਪੁਰ ਹਜ਼ਾਰੇ ਤਕ ਲੋਕੀ ਇਸ ਨਵੀਂ ਲਹਿਰ ਦੇ ਮਨਤਵ ਅਤੇ ਇਸ ਦੇ ਸੰਚਾਲਕ ਗੁਰੂ ਦੇ ਨਾਮ ਤੋਂ ਵਾਕਫ ਹੋ ਗਏ ਸਨ । ਪੰਜਾਬ ਦੇ ਬਹੁਤ ਸਾਰੇ ਵਹਾਬੀਆਂ ਅਤੇ ਨਾਮਧਾਰੀਆਂ ਦੇ ਪਿੰਡ ਇਕੋ ਹੀ ਸਨ ।

ਅੰਗਰੇਜ਼ਾਂ ਸਿਖਾਂ ਦੀ ਪਹਿਲੀ ਲੜਾਈ ਦੇ

ਅਖੀਰ ਤੇ ਅੰਗਰੇਜ਼ਾਂ ਨੇ ਮਹਾਰਾਜਾ ਰਣਜੀਤ ਸਿੰਘ ਦੀ ਲਾਹੌਰ ਦੀ ਬਾਦਸ਼ਾਹਿਤ ਦਾ ਕਸ਼ਮੀਰ ਦਾ ਅਲਾਕਾ ਇਕ ਕਰੋੜ ਰੁਪਏ ਨੂੰ ਬੇਚ ਦਿਤਾ ਸੀ । ਜਦ ਅੰਗਰੇਜ਼ਾਂ ਨੇ ਆਪਣੀ ਪਹਿਲੋਂ ਹੀ ਗਿਣੀ ਮਿਥੀ ਵਿਉਂਤ ਅਨੁਸਾਰ ਪੰਜਾਬ ਨੂੰ ਆਪਣੀ ਸਲਤਨਤ ਵਿਚ ਸ਼ਾਮਲ ਕਰ ਲਿਆ ਅਤੇ ਇਸ ਨਵੇਂ ਅਲਾਕੇ ਦੀਆਂ ਸਰਹੱਦਾਂ ਦਾ ਮੁਤਾਲਿਆ ਕੀਤਾ, ਤਦ ਉਨ੍ਹਾਂ ਨੂੰ ਕਸ਼ਮੀਰ ਵੇਚਣ ਦੀ ਗਲਤੀ ਦਾ ਇਹਸਾਸ ਹੋਇਆ । ਯੂਰਪ ਵਿਚ ਹੋਈ ਕਰੀਮੀਆ ਦੀ ਲੜਾਈ ਪਿਛੋਂ ਅੰਗਰੇਜ਼ਾਂ ਨੇ ਰੂਸੀ ਤੁਰਕਿਸ-ਤਾਨ ਅਤੇ ਕਸ਼ਮੀਰ ਦੀ ਮਿਲਵੀਂ ਸਰਹੱਦ ਅਤੇ ਆਉਣ ਜਾਣ ਦੇ ਰਸਤਿਆਂ ਆਦਿ ਤੇ ਪੱਕੀ ਤਰਾਂ ਕਬਜ਼ਾ ਕਰਨ ਦੀਆਂ ਵਿਉਂਤਾਂ ਸੋਚਣੀਆਂ ਸ਼ੁਰੂ ਕੀਤੀਆਂ ਅਤੇ ਰਿਆਸਤ ਦੇ ਅੰਦਰੂਨੀ ਮਾਮਲਿਆਂ ਵਿਚ ਭੀ ਦਖਲ ਦੇਣ ਲਗ ਪਏ ।

ਕਸ਼ਮੀਰ ਦਾ ਮਹਾਰਾਜਾ ਰਣਬੀਰ ਸਿੰਘ ਅੰਗਰੇਜ਼ਾਂ ਦੇ ਪੁਰਾਣੇ ਅਹਿਦ ਨਾਮੇਂ ਵਿਚ ਆਈਆਂ ਸ਼ਰਤਾਂ ਤੋਂ ਵਧੇਰੇ ਦਖਲ ਦੇਣ ਨੂੰ ਬਹੁਤ ਬੁਰਾ ਮਨਾਂਦਾ ਸੀ । ਕਸ਼ਮੀਰ ਦਰਬਾਰ ਵਿਚ ਉਸ ਸਮੇਂ ਅਹਿਲਕਾਰਾਂ ਦੀਆਂ ਦੋ ਪਾਰਟੀਆਂ ਸਨ । ਇਕ ਵਡੇ ਵਜ਼ੀਰ ਦੀਵਾਨ ਕ੍ਰਿਪਾ ਰਾਮ ਐਮਨਾਬਾਦੀਏ ਦੀ, ਜੋ ਅੰਗਰੇਜ਼ਾਂ ਨਾਲ ਪਕੀ ਦੋਸਤੀ ਰੱਖਣ ਦੇ

ਹੱਕ ਵਿਚ ਸੀ। ਦੂਸਰੀ ਮਹਾਰਾਜਾ ਗੁਲਾਬ ਸਿੰਘ ਦੇ ਗੁਰੂ ਵੇਦਾਂਤੀ ਜੀ ਦੀ, ਜੋ ਕਸ਼ਮੀਰ ਨੂੰ ਅੰਗਰੇਜ਼ਾਂ ਦੇ ਅਸਰ ਰਸੂਖ ਤੋਂ ਬਚਾ ਕੇ ਇਸ ਨੂੰ ਇਕ ਨੀਮ ਸੁਤੰਤ੍ਰ ਹਿੰਦੂ ਰਾਜ ਦੀ ਸ਼ਕਲ ਵਿਚ ਰਖਣਾ ਚਾਹੁੰਦਾ ਸੀ। ਵੇਦਾਂਤੀ ਜੀ, ਮਹਾਰਾਜਾ ਗੁਲਾਬ ਸਿੰਘ ਜੀ ਦੇ ਸਮੇਂ ਤੋਂ ਇਕ ਵਿਦਿਆਲਯ ਚਲਾ ਰਹੇ ਹਨ, ਅਤੇ ਉਸ ਵਿਚ ਆਪ ਭੀ ਸਿਕਸ਼ਾ ਦਿਆ ਕਰਦੇ ਸਨ। ਗੁਜਰਾਂਵਾਲਾ ਅਤੇ ਸਿਆਲਕੋਟ ਦੇ ਜ਼ਿਲਿਆਂ ਦੇ ਬਹੁਤ ਸਾਰੇ ਨਾਮਧਾਰੀ ਵੇਦਾਂਤੀ ਜੀ ਦੇ ਮਿਤ੍ਰ ਸਨ, ਅਤੇ ਉਨ੍ਹਾਂ ਪਾਸ ਇਨ੍ਹਾਂ ਦੀ ਖੁਲ੍ਹੀ ਆਵਾ ਜਾਈ ਸੀ।

ਕਿਸ਼ਨ ਸਿੰਘ ਦੂਸਰਾ ਨਾਮ ਹਰੀ ਸਿੰਘ ਪਿੰਡ ਗਰੰਥਗੜ੍ਹ ਜ਼ਿਲਾ ਅੰਮ੍ਰਿਤਸਰ ਅਤੇ ਰਾਜਾ ਸਿੰਘ ਤਰਾਂਡੀਵਾਲਾ ਵੇਦਾਂਤੀ ਜੀ ਨੂੰ ਬਹੁਤ ਵਾਰੀ ਮਿਲਦੇ ਰਹਿੰਦੇ ਸਨ। ਗੁਰੂ ਰਾਮ ਸਿੰਘ ਜੀ ਦੇ ਦੜਪ, ਗੁਜਰਾਂਵਾਲਾ, ਸਿਆਲਕੋਟ ਦੇ ਦੌਰੇ ਸਮੇਂ ੧੯੬੯ ਦੀਆਂ ਗਰਮੀਆਂ ਵਿਚ ਹੀ ਆਪ ਜੀ ਦੇ ਹੁਕਮ ਨਾਲ ਅਤੇ ਵੇਦਾਂਤੀ ਜੀ ਦੇ ਵਸੀਲੇ ਦੁਆਰਾ ਹੀਰਾ ਸਿੰਘ ਲੰਬੂ ਸਢੌਰੇ ਵਾਲਾ, ਤਾਰਾ ਸਿੰਘ ਕਿਲਾ ਦੇਸਾ ਸਿੰਘ ਵਾਲੇ ਨਾਲ ੩੦ ਕੁ ਕੂਕਿਆਂ ਸਮੇਤ ਮਹਾਰਾਜ ਕਸ਼ਮੀਰ ਪਾਸ ਜੰਮੂ ਪਹੁੰਚੇ। ਵੇਦਾਂਤੀ ਜੀ ਦੀ ਸਫਾਰਸ਼ ਤੇ ਮਹਾਰਾਜਾ ਰਣਬੀਰ ਸਿੰਘ

ਨੇ ਇਨ੍ਹਾਂ ਨੂੰ ਜੰਮੂ ਸ਼ਹਿਰ ਤੋਂ ਬਾਹਰ ਥਾਂ ਦੇ ਦਿਤੀ। ਮਹਾਰਾਜਾ ਸਾਹਿਬ ਨੇ ਇਨ੍ਹਾਂ ਨੂੰ ਇਹ ਯਕੀਨ ਦਵਾਇਆ ਕਿ ਜੇ ਉਹ ਇਕ ਪਲਟਣ ਦੀ ਪੂਰੀ ਨਫਰੀ ਜਿਤਨੇ ਕੂਕੇ ਲੈ ਆਵਣ, ਤਦ ਉਨ੍ਹਾਂ ਦੀ ਵਖਰੀ ਪਲਟਨ ਖੜੀ ਕਰ ਦਿਤੀ ਜਾਵੇਗੀ। ਕੂਕਿਆਂ ਦੀ ਕੰਪਨੀ ਕੁਮੇਦਾਨ ਹੁਕਮਾਂ ਸਿੰਘ ਦੀ ਰਜਮੈਂਟ ਨਾਲ ਸ਼ਾਮਲ ਕਰਕੇ ਸ੍ਰੀ ਨਗਰ ਭੇਜ ਦਿਤੀ ਗਈ। ਇਸ ਰਜਮੈਂਟ ਦਾ ਅਜੀਟਨ ਗਵਰਨਰ ਮੀਹਾਂ ਸਿੰਘ ਦਾ ਭਤੀਜਾ ਮਿਸਰੀਮੀਨੇ ਵਾਲਾ ਤਾਰਾ ਸਿੰਘ ਸੀ। ਨਾਮਧਾਰੀਆਂ ਨੂੰ ਪੂਰੀ ਤਰ੍ਹਾਂ ਕਵਾਇਦ ਪਰੇਡ ਸਖਾ ਕੇ ਅਤੇ ਵਰਦੀਆਂ ਦੇਕੇ ਬਾਕਾ-ਇਦਾ ਸਰਕਾਰੀ ਨੌਕਰ ਕਰ ਲੀਤਾ ਗਿਆ। ੧੫ ਕੁ ਮਹੀਨੇ ਪਿਛੋਂ ਯਾ ਨਵੰਬਰ ੧੮੭੦ ਵਿਚ ਨਾਮਧਾਰੀ ਸਪਾਹੀਆਂ ਦੀ ਗਿਣਤੀ ਢਾਈ ਸੌ ਦੇ ਕਰੀਬ ਹੋ ਗਈ, ਅਤੇ ਇਨ੍ਹਾਂ ਦੀਆਂ ਡਿਊਟੀਆਂ ਕਸ਼ਮੀਰ ਦੀਆਂ ਸਰਹੱਦੀ ਚੌਂਕੀਆਂ ਤੇ ਲਗਾਈਆਂ ਜਾਂਦੀਆਂ ਸਨ।

ਨਾਮਧਾਰੀ ਸਪਾਹੀਆਂ ਦੀ ਤਨਖਾਹ ਦਸ ਰੁਪਏ (ਚਿਲਕੀ) ਸੀ। ਜੰਮੂ ਦੀ ਫੌਜ ਦੇ ਦੂਸਰੇ ਸਪਾਹੀਆਂ ਨਾਲੋਂ ਇਨ੍ਹਾਂ ਨੂੰ ਇਕ ਰੁਪਿਆ ਜ਼ਿਆਦਾ ਮਿਲਦਾ ਸੀ। ਇਨ੍ਹਾਂ ਸਪਾਹੀਆਂ ਵਿਚ ਦੋ ਨਾਮਧਾਰੀ ਉਹ ਭੀ ਸਨ, ਜੋ ਮੁਸਲਮਾਨਾਂ ਤੋਂ ਕੂਕੇ ਬਣੇ ਸਨ।

ਪੰਜਾਬ ਸਰਕਾਰ ਨੂੰ ਜਦ ਇਸ ਗੱਲ ਦੀ ਸੋਅ ਲਗੀ, ਤਦ ਉਸ ਨੇ ਇਸ ਦਾ ਪੂਰਾ ਪੂਰਾ ਪਤਾ ਲੈਣ ਲਈ ਆਪਣਾ ਇਕ ਅਫਸਰ ਭੇਜਿਆ, ਜਿਸ ਨੇ ੩ ਯਾ ੪ ਮਹੀਨੇ ਪਿਛੋਂ ਆਕੇ ਨਾਮਧਾਰੀਆਂ ਦੇ ਕਸ਼ਮੀਰ ਦੀ ਫੌਜ ਵਿਚ ਭਰਤੀ ਹੋਵਣ ਦਾ ਪਤਾ ਦਿਤਾ। ਇਸ ਅਫਸਰ ਤੋਂ ਬਗੈਰ ਭੀ ਹੋਰ ਕਈ ਸੂਹੀਏ ਭੇਜੇ ਗਏ, ਜੋ ਇਸ ਗੱਲ ਦਾ ਪਤਾ ਕਢਦੇ ਫਿਰਦੇ ਰਹੇ। ਭਾਵੇਂ ਇਸ ਸਮੇਂ ਸਰਕਾਰ ਪਾਸ ਨਾਮਧਾਰੀਆਂ ਵਰੁਧ ਕੋਈ ਰੀਪੋਰਟਾਂ ਨਹੀਂ ਪੁਜ ਰਹੀਆਂ ਸਨ, ਪਰ ਫੇਰ ਭੀ ਪੰਜਾਬ ਸਰਕਾਰ ਨਾਮਧਾਰੀਆਂ ਦੇ ਇਸ ਤਰ੍ਹਾਂ ਦੇਸੀ ਰਿਆਸਤਾਂ ਦੀਆਂ ਫੌਜਾਂ ਵਿਚ ਭਰਤੀ ਹੋ ਕੇ, ਕਵਾਇਦ ਪਰੇਡ ਸਿਖ ਕੇ ਫੌਜੀ ਸ਼ਾਸਨ ਦੇ ਪਾਬੰਦ ਅਤੇ ਆਦੀ ਹੋ ਜਾਵਣ ਨੂੰ ਬਹੁਤ ਖਤਰੇ ਵਾਲੀ ਗਲ ਖਿਆਲ ਕਰਦੀ ਸੀ। ਭਰਤੀ ਹੋਕੇ ਨਾਮਧਾਰੀ ਪੁਲੀਸ ਦੀ ਨਿਗਰਾਨੀ ਤੋਂ ਅਤੇ ਅਫਸਰਾਂ ਦੀਆਂ ਅੱਖਾਂ ਤੋਂ ਉਹਲੇ ਹੋ ਜਾਂਦੇ ਸਨ। ਇਸ ਲਈ ਉਨ੍ਹਾਂ ਦੇ ਮਨਸੂਬਿਆਂ ਦਾ ਕੁਝ ਪਤਾ ਨਹੀਂ ਲਗਦਾ ਸੀ।

ਦੀਵਾਨ ਕ੍ਰਿਪਾ ਰਾਮ ਵੇਦਾਂਤੀ ਜੀ ਨਾਲ ਪਰਸਪਰ ਦੁਸ਼ਮਨੀ ਹੋਣ ਕਾਰਨ ਅਤੇ ਅੰਗਰੇਜ਼ਾਂ ਦਾ ਆਪਣਾ ਆਦਮੀ ਹੋਣ ਕਰਕੇ ਕਸ਼ਮੀਰ ਦੀ ਸਰਹੱਦੀ ਰਿਆਸਤ ਵਿਚ ਨਾਮਧਾਰੀਆਂ ਦੀ

ਪਲਟਣ ਖੜ੍ਹੀ ਕਰਨ ਦਾ ਸਖਤ ਵਰੋਧੀ ਸੀ। ਉਹ ਕਿਸੇ ਐਸੇ ਮੌਕੇ ਦੀ ਤਾੜ ਵਿਚ ਸੀ, ਜਦ ਉਹ ਮਹਾਰਾਜ ਪਾਸੋਂ ਇਸ ਪਲਟਨ ਦੇ ਤੋੜਨ ਦੇ ਹੁਕਮ ਹਾਸਲ ਕਰ ਸਕੇ। ਦੀਵਾਨ ਸਾਹਿਬ ਇਕ ਨਿਹਾਇਤ ਹੁਸ਼ਿਆਰ ਅਤੇ ਸਿਆਣਾ ਰਿਆਸਤੀ ਅਹਿਲਕਾਰ ਸੀ। ਉਸ ਦੀ ਅੰਗਰੇਜ਼ ਅਫਸਰਾਂ ਨਾਲ ਚੰਗੀ ਬਣੀ ਹੋਈ ਸੀ। ਅੰਗਰੇਜ਼ ਭੀ ਦੀਵਾਨ ਸਾਹਿਬ ਨੂੰ ਨਾਮਧਾਰੀਆਂ ਨੂੰ ਫੌਜਾਂ ਵਿਚ ਨ ਰੱਖਣ ਲਈ ਹਮੇਸ਼ਾ ਕਹਿੰਦੇ ਰਹਿੰਦੇ। ਦੀਵਾਨ ਸਾਹਿਬ ਸੰਬੰਧੀ ਮਸ਼ਹੂਰ ਹੈ, ਕਿ ਉਸ ਨੇ ਰਿਆਸਤ ਦੇ ਅਹੁਦਿਆਂ ਤੇ ਆਪਣੇ ਸਾਲੇ ਅਤੇ ਸਾਲਿਆਂ ਦੇ ਸਾਲੇ ਅਤੇ ਉਨ੍ਹਾਂ ਸਾਲਿਆਂ ਨੇ ਸਾਲੇ ਲਗਾ ਛਡੇ ਸਨ। ਅੰਮ੍ਰਿਤਸਰ ਅਤੇ ਰਾਏਕੋਟ ਦੇ ਬੁਚੜਾਂ ਦੇ ਕਤਲ ਕਰਨ ਵਾਲਿਆਂ ਨੂੰ ਫਾਂਸੀਆਂ ਹੋਵਣ ਸਮੇਂ ਅੰਗਰੇਜ਼ਾਂ ਨੂੰ ਨਾਮਧਾਰੀਆਂ ਦੀ ਜਥੇਬੰਦੀ ਸੰਬੰਧੀ ਬੇ-ਹੱਦ ਸ਼ਕ ਪੈ ਗਏ ਸਨ। ਸੋ ਇਸ ਮੌਕੇ ਤੇ ਦੀਵਾਨ ਸਾਹਿਬ ਨੇ ਮਹਾਰਾਜਾ ਪਾਸ ਜਾਕੇ ਦਸਿਆ, ਕਿ ਉਸ ਨੇ ਰੈਜ਼ੀਡੈਂਟ ਸਾਹਿਬ ਨੂੰ ਗੱਲਾਂ ਬਾਤਾਂ ਕਰਦੇ ਹੋਏ ਖੁਦ ਸੁਣਿਆ ਹੈ, ਕਿ ਅੰਗਰੇਜ਼ੀ ਸਰਕਾਰ ਕੂਕਿਆਂ ਦੇ ਸਖਤ ਵਿਰੁਧ ਹੈ, ਕਿਉਂਕਿ ਕੂਕੇ ਅੰਗਰੇਜ਼ਾਂ ਦੇ ਕਟੜ ਵੈਰੀ ਹਨ।

ਮਹਾਰਾਜਾ ਨੇ ਦੀਵਾਨ ਸਾਹਿਬ ਦੇ ਕਹਿਣ

ਤੇ ਆਪਣੀ ਜ਼ਾਤੀ ਬਿਹਤਰੀ ਇਸ ਵਿਚ ਹੀ ਸਮਝੀ, ਕਿ ਕੂਕਿਆਂ ਦੀ ਕੰਪਨੀ ਤੋੜ ਦਿਤੀ ਜਾਵੇ। ਖੜੀ ਕਰਨ ਤੋਂ ਤਿੰਨ ਕੁ ਸਾਲ ਪਿਛੋਂ ਸੰਨ ੧੮੭੧ ਦੇ ਅਖੀਰ ਵਿਚ ਕੰਪਨੀ ਤੋੜ ਦਿਤੀ ਗਈ ਅਤੇ ਨਾਮਧਾਰੀ ਸਪਾਹੀ ਘਰੋ ਘਰੀਂ ਵਾਪਸ ਆ ਗਏ। ਸਾਢੌਰੇ-ਵਾਲਾ ਹੀਰਾ ਸਿੰਘ ਇਨ੍ਹਾਂ ਨਾਮਧਾਰੀਆਂ ਦਾ ਆਗੂ ਸੀ, ਜੋ ੧੮੮੧ ਤੋਂ ਭੀ ਪਿਛੋਂ ਆਪਣੇ ਪਿੰਡ ਸਢੌਰੇ ਵਿਖੇ ਹੀ ਰਹਿੰਦਾ ਸੀ।

ਨੈਪਾਲ ਸਵਤੰਤਰ ਰਾਜ ਦੇ ਉਸ ਸਮੇਂ ਦਾ ਵਡਾ ਵਜ਼ੀਰ ਜੰਗ ਬਹਾਦੁਰ ਰਾਣਾ ਸੀ। ਨੈਪਾਲ ਦਾ ਅਸਲੀ ਬਾਦਸ਼ਾਹ ਜਿਸ ਨੂੰ ਪੰਜ ਸਰਕਾਰ ਕਹਿੰਦੇ ਹਨ ਸੰਨ ੧੯੫੦ ਤਕ ਸਿਰਫ ਚੋਪਟ ਦਾ ਬਾਦਸ਼ਾਹ ਹੀ ਹੁੰਦਾ ਸੀ। ਰਿਆਸਤ, ਹਕੂਮਤ ਆਦਿ ਦਾ ਸਾਰਾ ਕੰਮ ਸੰਨ ੧੮੦੩ ਤੋਂ ਲੈਕੇ ਸੰਨ ੧੯੫੦ ਤਕ ਵਡੇ ਵਜ਼ੀਰਾਂ ਜਿਸ ਨੂੰ ਤੀਨ ਸਰਕਾਰ ਕਹਿੰਦੇ ਸਨ, ਦੇ ਹਥਾਂ ਵਿਚ ਹੁੰਦਾ ਸੀ। ਮਹਾਰਾਜਾ ਜੰਗ ਬਹਾਦੁਰ ਨੈਪਾਲ ਇਤਿਹਾਸ ਵਿਚ ਭੀਮ ਸੈਨ ਥਾਪਾ ਪਿਛੋਂ ਅਵਲ ਦਰਜੇ ਦਾ ਸਿਆਸਤਦਾਨ, ਚੱਤੁਰ ਅਤੇ ਅੰਗਰੇਜ਼ਾਂ ਦੀਆਂ ਡੂੰਘੀਆਂ ਚਾਲਾਂ ਨੂੰ ਸਮਝਣ ਵਾਲਾ ਵਜ਼ੀਰ ਆਜ਼ਮ ਹੋਇਆ ਹੈ। ਜੰਗ ਬਹਾਦੁਰ ਆਪਣੇ ਮਾਮਿਆਂ, ਥਾਪਾ ਰਾਜ ਘਰਾਣਾ, ਉਨ੍ਹਾਂ ਦੇ ਪ੍ਰਵਾਰਾਂ ਅਤੇ ਹਮਾਇਤੀਆਂ ਦੇ ਲਹੂ

ਦੀਆਂ ਨਦੀਆਂ ਵਗਾਕੇ ਸੰਨ ੧੯੪੭ ਵਿਚ ਖੁਦ ਵਡੇ ਵਜ਼ੀਰ ਦੀ ਗੱਦੀ ਦਾ ਮਾਲਕ ਬਣਿਆ। ਛੋਟੀ ਉਮਰ ਵਿਚ ਜੰਗ ਬਹਾਦੁਰ ਆਪਣੇ ਮਾਮੇਂ ਜਨਰਲ ਮਾਤਾਬਰ ਸਿੰਘ ਥਾਪਾ ਨਾਲ ਮਹਾਰਾਜ ਰਣਜੀਤ ਸਿੰਘ ਦੇ ਦਰਬਾਰ ਵਿਚ ਲਾਹੌਰ ਭੀ ਰਹਿੰਦਾ ਰਿਹਾ ਸੀ । ਜਦ ਸੰਨ ੧੯੪੩ ਵਿਚ ਜਨਰਲ ਮਾਤਾਬਰ ਸਿੰਘ ਥਾਪਾ ਏਥੋਂ ਜਾ ਕੇ ਨੈਪਾਲ ਦਾ ਵਡਾ ਵਜ਼ੀਰ ਬਣਿਆ, ਤਦ ਜੰਗ ਬਹਾਦੁਰ ਭੀ ਇਕ ਵਡਾ ਅਹੁਦੇਦਾਰ ਬਣ ਗਿਆ। ਇਹੋ ਕਾਰਨ ਸੀ, ਕਿ ਜਦ ਮਹਾਰਾਨੀ ਜਿੰਦਾਂ ਚੁਨਾਰ ਦੇ ਕਿਲੇ ਵਿਚੋਂ ਭੇਸ ਬਦਲਾ ਕੇ ਨਿਕਲੀ, ਤਦ ਉਹ ਸਿਧੀ ਨੈਪਾਲ, ਜੰਗ ਬਹਾਦੁਰ ਪਾਸ ਜਾ ਪਹੁੰਚੀ । ਉਸਨੇ ਉਸਨੂੰ ਦਰਯਾ ਬਾਘਮਤੀ ਦੇ ਕਨਾਰੇ ਥਾਪਾਬਲੀ ਵਿਚ ਰਹਿਣ ਲਈ ਇਕ ਮਹਿਲ ਦੇ ਕੇ ਉਸ ਲਈ ਰਿਆਸਤ ਵਲੋਂ ਖਰਚ ਲਈ ਚੰਗੀ ਰਕਮ ਗੁਜ਼ਾਰੇ ਵਜੋਂ ਮੁਕੱਰਰ ਕਰ ਦਿਤੀ ।

ਗੱਦੀ ਸੰਭਾਲਣ ਪਿਛੋਂ ਇਕ ਦੋ ਸਾਲ ਮਹਾਰਾਜਾ ਜੰਗ ਬਹਾਦੁਰ ਨੇ ਆਪਣੀ ਤਾਕਤ ਪੱਕੀ ਕਰਨ ਵਿਚ ਲਾਏ । ੧੯੫੦ ਵਿਚ ਉਸਨੇ ਤਿੱਬਤ ਤੇ ਚੜ੍ਹਾਈ ਕਰ ਦਿਤੀ । ਲੜਾਈ ਵਿਚ ਤਿੱਬਤੀਆਂ ਨੂੰ ਹਾਰ ਹੋਈ । ਜੰਗ ਬਹਾਦੁਰ ਵਲੋਂ ਸੰਧੀਨਾਮੇਂ ਦੀ ਦੂਜੀ ਸ਼ਰਤ ਇਹ ਰੱਖੀ ਗਈ, ਕਿ ਲਾਹੌਰ ਦਰਬਾਰ

ਦੇ ਕੇਸ਼ਾਂ ਵਾਲੇ ਜਿਹੜੇ ਸਿਖ ਸਿਪਾਹੀ ਤਿਬਤ ਵਾਲਿਆਂ ਦੀ ਕੈਦ ਵਿਚ ਸਨ, ਉਨ੍ਹਾਂ ਸਭਨਾਂ ਨੂੰ ਛੱਡਕੇ ਨੈਪਾਲ ਰਾਜ ਦੇ ਹਵਾਲੇ ਕਰ ਦਿਤਾ ਜਾਵੇ । ਇਹ ਸਿਖ ਸਿਪਾਹੀ ਅਤੇ ਉਨ੍ਹਾਂ ਦਾ ਅਫਸਰ ਖਟਮੰਡੂ ਪਹੁੰਚ ਗਏ ਅਤੇ ਆਪਣੇ ਨਾਲ ਸਰਦਾਰ ਲਹਿਣਾ ਸਿੰਘ ਮਜੀਠੀਏ ਦੀ ਕਾਢ, ਉੱਚਿਆਂ ਪਹਾੜਾਂ ਤੇ ਦੁਸ਼ਮਣਾਂ ਨਾਲ ਲੜਾਈ ਵਿਚ ਇਸ-ਤਿਅ਼ਮਾਲ ਕਰਨ ਲਈ ਚਮੜੇ ਦੀਆਂ ਦੋ ਤੋਪਾਂ ਭੀ ਲੈ ਆਏ । ਜੋ ਅਜ ਤਕ ਨੈਪਾਲ ਰਾਜ ਦੀ ਰਾਜਧਾਨੀ ਖਟਮੰਡੂ ਦੇ ਸ਼ਸ਼ਤ੍ਰਘਰ ਵਿਚ ਪਈਆਂ ਹਨ । ਲੇਖਕ ਨੇ ਸੰਨ ੧੯੪੭ ਅਤੇ ੧੯੪੮ ਵਿਚ ਅਖੀਂ ਦੇਖੀਆਂ ਹਨ ।

ਮਹਾਰਾਜਾ ਜੰਗ ਬਹਾਦੁਰ ਨੇ ਇਨ੍ਹਾਂ ਸਿਖਾਂ ਨੂੰ ਆਪਣੀਆਂ ਫੌਜਾਂ ਨੂੰ ਕਵਾਇਦ ਪਰੇਡਾਂ ਕਰੌਣ ਅਤੇ ਨਵੇਂ ਢੰਗ ਦੀਆਂ ਪਹਾੜੀ, ਮੈਦਾਨੀ ਲੜਾਈਆਂ ਲੜਨ ਦੇ ਕੰਮ ਸਖੌਣ ਤੇ ਨੌਕਰ ਰਖ ਲਿਆ । ਖਟਮੰਡੂ ਵਿਚ ਉਦਾਸੀਆਂ ਅਤੇ ਨਿਰਮਲੇ ਸਾਧੂਆਂ ਦੇ ਡੇਰੇ ਭੀ ਹਨ, ਜਿਨ੍ਹਾਂ ਨੂੰ ਰਿਆਸਤ ਵਲੋਂ ਚੰਗੀਆਂ ਜਗੀਰਾਂ ਲੱਗੀਆਂ ਹੋਈਆਂ ਹਨ । ਸੋ ਮਹਾਰਾਣੀ ਜਿੰਦਾਂ ਦੇ ਉਥੇ ਹੋਵਣ ਕਰਕੇ ਅਤੇ ਸਿਖਾਂ ਦੇ ਨੈਪਾਲ ਦੀਆਂ ਪਲਟਣਾਂ ਵਿਚ ਨੌਕਰੀ ਕਾਰਨ ਨੈਪਾਲ ਵਿਚ ਸਿਖਾਂ ਦੀ ਆਵਾ ਜਾਈ ਹੋ

ਗਈ । ਮਹਾਰਾਜਾ ਜੰਗ ਬਹਾਦੁਰ ਨੇ ਗਦਰ ਸਮੇਂ ਆਪਣੀਆਂ ਫੌਜਾਂ ਤਰਾਈ ਵਿਚ ਲੈ ਆਂਦੀਆਂ, ਪਰ ਜਦ ਇਹ ਦੇਖਿਆ ਕਿ ਹਿੰਦੁਸਤਾਨੀ ਬਾਗ਼ੀਆਂ ਦੀ ਸਕੀਮ ਕੁਝ ਅਘੜੀ ਦੁਘੜੀ ਹੀ ਹੈ, ਤਦ ਇਹ ਅੰਗਰੇਜ਼ਾਂ ਦੇ ਨਾਲ ਹੋ ਗਿਆ ਅਤੇ ਨੈਪਾਲ ਨੂੰ ਮੁੜ ਕੇ ਜਾਂਦਾ ਹੋਇਆ ਲਖਨਊ ਦੀ ਲੁਟ ਨਾਲ ਹੀ ਲੈ ਗਿਆ ।

ਸੰਨ ੧੮੫੭ ਦੀ ਅੰਗਰੇਜ਼ਾਂ ਦੇ ਖਿਲਾਫ ਆਜ਼ਾਦੀ ਲਈ ਲੜੀ ਗਈ ਲੜਾਈ ਪਿਛੋਂ ਨਾਨਾ ਸਾਹਿਬ, ਤਾਂਤੀਆ ਟੋਪੀ, ਨਵਾਬ ਅਬਦੁਲਮਜੀਦ ਖਾਂ ਲਖਨਊ ਵਾਲਾ, ਬਾਬੂ ਕੋਇਰ ਸਿੰਘ, ਬਾਬੂ ਬੰਧੂ ਸਿੰਘ ਅਤੇ ਹੋਰ ਬਹੁਤ ਸਾਰੇ ਹਿੰਦੁਸਤਾਨੀ ਭਜਕੇ ਨੈਪਾਲ ਦੀ ਹੱਦ ਵਿਚ ਚਲੇ ਗਏ। ਮਹਾਰਾਜਾ ਜੰਗ ਬਹਾਦੁਰ ਨੇ ਸਭ ਨੂੰ ਜੀਓ ਆਇਆਂ ਕਿਹਾ । ਨਾਨਾ ਸਾਹਿਬ ਦੀ ਮਹਾਰਾਣੀ ਲਖਸ਼ਮੀ ਰਾਣੀ ਦੇ ਰਹਿਣ ਲਈ ਵਖਰਾ ਮਹਿਲ ਦੇ ਦਿਤਾ ਅਤੇ ਰਸਤਾਂ ਲਾ ਦਿਤੀਆਂ । ਅੰਗਰੇਜ਼ਾਂ ਨੇ ਮਹਾਰਾਣਾ ਜੰਗ ਬਹਾਦੁਰ ਨੂੰ ਇਨ੍ਹਾਂ ਬਾਗ਼ੀਆਂ ਨੂੰ ਫੜਕੇ ਉਨ੍ਹਾਂ ਦੇ ਹਵਾਲੇ ਕਰਨ ਲਈ ਬੇਹੱਦ ਜ਼ੋਰ ਲਾਏ, ਪਰ ਜੰਗ ਬਹਾਦੁਰ ਨੇ ਐਸਾ ਕਰਨ ਤੋਂ ਹਮੇਸ਼ਾ ਹੀ ਨਾਂਹ ਕੀਤੀ । ਜੰਗ ਬਹਾਦੁਰ ਨੂੰ ਖਿਆਲ ਸੀ ਕਿ ੧੮੫੭ ਦੀ ਮਦਦ ਬਦਲੇ ਅੰਗਰੇਜ਼ ਨੈਪਾਲ

ਰਾਜ ਦਾ ਉਹ ਅਲਾਕਾ ਜੋ ਉਨ੍ਹਾਂ ਨੇ ਸੰਨ ੧੮੧੬ ਦੀ ਲੜਾਈ ਪਿਛੋਂ ਸੁਲਹ ਹੋਣ ਤੇ ਸਾਗੋਲੀ ਦੇ ਸੰਧੀਨਾਮੇਂ ਅਨੁਸਾਰ ਨੈਪਾਲ ਪਾਸੋਂ ਖੋਹ ਲਿਆ ਸੀ, ਵਾਪਸ ਕਰ ਦੇਵਣਗੇ । ਪਰ ਜੰਗ ਬਹਾਦੁਰ ਦੇ ਬਾਰ ਬਾਰ ਮੰਗ ਕਰਨ ਤੇ ਭੀ ਅੰਗਰੇਜ਼ਾਂ ਨੇ ਇਸ ਸੰਬੰਧੀ ਗੱਲ ਬਾਤ ਕਰਨੋਂ ਇਨਕਾਰ ਕੀਤਾ। ਇਸ ਲਈ ਜੰਗ ਬਹਾਦੁਰ ਭਾਵੇਂ ਉਪਰੋਂ ਉਪਰੋਂ ਅੰਗਰੇਜ਼ਾਂ ਨਾਲ ਸੁਲਹ ਹੀ ਰਖਦਾ ਸੀ, ਪਰ ਦਿਲੋਂ ਹਮੇਸ਼ਾ ਆਪਣੇ ਦਾਓ ਤੇ ਹੀ ਰਹਿੰਦਾ।

੧੮੫੭ ਦੇ ਗ਼ਦਰ ਸਮੇਂ ਲਖਨਊ ਵਿਖੇ ਬੰਗਾਲ ਰਜਮੈਂਟ ਦੇ ਪੰਜਾਬੀ ਹਵਾਲਦਾਰ ਨੰਦ ਰਾਮ ਰਾਜਪੂਤ ਨੇ ਆਪਣੀ ਪਲਟਨ ਨੂੰ ਅੰਗਰੇਜ਼ਾਂ ਦੇ ਵਿਰੁਧ ਖੜੇ ਕਰਨ ਅਤੇ ਅੰਗਰੇਜ਼ ਅਫਸਰਾਂ ਨੂੰ ਮਾਰਨ ਦਾ ਸ਼ਲਾਘਾ ਯੋਗ ਕੰਮ ਕੀਤਾ ਸੀ । ਇਸ ਲਈ ਨੰਦ ਰਾਮ ਨੂੰ ਅੰਗਰੇਜ਼ਾਂ ਦੇ ਖਿਲਾਫ ਲੜਨ ਵਾਲੀਆਂ ਫੌਜਾਂ ਵਾਲੇ ਸਿਪਾਹੀ ਜਰਨੈਲ 'ਦੇ ਨਾਮ ਨਾਲ ਬੁਲਾਣ ਲਗ ਪਏ ਸਨ । ਇਹ ਭੀ ਭਜਕੇ ਨੈਪਾਲ਼ ਚਲਿਆ ਗਿਆ ਸੀ । ਇਹ ਬੜਾ ਹੀ ਬਹਾਦੁਰ, ਜੋੜਾਂ ਤੋੜਾਂ ਨੂੰ ਸਮਝਣ ਵਾਲਾ ਬੰਦਾ ਸੀ । ਨਾਮਧਾਰੀ ਕਿਸ਼ਨ ਸਿੰਘ ਦੂਜਾ ਨਾਮ ਹਰੀ ਸਿੰਘ ੧੮੬੯ ਵਿਚ ਨੰਦ ਰਾਮ ਨੂੰ ਜਾ ਮਿਲਿਆ । ਇਹ ਉਹੀ ਕਿਸ਼ਨ ਸਿੰਘ ਯਾ ਹਰੀ ਸਿੰਘ ਸੀ ਜੋ ਰਾਜਾ ਸਿੰਘ ਤਰਾਂਝੀ-

ਵਾਲੇ ਨਾਲ ਵੇਦਾਂਤੀ ਜੀ ਨੂੰ ਜੰਮੂੰ ਮਿਲਦਾ ਰਹਿੰਦਾ ਸੀ । ਜਰਨੈਲ ਨੰਦ ਰਾਮ ਤੇ ਹਰੀ ਸਿੰਘ ਇਕਠੇ ਹੀ ਰਹਿੰਦੇ ਸਨ । ਇਹ ਦੋਨੋਂ ਭੂਟਾਨ ਦੇ ਦੇਬਰਾਜਾ ਵੱਲੋਂ, ਮਹਾਰਾਜ ਜੰਗ ਬਹਾਦੁਰ ਦੇ ਨਾਮ ਜ਼ਰੂਰਤ ਸਮੇਂ ਆਪਸ ਵਿਚ ਜੰਗੀ ਮਦਦ ਦੇਵਣ, ਲੈਵਣ, ਦਾ ਸੰਦੇਸ਼ ਲੈਕੇ ਨੈਪਾਲ ਅਪੜੇ । ਇਨ੍ਹਾਂ ਹੀ ਦਿਨਾਂ ਵਿਚ ਮਹਾਰਾਜ ਜੰਗ ਬਹਾਦੁਰ ਦੇ ਕੁਝ ਆਦਮੀ ਕਸ਼ਮੀਰ ਪਹੁੰਚੇ। ਜਦ ਅੰਗਰੇਜ਼ੀ ਹਾਕਮਾਂ ਨੂੰ ਇਨ੍ਹਾਂ ਦੇ ਆਵਣ ਦਾ ਪਤਾ ਲਗਾ, ਤਦ ਉਹ ਬਹੁਤ ਘਬਰਾਏ ।

ਮਹਾਰਾਜ ਜੰਗ ਬਹਾਦੁਰ ਹਰ ਉਸ ਹਿੰਦੁਸਤਾਨੀ ਨਾਲ ਜੋ ਅੰਗਰੇਜ਼ਾਂ ਦੇ ਵਰੁਧ ਹੋਵੇ, ਆਪਣੇ ਜਾਤੀ ਤਅਲਕਾਤ ਪੈਦਾ ਕਰਨੇ ਚਾਹੁੰਦਾ ਸੀ । ਸਰਕਾਰ ਪੰਜਾਬ ਨੇ ਕਿਸ਼ਨ ਸਿੰਘ ਨਾਮਧਾਰੀ ਦੇ ਇਕ ਕਤਲ ਦੇ ਮੁਕੱਦਮੇ ਵਿਚ ਵਾਰੰਟ ਕੱਟ ਦਿਤੇ। ਇਹ ਵਾਰੰਟ ਨੈਪਾਲ ਦੇ ਰੈਜ਼ੀਡੈਂਟ ਪਾਸ ਪਹੁੰਚਾਏ ਗਏ। ਪਰ ਜੰਗ ਬਹਾਦੁਰ ਐਸੇ ਬੰਦਿਆਂ ਨੂੰ ਲੈਣ ਦੇਣ ਦੀ ਗਲ ਅੰਗਰੇਜ਼ ਰੈਜ਼ੀਡੈਂਟ ਨਾਲ ਉਕਾ ਹੀ ਨਹੀਂ ਕੀਤਾ ਕਰਦਾ ਸੀ ।

ਗੁਰੂ ਰਾਮ ਸਿੰਘ ਜੀ ਦਾ ਨਾਮ ਸੁਣਕੇ ਜੰਗ ਬਹਾਦੁਰ ਨੇ ਆਪ ਜੀ ਨਾਲ ਸੰਬੰਧ ਪੈਦਾ ਕਰਨ ਦੀ ਇਛਿਆ ਜ਼ਾਹਰ ਕੀਤੀ । ਸੰਦੇਸ਼ ਪਹੁੰਚਣ ਤੇ

ਆਪ ਜੀ ਨੇ ਦੋ ਉਘੇ ਅਤੇ ਸਿਆਣੇ ਨਾਮਧਾਰੀ ਸੂਬਿਆਂ ਨੂੰ ਇਕ ਜੋੜਾ ਖਚਰਾਂ ਦਾ ਅਤੇ ਦੋ ਮੱਝਾਂ ਤੋਹਫੇ ਦੇ ਤੌਰ ਤੇ ਦੇਕੇ ੪ ਨਾਮਧਾਰੀ ਸੇਵਾਦਾਰਾਂ ਨਾਲ ਨੈਪਾਲ ਨੂੰ ਭੇਜ ਦਿੱਤਾ ।

ਨੈਪਾਲ ਦਰਬਾਰ ਦੇ ਕਾਇਦਿਆਂ ਅਨੁਸਾਰ ਕ੍ਰਿਪਾਲ ਸਿੰਘ ਨੇ ਪਹੁੰਚਣ ਸਾਰ ਸੂਬਿਆਂ ਦੀ ਮੁਲਾਕਾਤ ਜੰਗ ਬਹਾਦੁਰ ਦੇ ਪੁਤ੍ਰ ਹਜ਼ੂਰੀ ਜਨਰਲ ਟਿੱਕਾ ਬਬਰ ਜੰਗ ਨਾਲ ਕਰਵਾਈ । ਟਿੱਕਾ ਬਬਰ ਜੰਗ ਨੇ ਇਨ੍ਹਾਂ ਨੂੰ ਆਪਣੇ ਪਿਤਾ ਮਹਾਰਾਜ ਜੰਗ ਬਹਾਦੁਰ ਦੇ ਪੇਸ਼ ਕੀਤਾ । ਤੋਹਫਿਆਂ ਬਦਲੇ ਗੁਰੂ ਰਾਮ ਸਿੰਘ ਜੀ ਲਈ ਮਹਾਰਾਜ ਤੀਨ ਸਰਕਾਰ ਵਲੋਂ ੫੦੦) ਰੁਪਿਆ ਨਕਦ, ਇਕ ਕਸਤੂਰੀ ਤੇ ਸੋਨੇ ਦੀ ਮਾਲਾ, ਇਕ ਦੋਸ਼ਾਲਾ, ਇਕ ਤਿੱਬਤੀ ਘੋੜਾ ਤੇ ਦੋ ਖੋਖਰੀਆਂ ਤੋਹਫਿਆਂ ਦੇ ਤੌਰ ਤੇ ਭੇਜੀਆਂ ਗਈਆਂ । ਤੋਹਫਿਆਂ ਤੋਂ ਹੀ ਪਤਾ ਲਗਦਾ ਹੈ, ਕਿ ਇਹ ਵਟਾਂਦਰਾ ਬਰਾਬਰ ਦੇ ਮਿਤ੍ਰਾਂ ਦਾ ਵਟਾਂਦਰਾ ਸੀ, ਅਤੇ ਵਕਤ ਆਵਣ ਤੇ ਮਦਦ ਲੈਵਣ ਦੇਵਣ ਦਾ ਇਕਰਾਰ ਸੀ ।

ਅੰਗਰੇਜ਼ੀ ਸਰਕਾਰ ਨੂੰ ਕੂਕਿਆਂ ਦੇ ਨੈਪਾਲ ਜਾਵਣ ਤੇ ਬੜਾ ਹੀ ਸ਼ਕ ਸੀ । ਇਸ ਲਈ ਅੰਗਰੇਜ਼ ਹਾਕਮ ਆਪਣੇ ਸੂਹੀਏ ਭੇਜਦੇ ਹੀ ਰਹਿੰਦੇ ਸੀ । ਸੰਨ ੧੯੭੧ ਵਿਚ ਕਾਸ਼ੀਪੁਰ ਵਾਲੇ ਰਾਜਾ ਸ਼ਿਵਰਾਜ ਸਿੰਘ ਨੂੰ

ਨੈਪਾਲ ਭੇਜਿਆ ਗਿਆ, ਜਿਸ ਨੇ ਆਕੇ ਰੀਪੋਰਟ ਦਿਤੀ "ਕਿ ਗਲਾਂ ਬਾਤਾਂ ਵਿਚ ਮਹਾਰਾਜ ਜੰਗ ਬਹਾਦੁਰ ਨੇ ਅੰਮ੍ਰਿਤਸਰ ਦੇ ਬੁਚੜਾਂ ਦੇ ਕਤਲ ਦਾ ਜ਼ਿਕਰ ਕੀਤਾ ਹੈ, ਕ੍ਰਿਪਾਲ ਸਿੰਘ ਭੀ ਉਸ ਨੂੰ ਮਿਲਿਆ ਹੈ ਅਤੇ ਉਸ ਨਾਲ ਗੱਲਾਂ ਕੀਤੀਆਂ ਹਨ। ਪਰ ਕਿਸ਼ਨ ਸਿੰਘ ਦਾ ਕੁਝ ਪਤਾ ਨਹੀਂ ਚਲਦਾ। ਤਾਂਤੀਆ ਟੋਪੀ ਦੇ ਛੋਟੇ ਭਾਈ ਨੂੰ ਉਹ ਨੈਪਾਲ ਵਿਚ ਮਿਲਿਆ ਸੀ। ਪਰ ਨਾਨਾ ਸਾਹਿਬ ਦਾ ਕੋਈ ਥਹੁ ਪਤਾ ਨਹੀਂ ਲਗਾ।" ਰਾਜਾ ਸਾਹਿਬ ਨੇ ਇਹ ਭੀ ਦਸਿਆ ਕਿ ਉਸ ਨੇ ਜੰਗ ਬਹਾਦੁਰ ਨੂੰ ਅੰਗਰੇਜ਼ਾਂ ਨਾਲ ਮਿਤਰਾਨਾ ਸੰਬੰਧ ਕਾਇਮ ਕਰਨ ਲਈ ਭੀ ਕਿਹਾ ਸੀ।

ਨੈਪਾਲ ਵਿਚ ਅੰਗਰੇਜ਼ ਰੈਜ਼ੀਡੈਂਟ ਮਿਸਟਰ ਲਾਰੰਸ ਕਿਸੇ ਨ ਕਿਸੇ ਬਹਾਨੇ ਮਹਾਰਾਜ ਜੰਗ ਬਹਾਦੁਰ ਨਾਲ ਨਾਮਧਾਰੀਆਂ ਸੰਬੰਧੀ ਗੱਲਾਂ ਬਾਤਾਂ ਦਾ ਪਤਾ ਲੈਣ ਦੀਆਂ ਕੋਸ਼ਸ਼ਾਂ ਵਿਚ ਲੱਗਾ ਰਹਿੰਦਾ ਸੀ। ਇਕ ਦਿਨ ਜੰਗ ਬਹਾਦਰ ਨੇ ਗਲ ਬਾਤ ਕਰਦਿਆਂ ਦੱਸਿਆ, ਕਿ ਉਸ ਦੀ ਇਤਲਾਹ ਮੂਜਬ ਪੰਜਾਬ ਵਿਚ ੩ ਲੱਖ ਕੂਕੇ ਹਨ। ਨੈਪਾਲ ਦੀਆਂ ਫੌਜਾਂ ਵਿਚ ਕੂਕਿਆਂ ਦੇ ਹੋਣ ਸੰਬੰਧੀ ਜੰਗ ਬਹਾਦੁਰ ਨੇ ਰੈਜ਼ੀਡੈਂਟ ਨੂੰ ਇਹ ਕਹਿ ਕੇ ਗਲ ਟਾਲ ਦਿਤੀ, ਕਿ ਉਹ ਬਗੈਰ ਗੋਰਖਿਆਂ ਦੇ ਕਿਸੇ ਹੋਰ ਨੂੰ ਆਪਣੀਆਂ

ਫੌਜਾਂ ਵਿਚ ਨਹੀਂ ਰਖਦਾ । ਰੈਜ਼ੀਡੈਂਟ ਨੂੰ ਜੰਗ ਬਹਾਦੁਰ ਨੇ ਇਹ ਭੀ ਦਸਿਆ, ਕਿ ਨਾਮਧਾਰੀ ਅੰਗਰੇਜ਼ੀ ਹਕੂਮਤ ਦੇ ਸਖਤ ਵਿਰੋਧੀ ਹਨ, ਅਤੇ ਸਮਾਂ ਆਵਣ ਤੇ ਉਹ ਅੰਗਰੇਜ਼ਾਂ ਦੇ ਵਰੁਧ ਜ਼ਰੂਰ ਉਠ ਖਲੋਵਣਗੇ। ਰੈਜ਼ੀਡੈਂਟ ਨੇ ਆਪਣੀ ਰੀਪੋਰਟ ਵਿਚ ਲਿਖਿਆ, ਕਿ ਜੰਗ ਬਹਾਦੁਰ ਨੇ ਕੂਕਿਆਂ ਦੀ ਬਗਾਵਤ ਸਮੇਂ ਅੰਗਰੇਜ਼ਾਂ ਨੂੰ ਹਰ ਪ੍ਰਕਾਰ ਦੀ ਮਦਦ ਦੇਣ ਦੀ ਪੇਸ਼ਕਸ਼ ਕੀਤੀ ਹੈ ।

——:o:——

# ਪੰਜਾਬ ਵਿਚ ਗਊ ਹੱਤਿਆ ਦੀ ਖੁਲ੍ਹ
# ਅੰਮ੍ਰਿਤਸਰ ਅਤੇ ਰਾਏਕੋਟ ਦੀਆਂ ਘਟਨਾਵਾਂ

ਲਾਹੌਰ ਦਰਬਾਰ ਦੀਆਂ ਬੇਮੁਹਾਰੀਆਂ ਪੈਂਚਾਂ ਵਾਲੀਆਂ ਫੌਜਾਂ ਅਤੇ ਅੰਗਰੇਜ਼ਾਂ ਵਿਚਕਾਰ ਸੰਨ ੧੮੪੫-੪੬ ਦੀ ਲੜਾਈ ਵਿਚ ਸਰਬਤ ਖਾਲਸਾ ਜੀ ਨੂੰ ਹਾਰ ਹੋਣ ਪਿਛੋਂ ਅੰਗਰੇਜ਼ਾਂ ਨੇ ਬਿਆਸ ਤੋਂ ਹੇਠਾਂ ਦਾ ਸਾਰਾ ਇਲਾਕਾ ਆਪਣੀ ਅਮਲ-ਦਾਰੀ ਵਿਚ ਸ਼ਾਮਲ ਕਰ ਲਿਆ । ਭਾਵੇਂ ਸ਼ਾਹ ਮੁਹੰਮਦ ਦੇ ਕਥਨ ਅਨੁਸਾਰ 'ਪਿਛੋਂ ਬੈਠ ਸਰਦਾਰ ਗੁਰਮਤਾ ਕਰਦੇ, ਕੋਈ ਅਕਲ ਦਾ ਕਰੋ ਇਲਾਜ ਯਾਰੋ । ਛੇੜ ਬੁਰਛਿਆਂ ਦੀ ਸਾਡੇ ਪੇਸ਼ ਪੈ ਗਈ ਪੱਗਾਂ ਦਾੜ੍ਹੀਆਂ ਦੀ ਰਖੋ ਲਾਜ ਯਾਰੋ', ਸਰਦਾਰ ਸ਼ਾਮ ਸਿੰਘ ਅਟਾਰੀ ਅਤੇ ਉਨ੍ਹਾਂ ਦੇ ਸਾਥੀ ਲੜਾਈ ਦਾ ਰੁਖ ਬਦਲਨ ਦੀਆਂ ਕੋਸ਼ਸ਼ਾਂ ਕਰਦੇ ਹੋਏ ਰਣ ਭੂਮੀ ਵਿਚ ਸ਼ਹੀਦ ਹੋ ਗਏ, ਪਰ ਆਖਰੀ ਫਤਹਿ ਅੰਗਰੇਜ਼ਾਂ ਦੀ ਹੀ ਹੋਈ । ਰਾਣੀ ਜਿੰਦਾਂ ਦੇ ਭਰਾ, ਜਵਾਹਰ ਸਿੰਘ ਦੇ ਬੁਰਛਿਆਂ ਹਥੋਂ ਮਾਰੇ ਜਾਣ ਪਿਛੋਂ ਅਤੇ ਭਰਾ ਦੀ ਲਾਸ਼ ਤੇ ਰੋਂਦੀ ਮਾਈ ਜਿੰਦਾਂ ਨੂੰ "ਕੇਹੜਾ ਰਾਜੇ ਦਾ ਪੁਤ ਹੈ ਮੋਇਆ ਸਾਥੋਂ ਕਾਹਨੂੰ ਡੂੰਘੜੇ ਵੈਣ ਤੂੰ

ਪਾਵਣੀ ਹੈ'', ਆਦਿ ਟਿੱਚਕਰਾਂ ਕਰਨ ਵਾਲੇ ਲਫੰਗੇ ਬੁਰਛਿਆਂ ਹਥੋਂ ਸਿਆਣੇ ਜੱਟ ਸਿਖ ਸਰਦਾਰ ਆਪਣੀਆਂ ਜਾਨਾਂ ਅਤੇ ਪੱਗਾਂ ਬਚੌਂਦੇ ਫਿਰਦੇ ਸਨ । ਕੋਈ ਆਗੂ ਬਣਕੇ ਹਕੂਮਤ ਦੀ ਜ਼ਿਮੇਵਾਰੀ ਦੇ ਵਡੇ ਕੰਮ ਨੂੰ ਆਪਣੇ ਸਿਰ ਨਹੀਂ ਲੈਣਾ ਚਾਹੁੰਦਾ ਸੀ । ਸਰਦਾਰ ਲਹਿਣਾ ਸਿੰਘ ਮਜੀਠੀਆ, ਜੋ ਇਸ ਸਮੇਂ ਦਾ ਸਭ ਤੋਂ ਸਿਆਣਾ ਸਿਆਸਤਦਾਨ ਸੀ, ਬੁਰਛਿਆਂ ਤੋਂ ਡਰਦਾ ਪਹਿਲੋਂ ਹੀ ਬਨਾਰਸ ਜਾ ਬੈਠਾ ਸੀ ।

ਜਿੱਤ ਹੋਵਣ ਤੇ ਅੰਗਰੇਜ਼ਾਂ ਨੇ ਜੰਗੀ ਤਾਵਾਨ ਦੀ ਮੰਗ ਕੀਤੀ। ਨਿੱਤ ਨਿੱਤ ਬੁਤਕੀਆਂ, ਕੈਂਠੇ ਇਨਾਮ ਲੈਣ ਵਾਲੇ, ਅਤੇ ਤਲਬਾਂ ਵਿਚ ਵਾਧੇ ਕਰਵਾਉਣ ਵਾਲਿਆਂ ਨੇ ਖਜ਼ਾਨੇ ਨੂੰ ਹੂੰਝ ਛੱਡਿਆ ਸੀ। ਅੰਗਰੇਜ਼ਾਂ ਨੇ ਜੰਗ ਦਾ ਤਾਵਾਨ ੧ ਕਰੋੜ ਰੁਪਇਆ ਲਾਇਆ । ਖ਼ਜ਼ਾਨੇ ਵਿਚ ਚੂਹੇ ਕੁਦਦੇ ਫਿਰਦੇ ਸਨ । ਇਸ ਲਈ ਕਸ਼ਮੀਰ ਦਾ ਇਲਾਕਾ ਮਹਾਰਾਜਾ ਗੁਲਾਬ ਸਿੰਘ ਡੋਗਰੇ ਨੂੰ ਇਸ ਤਾਵਾਨ ਦੀ ਰਕਮ ਬਦਲੇ ਵੇਚ ਦਿਤਾ ਗਿਆ । ਗੁਲਾਬ ਸਿੰਘ ਨੇ ਜੰਮੂ ਕਸ਼ਮੀਰ ਦੀ ਨਵੀਂ ਰਿਆਸਤ ਕਾਇਮ ਕਰ ਲਈ, ਜਿਸਦਾ ਸਿੱਧਾ ਤੁਅਲਕ ਅੰਗਰੇਜ਼ੀ ਹਕੂਮਤ ਨਾਲ ਕਾਇਮ ਕੀਤਾ ਗਿਆ। ਲੱਖਾਂ ਜੱਟ ਸਿਖ, ਮਾਈਆਂ ਦੇ ਲਾਲਾਂ, ਦੀਆਂ ਸ਼ਹੀਦੀਆਂ ਦੇ ਕੇ, ਬਣਾਈ ਹੋਈ

ਪਹਿਲੀ ਅਤੇ ਆਖਰੀ ਆਜ਼ਾਦ ਸਿੱਖ ਸਲਤਨਤ ਨੂੰ ਟਾਹਰਾਂ ਮਾਰ ਮਾਰ ਕੇ, ਜੋਸ਼ੀਲੇ ਨਾਅਰੇ ਲਾਉਣ ਵਾਲੇ ਸਵਾਰਥੀ ਆਗੂਆਂ ਨੇ, ਆਮ ਜਨਤਾ ਨੂੰ ਧੋਖੇ ਵਿਚ ਰਖਕੇ, ਇਸ ਤਰ੍ਹਾਂ ਤਬਾਹ ਅਤੇ ਬਰਬਾਦ ਕੀਤਾ, ਕਿ ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ੧੨ ਸਾਲ ਪਿਛੋਂ ਉਸਦੀ ਮੜ੍ਹੀ ਤੇ, ਉਸਦੀ ਬਿੰਦੀ ਔਲਾਦ ਵਿਚੋਂ ਕੋਈ ਹੰਜੂ ਕੇਰਨ ਵਾਲਾ, ਭੀ ਪੰਜਾਬ ਵਿਚ ਮੌਜੂਦ ਨਹੀਂ ਸੀ।

ਲੜਾਈ ਦੇ ਨਤੀਜੇ ਦੇ ਤੌਰ ਤੇ ਇਕ ਅੰਗਰੇਜ਼ ਰੈਜ਼ੀਡੈਂਟ ਲਾਹੌਰ ਰਹਿਣ ਲਗਾ। ਰੈਜ਼ੀਡੈਂਟਾਂ ਦੇ ਸੰਬੰਧ ਵਿਚ ਉਸ ਸਮੇਂ ਆਮ ਇਹੋ ਖਿਆਲ ਪਰਚਲਤ ਸਨ, ਕਿ ਜਿਥੇ ਇਕ ਅੰਗਰੇਜ਼ ਰੈਜ਼ੀਡੈਂਟ ਬੈਠਾ ਹੋਵੇ, ਸਮਝ ਲਵੋ ਕਿ ਉਥੇ ੫੦ ਹਜ਼ਾਰ ਦੀ ਗਿਣਤੀ ਵਿਚ ਅੰਗਰੇਜ਼ੀ ਫੌਜ ਬੈਠੀ ਹੈ। ਤਖਤ ਦਾ ਮਾਲਕ ਮਹਾਰਾਜਾ ਦਲੀਪ ਸਿੰਘ ਨਾਬਾਲਗ ਸੀ। ਲਾਹੌਰ ਦਰਬਾਰ ਦੇ ਅਫਸਰ ਰੈਜ਼ੀਡੈਂਟ ਸਾਮ੍ਹਣੇ ਅੱਖ ਚੁਕਕੇ ਨਹੀਂ ਦੇਖ ਸਕਦੇ ਸਨ। ਹਕੂਮਤ ਦੇ ਛੋਟੇ ਛੋਟੇ ਕੰਮਾਂ ਵਿਚ ਰੈਜ਼ੀਡੈਂਟ ਦਖ਼ਲ ਦਿੰਦਾ ਸੀ। ਲੜਾਈ ਵਿਚ ਹਾਰ ਹੋਵਣ ਪਿਛੋਂ ਭੀ ਸਿਖ ਸਰਦਾਰਾਂ ਵਿਚਕਾਰ ਆਪਸ ਦੀ ਧੜੇ-ਬਾਜ਼ੀ, ਇਕ ਦੂਸਰੇ ਨਾਲ ਦਵੈਸ਼ ਅਤੇ ਖੌਅ ਉਸੇ ਤਰ੍ਹਾਂ ਕਾਇਮ ਸਨ। ਮੁਸੱਦੀ ਧੜਾ ਤੇ ਟਕਰਲਾਊ

ਧੜਾ ਉਸੇ ਤਰ੍ਹਾਂ ਇਕ ਦੂਜੇ ਦੇ ਖਲਾਫ ਡਟੇ ਹੋਏ ਸਨ।

੨੪ ਮਾਰਚ ਸੰਨ ੧੮੪੭ ਨੂੰ ਮਿਸਟਰ ਹੈਨਰੀ ਐਮ, ਲਾਰੈਂਸ, ਰੈਜ਼ੀਡੈਂਟ ਨੇ ਲਾਹੌਰ ਤੋਂ ਗਵਰਨਰ ਜਨਰਲ ਦਾ ਇਹ ਹੁਕਮ ਜਾਰੀ ਕੀਤਾ। "ਅੰਗਰੇਜ਼ਾਂ ਦੀ ਰਈਅਤ ਵਿੱਚੋਂ ਕੋਈ ਬੰਦਾ ਭੀ ਦਰਬਾਰ ਸਾਹਿਬ ਅੰਮ੍ਰਿਤਸਰ ਯਾ ਉਸ ਦੀ ਪਰਕਰਮਾਂ ਵਿਚ ਜੁੱਤੀ ਪਾ ਕੇ ਨਹੀਂ ਜਾ ਸਕੇਗਾ।" ਇਸ ਵਿਚ ਇਹ ਭੀ ਲਿਖਿਆ ਸੀ, ਕਿ "ਅੰਮ੍ਰਿਤਸਰ ਵਿਚ ਗਊਆਂ ਨਹੀਂ ਮਾਰੀਆਂ ਜਾਣਗੀਆਂ।" ਤਾਂਬੇ ਦੇ ਪੱਤਰੇ ਤੇ ਇਹ ਹੁਕਮ ਉੱਕਰਵਾਕੇ ਦਰਬਾਰ ਸਾਹਿਬ ਦੀ ਡਿਓਢੀ ਤੇ ਲਗਾਇਆ ਗਿਆ।

ਲਾਹੌਰ ਦੇ ਤਖਤ ਤੇ ਸਿਖ ਮਹਾਰਾਜੇ ਦੇ ਹੁੰਦਿਆਂ ਐਸਾ ਹੁਕਮ ਕੱਢਣ ਦੀ ਜ਼ਰੂਰਤ ਕਿਉਂ ਪਈ। ਕੌਣ ਲੋਕ ਸਨ, ਜੋ ਦਰਬਾਰ ਸਾਹਿਬ ਜੀ ਵਿਚ ਸਣੇ ਜੁੱਤੀਆਂ ਚਲੇ ਜਾਂਦੇ ਸਨ। ਅੰਮ੍ਰਿਤਸਰ ਵਿਚ ਗਊਆਂ ਦਾ ਘਾਤ ਕੌਣ ਕਰਦੇ ਸਨ, ਅਤੇ ਕਿਉਂ ਕਰਦੇ ਸਨ, ਇਨ੍ਹਾਂ ਗਲਾਂ ਦੀ ਵਧੇਰੇ ਖੋਜ ਕਰਨ ਦੀ ਲੋੜ ਹੈ। ਅੰਗਰੇਜ਼ੀ ਅਖਰਾਂ ਵਿਚ ਤਾਂਬੇ ਦੇ ਪਤਰੇ ਤੇ ਲਿਖਿਆ ਹੋਇਆ ਇਹ ਹੁਕਮ ਅਜਕਲ ਭੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਤੋਸ਼ੇਖਾਨੇ ਵਿਚ ਮੌਜੂਦ ਹੈ।

ਸਿਖਾਂ ਅਤੇ ਅੰਗਰੇਜ਼ਾਂ ਵਿਚਕਾਰ, ਮੁਲਤਾਨ,

ਚੇਲੀਆਂਵਾਲਾ ਅਤੇ ਗੁਜਰਾਤ ਦੀਆਂ ਲੜਾਈਆਂ ਪਿਛੋਂ ਅੰਗਰੇਜ਼ਾਂ ਨੇ ਨਾਬਾਲਗ਼ ਮਹਾਰਾਜਾ ਦਲੀਪ ਸਿੰਘ ਨੂੰ ਲਾਹੌਰ ਦਰਬਾਰ ਦੀ ਗੱਦੀ ਤੋਂ ਲਾਹਕੇ ਪੰਜਾਬ ਦੇ ਇਲਾਕਿਆਂ ਨੂੰ ਆਪਣੀ ਹਕੂਮਤ ਵਿਚ ਮਿਲਾ ਲਿਆ। ੨੯ ਮਾਰਚ ੧੮੪੯ ਨੂੰ ਕਿਲੇ ਵਿਚ ਦਰਬਾਰ ਕਰਕੇ ਮਿਸਟਰ ਈਲੀਅਟ ਨੇ ਇਸ ਦਾ ਐਲਾਨ ਕਰ ਦਿਤਾ। ਦਰਬਾਰ ਲਾਹੌਰ ਦੀਆਂ ਫੌਜਾਂ ਤੋੜ ਦਿੱਤੀਆਂ ਗਈਆਂ ਅਤੇ ਅੰਗਰੇਜ਼ਾਂ ਦੀਆਂ ਫੌਜਾਂ ਨੇ ਪੰਜਾਬ ਦੀਆਂ ਛੌਣੀਆਂ ਵਿਚ ਆ ਡੇਰੇ ਲਾਏ।

ਅੰਗਰੇਜ਼ਾਂ ਦੀਆਂ ਫੌਜਾਂ ਵਿਚ ਗੋਰੇ ਸਪਾਹੀ ਗਊਮਾਸ ਖਾਂਦੇ ਸਨ। ਇਸ ਲਈ ਕੋਈ ਸਵਾ ਕੁ ਮਹੀਨਾ ਪਿਛੋਂ ਹੀ ਹਿੰਦ ਸਰਕਾਰ ਦੀ ਸੰਮਤੀ ਨਾਲ ਪੰਜਾਬ ਦੇ ਬੋਰਡ ਆਫ਼ ਐਡਮਨਿਸਟਰੇਸ਼ਨ ਦੀ ਗਸ਼ਤੀ ਚਿੱਠੀ ਨੰ: ੩ ਤਰੀਖ ੫ ਮਈ ੧੮੪੯ ਅਨੁਸਾਰ ਪੰਜਾਬ ਵਿਚ ਮਾਸ ਖਾਣ ਲਈ ਗਊਆਂ ਮਾਰਨ ਦੀ ਖੁਲ੍ਹ ਕਰ ਦਿਤੀ ਗਈ। ਲਾਹੌਰ ਦੇ ਕਮਿਸ਼ਨਰ ਮਿਸਟਰ ਆਰ ਮਿੰਟਗੁਮਰੀ ਦੀ ਚਿੱਠੀ ਨੰ: ੧੨ ਤਰੀਖ ੧੦ ਮਈ ੧੮੪੯ ਅਨੁਸਾਰ ਇਸ ਹੁਕਮ ਤੇ ਅਮਲ ਕਰਨ ਦੀ ਹਦਾਇਤ ਹੋਈ। ਕਈ ਜ਼ਿਲਿਆਂ ਦੇ ਅੰਗਰੇਜ਼ ਡਿਪਟੀ ਕਮਿਸ਼ਨਰਾਂ ਨੇ ਇਸ ਹੁਕਮ ਸਬੰਧੀ ਵਧੀਕ ਅਤੇ

ਸਾਫ਼ ਸਾਫ਼ ਹਦਾਇਤਾਂ ਮੰਗੀਆਂ । ਮੇਜਰ ਹਰਬਰਟ ਐਡਵਰਡਜ਼ ਨੇ ਮੁਲਤਾਨ ਦੇ ਐਸਿਸਟੈਂਟ ਕਮਿਸ਼ਨਰ ਲੈਫ਼ਟੀਨੈਂਟ ਜੇਮਜ਼ ਨੂੰ ਲਿਖਿਆ, "ਕਿ ਕਿਸੇ ਸ਼ਰਤ ਤੇ ਭੀ ਸ਼ਹਿਰਾਂ ਅਤੇ ਕਸਬਿਆਂ ਦੀਆਂ ਹੱਦਾਂ ਦੇ ਅੰਦਰ ਗਊਮਾਸ, ਦੁਕਾਨਾਂ ਵਿਚ ਰਖਕੇ ਨਾ ਵੇਚਿਆ ਜਾਵੇ । ਮਾਸ ਲਈ ਗਾਈਆਂ ਸ਼ਹਿਰੋਂ ਬਾਹਰ ਹੀ ਮਾਰੀਆਂ ਜਾਵਣ । ਜੇ ਮੁਸਲਮਾਨ, ਜਾਣ ਬੁਝ ਕੇ ਖੁਲ੍ਹੇ ਤੌਰ ਤੇ ਆਪਣੇ ਹਿੰਦੂ ਪੜੋਸੀਆਂ ਦੇ ਦਿਲ ਦੁਖੌਣ ਲਈ ਦਖਾਵਾ ਕਰਨ, ਤਦ ਉਨ੍ਹਾਂ ਨੂੰ ਸਖਤ ਸਜ਼ਾਵਾਂ ਦਿਤੀਆਂ ਜਾਵਣ । ਐਸੀਆਂ ਕਰੜੀਆਂ ਪਾਬੰਦੀਆਂ ਨ ਲੌਣ ਦਾ ਅਸਰ ਇਹ ਹੋਵੇਗਾ, ਕਿ ਮੁਸਲਮਾਨ ਇਕ ਐਸੇ ਸਵੈ-ਅਧਿਕਾਰ ਦੀ ਜਿਸ ਤੋਂ ਇਹ ਚਿਰਾਂ ਤੋਂ ਵਾਂਝੇ ਸਨ, ਬੁਰੀ ਤਰ੍ਹਾਂ ਵਰਤੋਂ ਕਰਨਗੇ, ਅਤੇ ਫੇਰ ਸਾਨੂੰ ਹਿੰਦੂਆਂ ਅਤੇ ਸਿਖਾਂ ਨੂੰ ਜੋ ਅਜੇ ਕਲ੍ਹ ਹੀ ਪੰਜਾਬ ਦੇ ਹਾਕਮ ਸਨ, ਮੁਸਲਮਾਨਾਂ ਹਥੋਂ ਐਸੀ ਬੇ ਇਜ਼ਤੀ ਤੋਂ ਬਚਾਉਣਾ ਪਵੇਗਾ ।"

੨੦ ਮਈ ੧੮੪੯ ਨੂੰ ਗਵਰਨਰ ਜਨਰਲ ਨੇ ਇਕ ਸਰਕਾਰੀ ਹੁਕਮ ਜਾਰੀ ਕੀਤਾ ਜੋ ਇਸਤਰ੍ਹਾਂ ਸੀ ।

"No one should be allowed to interfere with the practice by his neighbour of customs which that neighbour's religion either enjoins

or permits" ਅਰਥਾਤ "ਕਿਸੇ ਆਦਮੀ ਨੂੰ ਦੂਸਰੇ ਪੜੋਸੀ ਆਦਮੀ ਦੇ ਆਪਣੀ ਧਾਰਮਿਕ ਮਰਯਾਦਾ ਯਾ ਰਹੁਰੀਤ ਕਰਨ ਵਿਚ ਅਟਕਾ ਪਾਵਣ ਦੀ ਅਜਾਜ਼ਤ ਅਤੇ ਖੁਲ੍ਹ ਨ ਦਿਤੀ ਜਾਵੇ ।"

ਇਸ ਐਲਾਨ ਅਨੁਸਾਰ ਪੰਜਾਬ ਵਿਚ ਗਊਘਾਤ ਦੀ ਬਿਲਕੁਲ ਖੁਲ੍ਹ ਹੋ ਗਈ । ਪੰਜਾਬ ਦੇ ਬੋਰਡ ਆਫ ਐਡਮਨਿਸਟਰੇਸ਼ਨ ਨੇ ਇਸ ਹੁਕਮ ਮੁਤਾਬਕ ਇਸ ਤਰ੍ਹਾਂ ਦੀਆਂ ਹਦਾਇਤਾਂ ਜਾਰੀ ਕੀਤੀਆਂ, (੧) ਗਊਆਂ ਦੇ ਮਾਰਨ ਲਈ ਹਰ ਸ਼ਹਿਰ ਅਤੇ ਕਸਬੇ ਵਿਚ ਅਬਾਦੀ ਦੀ ਹੱਦ ਤੋਂ ਬਾਹਰ ਇਕ ਖਾਸ ਥਾਂ ਮੁਕੱਰਰ ਕੀਤੀ ਜਾਵੇ । (੨) ਸ਼ਹਿਰ ਯਾ ਕਸਬੇ ਦੀ ਆਬਾਦੀ ਦੀ ਹੱਦ ਅੰਦਰ ਗਊਮਾਸ ਵੇਚਣ ਲਈ ਕੋਈ ਦੁਕਾਨ ਨਾ ਖੋਹਲੀ ਜਾਵੇ ।

ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਮਿਸਟਰ ਐਮ. ਸੀ. ਸਾਂਡਰਸ ਨੇ ਰਾਏ ਤਖ਼ਤ ਮਲ ਅਤੇ ਹੋਰ ਹਿੰਦੂ ਪੰਚਾਂ ਦੀ ਸਲਾਹ ਨਾਲ ਸ਼ਹਿਰ ਦੀ ਹੱਦ ਤੋਂ ਪਰੇ ਇਕ ਥਾਂ ਗਊਆਂ ਮਾਰਨ ਲਈ ਚੁਣੀ। ਇਸ ਦੇ ਨਾਲ ਹੀ ਬੁਚੜਾਂ ਨੂੰ ਹੇਠ ਲਿਖੀਆਂ ਹਦਾਇਤਾਂ ਤੇ ਅਮਲ ਕਰਨ ਦਾ ਹੁਕਮ ਦਿਤਾ । (੧) ਗਊਆਂ ਇਸ ਖਾਸ ਨਿਯਤ ਥਾਂ ਤੇ ਵਲਗਣ ਵਿਚ ਹੀ ਮਾਰੀਆਂ ਜਾਣਗੀਆਂ । (੨) ਕੋਈ ਬੁੱਚੜ ਗਊਮਾਸ ਨੂੰ ਬੇਚਣ ਲਈ ਸ਼ਹਿਰ ਵਿਚ

ਨਹੀਂ ਲਿਆ ਸਕਦਾ । ਜੇ ਕੋਈ ਐਸਾ ਕਰੇਗਾ, ਉਸਨੂੰ ਸਜ਼ਾ ਦਿੱਤੀ ਜਾਏਗੀ । (੩) ਗਊਮਾਸ ਖਾਣ ਵਾਲੇ ਅਤੇ ਖਰੀਦਣ ਵਾਲੇ ਖੁਦ ਬੁਚੱੜਖਾਨੇ ਜਾ ਕੇ ਗਊਮਾਸ ਖਰੀਦਕੇ, ਕਪੜੇ ਵਿਚ ਲਪੇਟਕੇ ਆਪਣੀ ਘਰੀਂ ਲਿਆਵਣਗੇ, ਐਸਾ ਕਰਨ ਵਾਲੇ ਕਿਸੇ ਤਰ੍ਹਾਂ ਭੀ ਹਿੰਦੂਆਂ ਦੇ ਹਿਰਦੇ ਨਹੀਂ ਦੁਖਾਵਣਗੇ ।''

ਇਸ ਹੁਕਮ ਅਨੁਸਾਰ ਸ਼ਹਿਰ ਵਿਚ ਗਊਮਾਸ ਵੇਚਣ ਲਈ ਕੋਈ ਦੁਕਾਨ ਨਹੀਂ ਖੋਹਲੀ ਜਾ ਸਕਦੀ ਸੀ, ਅਤੇ ਨਾ ਹੀ ਕੋਈ ਆਦਮੀ ਗਊ-ਮਾਸ ਨੂੰ ਟੋਕਰੀਆਂ ਆਦਿ ਵਿਚ ਪਾਕੇ ਸ਼ਹਿਰ ਵਿਚ ਵੇਚ ਸਕਦਾ ਸੀ ।

ਇਸ ਸਮੇਂ ਸ਼ਹਿਰ ਅੰਮ੍ਰਿਤਸਰ ਵਿਚ ਹਿੰਦੂਆਂ ਅਤੇ ਮੁਸਲਮਾਨਾਂ ਦੀ ਆਬਾਦੀ ਬਰਾਬਰ ਬਰਾਬਰ ਦੀ ਸੀ । ਸਿਖ ਸਿਰਫ ਆਟੇ ਵਿਚ ਲੂਣ ਹੀ ਸਨ । ਕੇਸਾਧਾਰੀ ਸਿਖ ਯਾ ਕੁਝ ਮੰਗ ਖਾਣੇ ਭਾਟੜੇ ਸਨ, ਯਾ ਰੋੜੇ। ਬਾਕੀ ਗੁਰਦੁਆਰਿਆਂ ਦੇ ਮਹੰਤ ਅਤੇ ਪੁਜਾਰੀ। ਰਾਮਗੜ੍ਹੀਏ ਸਰਦਾਰਾਂ ਨਾਲ ਥੋੜੇ ਜਿਹੇ ਘਰ ਸਿੰਘਾਂ ਦੇ ਸਨ ਅਤੇ ਟਾਂਵੇ ਟਾਂਵੇ ਤਰਖਾਨ ਅਤੇ ਲੁਹਾਰ ਸਿਖ ਰੋਜ਼ਗਾਰ ਖਾਤਰ ਪਿੰਡਾਂ ਵਿਚੋਂ ਆਕੇ ਸ਼ਹਿਰ ਵਿਚ ਰਹਿੰਦੇ ਸਨ।

ਬੁਚੜਖਾਨਾਂ ਖੁਲ੍ਹਣ ਪਿਛੋਂ ਅੰਮ੍ਰਿਤਸਰ ਦੇ

ਵਡੇ ਵਡੇ ਜਗੀਰਦਾਰ, ਧਨਾਡ, ਸਾਹੂਕਾਰ, ਬਪਾਰੀ ਹਿੰਦੂ ਅਤੇ ਸਿਖ਼ ਰਈਸ ਅੰਗਰੇਜ਼ ਮਾਈ ਬਾਪ ਸਰਕਾਰ ਦੀ ਹਰ ਗੱਲ ਵਿਚ ਹਾਂ ਮਿਲਾਕੇ ਸ਼ਾਬਾਸ਼ ਲੈਣਾ ਫਖਰ ਸਮਝਦੇ ਸਨ । ਹੱਥੀਂ ਰੋਟੀ ਕਮਾਕੇ ਖਾਣ ਵਾਲੀ, ਅਤੇ ਕਮਾਈ ਵਿਚੋਂ ਇਕ ਟਕਾ ਗੁਰੂ ਮਹਾਰਾਜ ਦੀ ਭੇਟਾ ਧਰਕੇ ਮੱਥਾ ਟੇਕਣ ਵਾਲੀ ਆਮ ਜਨਤਾ, ਦੇ ਬੰਦੇ, ਬੂਚੜਖਾਨੇ ਨੂੰ ਸਿਖ ਗੁਰੂਆਂ ਦੇ ਪਵਿਤ੍ਰ ਹੱਥਾਂ ਨਾਲ ਬਣਾਈ ਹੋਈ ਗੁਰੂ ਕੀ ਨਗਰੀ ਦੇ ਮੱਥੇ ਤੇ ਇਕ ਮਹਾਂ ਕਲੰਕ ਯਾ ਕਾਲਖ ਦਾ ਟਿੱਕਾ ਖਿਆਲ ਕਰਦੇ ਸਨ। ਅਮੀਰ ਅਤੇ ਗਰੀਬ ਦੇ ਧਰਮ ਨੂੰ ਧਾਰਨ ਕਰਨ, ਮੰਨਣ ਅਤੇ ਉਸਦੀਆਂ ਰੀਤੀਆਂ ਅਤੇ ਰਵਾਇਤਾਂ ਤੇ ਚਲਣ ਵਿਚ ਜ਼ਮੀਨ, ਅਸਮਾਨ ਦਾ ਫਰਕ ਹੁੰਦਾ ਹੈ। ਗ਼ਰੀਬ ਨੂੰ ਧਰਮ ਦੀ ਹਾਨੀ ਹੁੰਦੀ ਦੇਖ ਕੇ ਕੰਬਣੀ ਚੜ੍ਹ ਜਾਂਦੀ ਹੈ। ਰੋਟੀ ਕਮਾਉਣ ਵਾਲਾ ਹੱਥ ਤਲਵਾਰ ਦੀ ਮੁਠ ਤੇ ਆ ਟਿਕਦਾ ਹੈ। ਉਹ ਅਕਲ, ਸੋਚ, ਵਿਚਾਰ, ਅੱਗਾ ਵੇਖਕੇ ਚਲਣ ਦੀਆਂ ਹੱਦਾਂ, ਟੱਪ ਜਾਂਦਾ ਹੈ। ਤਨ, ਮਨ, ਧਨ ਕੁਰਬਾਨ ਕਰਨ ਦੀ ਤਾਂਘ ਅਤੇ ਜੋਸ਼ ਉਸਨੂੰ ਐਸੇ ਮੰਡਲਾਂ ਵਿਚ ਖਿਚਕੇ ਲੈ ਜਾਂਦੇ ਹਨ, ਜਿਥੇ ਆਪੇ ਤੋਂ ਬਾਹਰ ਹੋ ਕੇ ਉਹ ਧਰਮਹਾਨੀ ਕਰਨ ਵਾਲੇ ਨੂੰ ਮਾਰਕੇ ਆਪ ਮਰ ਜਾਣਾ ਹੀ ਧਰਮ ਸਮਝਦਾ ਹੈ।

ਬੁਚੜਖਾਨਾ ਅੰਮ੍ਰਿਤਸਰ ਦੀ ਵਿਚਕਾਰਲੇ ਅਤੇ ਗਰੀਬ ਹਿੰਦੂ ਸਿਖ ਵਸੋਂ ਦੇ ਦਿਲਾਂ ਤੇ ਇਕ ਮਾਸਖੋਰਾ ਫੋੜਾ ਸੀ। ਦੀਵਾਲੀ, ਵੈਸਾਖੀ ਦੇ ਮੇਲਿਆਂ ਤੇ ਜਦ ਬਾਹਰ ਦੇ ਪੇਂਡੂ ਸਿਖ, ਜੱਟ, ਤਖਾਨ, ਮਜ਼ਬੀ ਸ਼ਹਿਰ ਆਕੇ ਏਥੋਂ ਦੇ ਬੁਚੜਖਾਨੇ ਦੀ ਗੱਲ ਸੁਣਦੇ, ਤਦ ਉਹ ਬਹੁਤ ਹੀ ਦੁਖੀ ਹੁੰਦੇ। ਪਰ ਉਹ ਬੇਬਸ ਸਨ, ਲਾਚਾਰ ਸਨ, ਮਜਬੂਰ ਸਨ, ਕੁਛ ਭੀ ਨਹੀਂ ਕਰ ਸਕਦੇ ਸਨ। ਨਾ ਹੀ ਕੋਈ ਆਗੂ ਸੀ ਅਤੇ ਨਾ ਹੀ ਸਹਾਰਾ ਦੇਣ ਵਾਲਾ। ਪੰਜਾਬ ਨੂੰ ਅੰਗਰੇਜ਼ੀ ਹਕੂਮਤ ਵਿਚ ਸ਼ਾਮਲ ਕਰਨ ਪਿਛੋਂ, ਪੰਜਾਬ ਵਿਚ ਬਗੈਰ ਲਾਈਸੈਂਸ ਕਿਸੇ ਪ੍ਰਕਾਰ ਦਾ ਹਥਿਆਰ ਰੱਖਣਾ ਜੁਰਮ ਕਰਾਰ ਦਿਤਾ ਗਿਆ ਸੀ। ਇਸ ਦੀ ਸਜ਼ਾ ਕੈਦ ਅਤੇ ਜਰਮਾਨਾ ਸੀ। ਸਿੱਖਾਂ ਦਾ ਧਾਰਮਿਕ ਚਿਨ੍ਹ ਕਿਰਪਾਨ ਅਥਵਾ ਤਲਵਾਰ ਭੀ ਇਸ ਵਿਚ ਸ਼ਾਮਲ ਸੀ। ਅੰਗਰੇਜ਼ੀ ਸਰਕਾਰ ਵਲੋਂ ਮੁਕੱਰਰ ਕੀਤੇ ਗਏ ਗੁਰਦੁਵਾਰਿਆਂ ਦੇ ਸਰਬਰਾਹਾਂ ਅਤੇ ਤਖਤਾਂ ਦੇ ਪੁਜਾਰੀਆਂ ਨੇ ਹਰ ਸਮੇਂ ਪਹਿਨਣ ਵਾਲੀ ਕ੍ਰਿਪਾਣ ਦੀ ੩ ਇੰਚ ਦੀ ਲੰਬਾਈ ਦਸ ਕੇ ਅੰਗਰੇਜ਼ ਮਾਈ ਬਾਪ ਦੀ ਖੁਸ਼ਨੂਦੀ ਹਾਸਲ ਕਰ ਲਈ ਸੀ। ਪਵਿਤ੍ਰ ਨਗਰੀ ਵਿਚ ਖੁਲ੍ਹਮ ਖੁਲ੍ਹਾ ਗਊਬਧ ਹੁੰਦਾ ਵੇਖਕੇ ਗਰੀਬ ਹਾਹ ਦਾ ਹੌਕਾ ਭਰਕੇ

ਉਠੇ ਹੋਏ ਜੋਸ਼ ਅਤੇ ਉਬਲਦੇ ਹੋਏ ਖ਼ੂਨ ਨੂੰ ਦਿਲ ਵਿਚ ਹੀ ਪੀ ਜਾਂਦੇ ।

ਸਮਾਂ ਲੰਘਦਾ ਗਿਆ, ਅੰਗਰੇਜ਼ਾਂ ਨੇ ਪਜਾਬ ਨੂੰ ਚੰਗੀ ਤਰ੍ਹਾਂ ਕਾਬੂ ਕਰ ਲਿਆ । ਦੀਵਾਨ ਮੂਲ ਰਾਜ ਗਵਰਨਰ ਮੁਲਤਾਨ, ਰਾਜਾ ਚਤਰ ਸਿੰਘ ਅਟਾਰੀ, ਰਾਜਾ ਸ਼ੇਰ ਸਿੰਘ ਅਟਾਰੀ, ਰਾਜਾ ਸੂਰਤ ਸਿੰਘ ਮਜੀਠੀਆ, ਸਰਦਾਰ ਲਾਲ ਸਿੰਘ ਮੁਰਾੜੀਆ, ਦੀਵਾਨ ਬੂਟਾ ਸਿੰਘ ਆਦਿ ਅੰਗਰੇਜ਼ਾਂ ਅਤੇ ਸਿੱਖਾਂ ਦੀ ਦੂਸਰੀ ਲੜਾਈ ਦੇ ਆਗੂਆਂ ਤੇ ਸਿਆਸੀ ਮੁਕੱਦਮੇ ਚਲਾਏ ਗਏ ਅਤੇ ਉਨ੍ਹਾਂ ਨੂੰ ਦੇਸ਼ ਨਕਾਲੇ ਦੇ ਦਿਤੇ ਗਏ । ੨੧ ਦਸੰਬਰ ੧੮੪੯ ਨੂੰ ਮਹਾਰਾਜਾ ਦਲੀਪ ਸਿੰਘ ਨੂੰ ਪੰਜਾਬ ਤੋਂ ਜਲਾਵਤਨ ਕਰਕੇ ਫਤਹਿਪੁਰ ਸੀਕਰੀ ਪਹੁੰਚਾ ਦਿਤਾ ਗਿਆ । ਮਾਰਚ ੧੮੫੩ ਵਿਚ ਨਾਬਾਲਗ ਦਲੀਪ ਸਿੰਘ ਨੂੰ ਪਰੇਰਨਾ ਕਰਕੇ ਉਸ ਦੇ ਕੇਸ ਮੁਨਵਾ ਦਿਤੇ । ਗੁਰਸਿਖੀ ਦੀ ਮੋਹਰ ਲਾਹ ਦਿਤੀ ਗਈ । ਅੰਗਰੇਜ਼ ਹਾਕਮਾਂ ਨੇ ਉਸ ਨੂੰ ਆਪਣੇ ਈਸਾਈ ਧਰਮ ਵਿਚ ਸ਼ਾਮਲ ਕਰ ਲਿਆ । ਅਪਰੈਲ ੧੮੫੪ ਵਿਚ ਮਹਾਰਾਜਾ ਦਲੀਪ ਸਿੰਘ ਨੂੰ ਇੰਗਲਿਸਤਾਨ ਭੇਜ ਦਿਤਾ ਗਿਆ ।

ਗਊਹੱਤਿਆ... 

ਗਊਕੁਸ਼ੀ ਕਰਨ ਦੀ ਖੁਲ੍ਹੀ ਅਜਾਜ਼ਤ ਦੇਵਣ ਪਿਛੋਂ ਪੰਜਾਬ ਵਿਚ ਕਿਸ ਕਿਸਮ ਦੇ ਹਾਲਾਤ

ਪੈਦਾ ਹੋਏ, ਇਸ ਦੀ ਖੋਜ ਦੀ ਅਜੇ ਲੋੜ ਹੈ । ਅੰਮ੍ਰਿਤਸਰ ਸ਼ਹਿਰ ਦੇ ਹਿੰਦੂ ਮੁਸਲਮਾਨਾਂ ਦੇ ਦਿਲਾਂ ਵਿਚ ਇਕ ਦੂਸਰੇ ਦੇ ਖਿਲਾਫ ਸ਼ਕ, ਸੰਸੇ ਅਤੇ ਵਰੋਧ ਜ਼ਰੂਰ ਪੈ ਗਏ । ਅੰਗਰੇਜ਼ਾਂ ਦੀ ਵਦੇਸ਼ੀ ਹਕੂਮਤ ਦੀ ਸਿਆਸਤ "ਪਾੜੋ ਅਤੇ ਰਾਜ ਕਰੋ" ਦਾ ਇਹ ਪਹਿਲਾ ਵਾਰ ਸੀ । ਸ਼ਹਿਰ ਦੀ ਵਸੋਂ ਵਿਚਕਾਰ ਵੈਰ ਦੀਆਂ ਚੰਗਿਆੜੀਆਂ ਚਮਕਣੀਆਂ ਸ਼ੁਰੂ ਹੋ ਗਈਆਂ । ੭ ਮਈ ੧੯੫੬ ਨੂੰ ਖੁਹਲਾ ਗਊਮਾਸ ਵੇਚਣ ਸੰਬੰਧੀ ਇਕ ਮੁਕੱਦਮਾ ਮਿਸਟਰ ਐਫ. ਕੂਪਰ ਦੇ ਸਾਹਮਣੇ ਪੇਸ਼ ਹੋਇਆ ।

ਬੁਚੜਖਾਨੇ ਖੁਲ੍ਹਣ ਨਾਲ ਪੰਜਾਬ ਵਿਚ ਕੱਚੇ ਚਮੜੇ ਦਾ ਬਿਉਪਾਰ ਖੂਬ ਚਲਿਆ । ਉਤਰੀ ਭਾਰਤ ਵਿਚ ਅੰਮ੍ਰਿਤਸਰ ਦਾ ਸ਼ੈਹਰ ਚਮੜੇ ਦੀ ਸਭ ਤੋਂ ਵਡੀ ਮੰਡੀ ਬਣ ਗਿਆ । ਇੰਗਲੈਂਡ ਦੀਆਂ ਚਮੜੇ ਦਾ ਵਪਾਰ ਕਰਨ ਵਾਲੀਆਂ ਕੰਪਨੀਆਂ, ਨੇ ਅੰਮ੍ਰਿਤਸਰ ਵਿਚ ਆਪਣੇ ਏਜੰਟ ਮੁਕੱਰਰ ਕਰ ਦਿਤੇ । ਬੀਮਾਰੀ ਯਾ ਬੁਢੇਪੇ ਕਾਰਨ ਮਰੇ ਹੋਏ ਜਾਨਵਰਾਂ ਦੇ ਚਮੜੇ ਅਤੇ ਜਿਉਂਦੇ ਮਾਰੇ ਹੋਏ ਜਾਨਵਰ ਦੇ ਚਮੜੇ ਵਿਚ ਕੀਮਤ ਦਾ ਕਾਫੀ ਫ਼ਰਕ ਹੁੰਦਾ ਹੈ । ਇਕ ਸਾਲ ਤੋਂ ਘਟ ਉਮਰ ਦੇ ਵਛੇ ਦਾ ਚਮੜਾ ਅਤੇ ਹਲੀਂ ਜੋੜਨ ਤੋਂ ਪਹਿਲਾਂ ਦੇ ਵੈਹੜਕੇ ਦਾ ਚਮੜਾ ਖਾਸ ਖਾਸ ਕੰਮਾਂ ਲਈ ਵਰਤੇ ਜਾਂਦੇ

ਹਨ, ਅਤੇ ਚੰਗਾ ਮੁਲ ਪਾਂਦੇ ਹਨ। ਇੰਗਲੈਂਡ ਦੀਆਂ ਤਜਾਰਤੀ ਫਰਮਾਂ ਹਿੰਦੁਸਤਾਨੀ ਡੰਗਰਾਂ ਦਾ ਕੱਚਾ ਚਮੜਾ ਏਥੋਂ ਲਜਾਕੇ ਕੁਝ ਯੋਰਪ ਦੇ ਮੁਲਕਾਂ ਵਿਚ ਵੇਚ ਦਿੰਦੀਆਂ ਅਤੇ ਬਾਕੀ ਦਾ ਅਪਣੇ ਕਾਰ-ਖਾਨਿਆਂ ਵਿਚ ਰੰਗ ਕੇ ਬੇਹੱਦ ਨਫਾ ਕਮਾਂਦੀਆਂ। ਅੰਮ੍ਰਿਤਸਰ ਵਿਚ ਮੁਸਲਮਾਨ ਸ਼ੇਖ਼ਾਂ ਨੇ ਤਜਾਰਤੀ ਫਰਮਾਂ ਖੋਹਲ ਲਈਆਂ ਅਤੇ ਬੁੱਚੜਾਂ ਨੇ ਧੜਾ ਧੜ ਜਵਾਨ ਗਊਆਂ, ਵੈਹੜਕੇ, ਵੱਛੇ, ਬੁਢੇ ਬੈਲ ਅਤੇ ਬੁਢੀਆਂ ਗਾਈਆਂ ਮਾਰਨੀਆਂ ਸ਼ੁਰੂ ਕੀਤੀਆਂ। ਗਊਆਂ ਅਤੇ ਵੱਛਿਆਂ ਦਾ ਚਮੜਾ ਮੱਝਾਂ ਦੇ ਚਮੜੇ ਨਾਲੋਂ ਮਹਿੰਗੇ ਭਾਓ ਵਿਕਦਾ ਹੈ,ਅਤੇ ਮੱਝਾਂ ਅਤੇ ਕੱਟਿਆਂ ਦੇ ਮਾਸ ਨਾਲੋਂ ਖਾਣ ਲਈ ਜ਼ਿਆਦਾ ਪਸੰਦ ਕੀਤਾ ਜਾਂਦਾ ਹੈ। ਬੁੱਚੜ ਨਫਾ ਕਮੌਣ ਖਾਤਰ ਗਊਆਂ, ਵਛਿਆਂ, ਵੈਹੜਕਿਆਂ ਨੂੰ ਹੀ ਹਲਾਲ ਕਰਦੇ ਸਨ। ਅੰਗਰੇਜ਼ੀ ਹਾਕਮਾਂ ਨੇ, ਨ ਹੀ ਹਰ ਇਕ ਬੁੱਚੜਖਾਨੇ ਵਿਚ ਮਾਰੇ ਜਾਣ ਵਾਲੇ ਜਾਨਵਰਾਂ ਦੀ ਗਿਣਤੀ ਤੇ ਪਾਬੰਦੀ ਲਾਈ ਸੀ ਅਤੇ ਨ ਹੀ ਜਾਨਵਰਾਂ ਦੀਆਂ ਉਮਰਾਂ ਅਤੇ ਉਨ੍ਹਾਂ ਦੀਆਂ ਹਾਲਤਾਂ ਸੰਬੰਧੀ ਰੋਕ ਟੋਕ ਮੁਕੱਰਰ ਕੀਤੀ ਸੀ। ਅੰਦਾਜ਼ਾ ਹੈ ਕਿ ਬੁੱਚੜਖਾਨੇ ਵਿਚ ਮਾਰੇ ਹੋਏ ਜਾਨਵਰਾਂ ਦੇ ਚਮੜੇ, ਮਾਸ, ਖੁਰ ਸਿੰਗਾਂ ਆਦਿ ਦੀ ਕੀਮਤ ਅਸਲ ਮੁਲ ਨਾਲੋਂ ਘੱਟੋ ਘੱਟ ਦੁਗਣੀ ਵਸੂਲ ਹੋ ਜਾਂਦੀ ਹੈ। ਬਕਰੇ ਦੇ ਮਾਸ ਨਾਲੋਂ ਗਊ

ਦਾ ਮਾਸ ਸਿਰਫ ਤਿਹਾਈ ਮੁਲ ਤੇ ਵਿਕਦਾ ਹੈ।

ਅੰਮ੍ਰਿਤਸਰ ਵਿਚ ਗਊ ਖਾਣ ਵਾਲੇ ਅੰਗਰੇਜ਼ ਹਾਕਮਾਂ, ਗੋਰਿਆਂ ਦੀ ਫੌਜ ਲਈ ਗਊ ਮਾਸ ਦੇਣ ਵਾਲੇ ਮੁਸਲਮਾਨ ਠੇਕੇਦਾਰਾਂ, ਚਮੜੇ ਦਾ ਬਪਾਰ ਕਰਨ ਵਾਲੇ ਮੁਸਲਮਾਨ ਸ਼ੇਖਾਂ, ਬੁੱਚੜਖਾਨਿਆਂ ਵਿਚ ਗਾਈਆਂ ਨੂੰ ਮਾਰਨ ਵਾਲੇ ਬੁੱਚੜਾਂ, ਬਾਹਰ ਦੇ ਪਿੰਡਾਂ ਅਤੇ ਮੰਡੀਆਂ ਵਿਚੋਂ ਗਾਈਆਂ ਲਿਆ ਕੇ ਦੇਣ ਵਾਲੇ ਮੁਸਲਮਾਨ ਬਪਾਰੀਆਂ ਦਾ ਇਕ ਚੰਗਾ ਜੁੱਟ ਅਤੇ ਧੜਾ ਬੱਝ ਗਿਆ। ਸ਼ਹਿਰ ਵਿਚ ਮਜ਼ਦੂਰੀ ਪੇਸ਼ਾ ਕਰਨ ਵਾਲੇ ਕਸ਼ਮੀਰੀਆਂ ਤੇ ਭੀ ਇਸ ਦਾ ਅਸਰ ਹੋਇਆ। ਬਦਕਿਸਮਤੀ ਨਾਲ ਇਨ੍ਹਾਂ ਸਾਲਾਂ ਵਿਚ ਉਪਰੋਥਲੀ ਮੀਂਹ ਨ ਪਏ। ਮੰਦਵਾੜੇ ਆਏ ਦਾਣੇ ਮਹਿੰਗੇ ਹੋ ਗਏ। ਅਨਾਜ ਖਰੀਦਣ ਲਈ ਲੋਕਾਂ ਨੇ ਡੰਗਰ ਬੇਚਣੇ ਸ਼ੁਰੂ ਕਰ ਦਿਤੇ। ਪਿੰਡਾਂ ਵਿਚ ਡੰਗਰ ਸਸਤੇ ਹੋ ਗਏ। ਬੁੱਚੜਾਂ ਤੇ ਠੇਕੇਦਾਰਾਂ ਨੂੰ ਬੇਹੱਦ ਨਫਾ ਹੋਣ ਲੱਗਾ। ਸ਼ਹਿਰ ਅੰਮ੍ਰਿਤਸਰ ਵਿਚ ਗਊ ਮਾਸ ਦੀ ਖਪਤ ਬਹੁਤ ਵਧ ਗਈ ਅਤੇ ੧੦੦ ਵਿਚੋਂ ੯੦ ਮੁਸਲਮਾਨਾਂ ਦੇ ਘਰੀਂ ਗਊ ਮਾਸ ਰਿਝਣ ਲੱਗਾ। ਇਸ ਦਾ ਨਤੀਜਾ ਇਹ ਨਿਕਲਿਆ, ਕਿ ਅੰਮ੍ਰਿਤਸਰ, ਗੁਰਦਾਸਪੁਰ ਅਤੇ ਲਾਹੌਰ ਦੇ ਜ਼ਿਲਿਆਂ ਵਿਚ ਚੰਗੀ ਨਸਲ ਦੀਆਂ ਦੁਧ ਦੇਣ ਵਾਲੀਆਂ ਗਾਈਆਂ ਅਤੇ ਚੰਗੀ ਨਸਲ ਦੇ ਵਾਹੀ ਕਰਨ ਵਾਲੇ

ਵੈਹੜਕੇ ਅਤੇ ਬੈਲ ਨਹੀਂ ਮਿਲ ਸਕਦੇ ਸਨ । ਪਿੰਡਾਂ ਦੇ ਹਲਵਾਹ ਜੱਟ ਸਿੱਖ, ਸੰਢੇ ਸੰਢੀਆਂ ਅਤੇ ਤੋਕੜ ਮੱਝਾਂ, ਹਲੀਂ ਜੋੜਣ ਲਗ ਪਏ । ਬੈਲਾਂ ਦੀ ਖੇਤੀ ਅਤੇ ਸੰਢੇ ਸੰਢੀਆਂ ਦੀ ਖੇਤੀ ਵਿਚ ਬਹੁਤ ਫਰਕ ਹੈ। ਅੱਸੀ ਸਾਲ ਪਿੱਛੋਂ ਇਸਦੇ ਨਤੀਜੇ ਲਾਇਲਪੁਰ, ਮਿੰਟਗੁਮਰੀ ਦੀਆਂ ਬਾਰਾਂ ਵਿਚ ਜ਼ਾਹਰ ਹੋਏ । ਇਕੋ ਗੋਤ, ਇਕੋ ਦੇਸ਼ ਅਤੇ ਇਕੋ ਪੇਸ਼ਾ ਖੇਤੀ ਦੇ ਕਰਨ ਵਾਲੇ ਲੁਦਿਹਾਣਾ, ਫੀਰੋਜ਼ਪੁਰ, ਜਲੰਧਰ ਅਤੇ ਅੰਬਾਲਾ ਦੇ ਜ਼ਿਲਿਆਂ ਦੇ ਜੱਟਾਂ ਨੇ ਬਾਰਾਂ ਆਬਾਦ ਹੋਣ ਤੋਂ ਪਿਛੋਂ ਜਿਥੇ ੫੦ ਸਾਲ ਦੇ ਸਮੇਂ ਵਿਚ ਇਕ ਇਕ ਯਾ ਅੱਧੇ ਅੱਧੇ ਮੁਰੱਬੇ ਤੋਂ ਘੱਟੋ ਘੱਟ ਤਿੰਨ ਤਿੰਨ ਚਾਰ ਚਾਰ ਮੁਰੱਬੇ ਬਣਾ ਲਏ ਸਨ, ਉਥੇ ਅੰਮ੍ਰਿਤਸਰ, ਲਾਹੌਰ, ਗੁਰਦਾਸਪੁਰ ਜ਼ਿਲਿਆਂ ਦੇ ਜੱਟ ਸਿਖ ਮੁਸ਼ਕਲ ਨਾਲ ਹੀ ਆਪਣੇ ਬਾਬਿਆਂ ਨੂੰ ਮਿਲੀਆਂ ਜ਼ਮੀਨਾਂ ਆਪਣੇ ਪਾਸ ਰਖ ਸਕੇ। ਇਹ ਇਕ ਖੁਲ੍ਹੀ ਸਚਾਈ ਹੈ ।

ਗੁਰੂ ਕੀ ਨਗਰੀ ਅੰਮ੍ਰਿਤਸਰ ਸ਼ਹਿਰ ਵਿਚ ਬੁੱਚੜ-ਖਾਨਾ ਖੁਲ੍ਹੇ ਨੂੰ ੧੪ ਸਾਲ ਹੋ ਗਏ ਸਨ । ਕਿਸੇ ਭੀ ਨਾਮੀ ਹਿੰਦੂ ਯਾ ਸਿਖ ਨੇ ਇਸ ਦੇ ਬਰਖਲਾਫ ਅਵਾਜ਼ ਨਹੀਂ ਉਠਾਈ ਸੀ । ਮਿਹਨਤਕਸ਼ ਗਰੀਬ ਹਿੰਦੂ ਅਤੇ ਸਿੱਖ ਉਨ੍ਹਾਂ ਮਹੱਲਿਆਂ ਵਿਚ ਰਹਿੰਦੇ ਸਨ, ਜਿੱਥੇ ਮੁਸਲਮਾਨ ਹਰ ਰੋਜ਼ ਗਊ ਮਾਸ ਦੀਆਂ ਹਾਂਡੀਆਂ ਪਕਾਂਦੇ ਅਤੇ ਜੂਠੀਆਂ ਹੱਡੀਆਂ ਕੂੜੇ

ਵਿਚ ਸੁੱਟ ਦਿੰਦੇ। ਕਾਂ ਅਤੇ ਇੱਲ੍ਹਾਂ ਇਨ੍ਹਾਂ ਹੱਡੀਆਂ ਨੂੰ ਵੂੰਕ ਕੇ ਹਿੰਦੂ ਅਤੇ ਸਿੱਖ ਪੜੋਸੀਆਂ ਦੇ ਘਰਾਂ ਤੇ ਜਾ ਬੈਠਦੀਆਂ। ਹੱਡੀਆਂ ਚੂੰਡ ਕੇ ਜਾਨਵਰ ਹੱਡੀਆਂ ਨੂੰ ਉਸ ਥਾਂ ਤੇ ਹੀ ਸੁਟ ਜਾਂਦੇ ਅਤੇ ਇਸ ਤਰ੍ਹਾਂ ਮੁਸਲਮਾਨਾਂ ਦੇ ਗਵਾਂਢ ਵਿਚ ਰਹਿਣ ਵਾਲੇ ਗਰੀਬ ਹਿੰਦੂ ਸਿਖਾਂ ਦੇ ਘਰ ਗਊਆਂ ਦੀਆਂ ਹੱਡੀਆਂ ਨਾਲ ਭਰਿਸ਼ਟ ਹੀ ਹੋਏ ਰਹਿੰਦੇ। ਦੂਜੇ ਪਾਸੇ ਸ਼ਹਿਰ ਦੇ ਮੁਸਲ-ਮਾਨਾਂ ਦੇ ਹੌਸਲੇ ਬਹੁਤ ਵਧੇ ਹੋਏ ਸਨ। ਗਊ ਖਾਣ ਵਾਲੇ ਅੰਗਰੇਜ਼ ਹਾਕਮ ਇਸ ਮਾਮਲੇ ਵਿਚ ਹਮੇਸ਼ਾ ਹੀ ਮੁਸਲਮਾਨਾਂ ਦੀ ਤਰਫਦਾਰੀ ਕਰਦੇ ਸਨ। ਸਾਰੇ ਮੁਸਲਮਾਨ ਇਕ ਮੁੱਠ ਸਨ ਅਤੇ ਹਿੰਦੂ ਅਤੇ ਸਿਖ ਵੱਖ ਵੱਖ ਤੇਰਾਂ ਤੀਲੇ। ਪੁਰਾਣੀ ਕਹਾਵਤ ਹੈ, ਕਿ ੧੦੦ ਮੁਸਲਮਾਨ ਇਕ ਹੁੱਕੇ ਤੇ ਕੱਠੇ ਬੈਠ ਸਕਦੇ ਹਨ, ਪਰ ਦੋ ਹਿੰਦੂ ਯਾ ਦੋ ਸਿਖ ਦਰਯਾ ਪਾਰ ਕਰਨ ਲਈ ਇਕ ਬੇੜੀ ਵਿਚ ਇਕੱਠੇ ਚੜ੍ਹਨਾ ਪਸੰਦ ਨਹੀਂ ਕਰਦੇ।

ਮੁਸਲਮਾਨ ਬੁੱਚੜਾਂ ਨੇ ਗਊ ਮਾਸ ਸ਼ਹਿਰ ਵਿਚ ਲਿਆਕੇ ਚੋਰੀ ਛੱਪੇ ਵੇਚਣਾ ਸ਼ੁਰੂ ਕੀਤਾ, ਕਿਉਂ ਜੋ ਇਤਨੇ ਜ਼ਿਆਦਾ ਗਾਹਕ ਸ਼ਹਿਰੋਂ ਬਾਹਰ ਜਾ ਕੇ ਬੁੱਚੜਖਾਨੇ ਤੋਂ ਮਾਸ ਨਹੀਂ ਲਿਆ ਸਕਦੇ ਸਨ। ਇਸ ਤੋਂ ਪਿਛੋਂ ਮੁਸਲਮਾਨਾਂ ਦੇ ਵਸੋਂ ਵਾਲੇ ਮਹੱਲਿਆਂ ਵਿਚ ਖਾਸ ਖਾਸ ਥਾਵਾਂ ਤੇ ਗਊ ਮਾਸ

ਵਿਕਣ ਲੱਗਾ । ਹੁੰਦਿਆਂ ਹੁੰਦਿਆਂ ਮੁਸਲਮਾਨਾਂ ਦੇ ਹੌਸਲੇ ਇਤਨੇ ਵਧੇ, ਕਿ ਉਹ ਖੁਲ੍ਹਮ ਖੁਲ੍ਹਾ ਗਊ ਮਾਸ ਟੋਕਰਿਆਂ ਵਿਚ ਪਾ ਕੇ ਵੇਚਣ ਲੱਗੇ। ਗਲੀਆਂ, ਮਹੱਲਿਆਂ, ਬਜ਼ਾਰਾਂ ਵਿਚ ਹੋਕਾ ਦੇ ਕੇ ਵੇਚਦੇ ਅਤੇ ਕਈ ਵਾਰ ਹਿੰਦੂ ਵਸੋਂ ਦੇ ਘੁਗ ਵਸਦੇ ਮਹੱਲਿਆਂ ਵਿਚ ਟੋਕਰਾ ਚੁੱਕੀ ਫਿਰਦੇ ਅਤੇ ਐਸੇ ਮਹੱਲੇ ਵਿਚ ਰਹਿੰਦੇ ਕਿਸੇ ਟਾਂਵੇਂ ਟਾਂਵੇਂ ਮੁਸਲਮਾਨ ਨੂੰ ਗਊ ਮਾਸ ਵੇਚ ਜਾਂਦੇ। ਮਈ ੧੯੬੩ ਵਿਚ ਇਕ ਮੁਸਲਮਾਨ ਹਿੰਦੂਆਂ ਦੇ ਮਹੱਲੇ ਵਿਚ ਗਊ ਮਾਸ ਵੇਚਦਾ ਫੜਿਆ ਗਿਆ । ਇਸ ਦਾ ਮੁਕੱਦਮਾ ਦੋ ਆਨਰੇਰੀ ਮਜਸ-ਟਰੇਟਾਂ, ਇਕ ਹਿੰਦੂ ਅਤੇ ਇਕ ਮੁਸਲਮਾਨ ਦੇ ਸਾਹਮਣੇ ਪੇਸ਼ ਹੋਇਆ । ਦੋਨਾਂ ਮਜਸਟਰੇਟਾਂ ਨੇ ਉਸ ਨੂੰ ਦੋਸ਼ੀ ਕਰਾਰ ਦੇ ਕੇ ੩ ਮਹੀਨੇ ਕੈਦ ਅਤੇ ੫੦) ਰੁਪਈਏ ਜੁਰਮਾਨਾ ਕਰਕੇ ਡਿਪਟੀ ਕਮਿਸ਼ਨਰ ਪਾਸ ਮਿਸਲ ਭੇਜ ਦਿਤੀ । ਮਿਸਲ ਵਿਚ ਮਜਸ-ਟਰੇਟਾਂ ਨੇ ਇਹ ਭੀ ਲਿਖਿਆ, ਕਿ ਸ਼ਹਿਰ ਵਿਚ ਗਊ ਮਾਸ ਵੇਚਣ ਦੀ ਬਿਲਕੁਲ ਅਜਾਜ਼ਤ ਨਹੀਂ ਅਤੇ ਨ ਹੀ ਐਸਾ ਪਹਿਲੋਂ ਕਦੀ ਹੋਇਆ ਹੈ । ਮੇਜਰ ਫੈਰਿੰਗਟਨ ਕਮਿਸ਼ਨਰ ਨੇ ਇਸ ਮੁਕੱਦਮੇ ਦੀ ਸ਼ਕਲ ਹੀ ਬਦਲ ਦਿਤੀ ਅਤੇ ਲਿਖਿਆ, ਕਿ ਇਸ ਕਿਸਮ ਦਾ ਕੋਈ ਹੁਕਮ ਯਾ ਹਦਾਇਤ ਦਫਤਰ ਦੇ ਰੀਕਾਰਡ ਅਥਵਾ ਕਾਗ਼ਜ਼ਾਂ ਵਿਚ ਮੌਜੂਦ

ਨਹੀਂ । ਜੁਡੀਸ਼ਨਲ ਕਮਿਸ਼ਨਰ ਨੇ ੨੯ ਜੂਨ ੧੯੬੩ ਨੂੰ ਅਪੀਲ ਦਾ ਫੈਸਲਾ ਸੁਣਾਂਦੇ ਹੋਏ ਦੋਸ਼ੀ ਨੂੰ ਬਰੀ ਕਰ ਦਿਤਾ ਅਤੇ ਫੈਸਲੇ ਦੇ ਅਖੀਰ ਵਿਚ ਲਿਖ ਦਿਤਾ, ਕਿ ਕਾਨੂੰਨ ਦੇ ਮਨਸ਼ੇ ਅਨੁਸਾਰ ਸ਼ਹਿਰ ਅੰਮ੍ਰਿਤਸਰ ਅੰਦਰ ਗਊ ਮਾਸ ਦਾ ਵੇਚਣਾ ਬੰਦ ਨਹੀਂ ਕੀਤਾ ਜਾ ਸਕਦਾ । ਜੇ ਪਹਿਲੋਂ ਕਦੀ ਕੋਈ ਐਸਾ ਹੁਕਮ ਕੀਤਾ ਗਿਆ ਹੈ, ਤਾਂ ਉਹ ਮੁਕਾਮੀ ਯਾ ਵਕਤੀ ਹੀ ਹੋਵੇਗੀ, ਉਸ ਦੀ ਕਾਨੂੰਨੀ ਹੈਸੀਅਤ ਕੁਛ ਨਹੀਂ ਹੋ ਸਕਦੀ। ਅਖੀਰ ਵਿਚ ਇਸ ਮੁਸਲ-ਮਾਣ ਨੂੰ ਸਾਫ ਬਰੀ ਕਰ ਦਿਤਾ । ਐਸਾ ਕਰਨ ਵਿਚ ਕਮਿਸ਼ਨਰ ਅਤੇ ਜੁਡੀਸ਼ਲ ਕਮਿਸ਼ਨਰ ਨੇ ਆਪਣੀ ਧੱਕੇਸ਼ਾਹੀ ਵਰਤੀ ਅਤੇ ਸਰਕਾਰ ਪਾਸੋਂ ਕੋਈ ਮਨਜ਼ੂਰੀ ਯਾ ਸੰਮਤੀ ਨਹੀਂ ਲਈ ਗਈ ਸੀ ।

ਮੁਸਲਮਾਨ ਬੁੱਚੜਾਂ ਅਤੇ ਗਊ ਮਾਸ ਵੇਚਣ ਵਾਲਿਆਂ ਨੇ ਇਸ ਮੁਕਦਮੇ ਦੇ ਫੈਸਲੇ ਵਾਲੇ ਹੁਕਮ ਤੋਂ ਲਾਭ ਉਠਾਇਆ। ਗਊ ਮਾਸ ਸਾਰੇ ਦਾ ਸਾਰਾ ਸ਼ਹਿਰ ਵਿਚ ਲਿਆਂਦਾ ਜਾਂਦਾ ਅਤੇ ਟੋਕਰਿਆਂ ਵਿਚ ਪਾ ਕੇ ਹਿੰਦੂਆਂ ਦੀ ਬਹੁ-ਗਿਣਤੀ ਵਾਲੇ ਮਹੱਲਿਆਂ ਵਿਚ ਭੀ ਹੋਕੇ ਦੇ ਕੇ ਲੋਕਾਂ ਦੇ ਸਾਹਮਣੇ ਗਾਹਕਾਂ ਨੂੰ ਵੇਚਿਆ ਜਾਂਦਾ। ਬੱਕਰੇ ਹਲਾਲ ਕਰਨ ਵਾਲੇ ਅਤੇ ਵੇਚਣ ਵਾਲੇ ਮੁਸਲਮਾਨ ਕਸਾਈ ਨਫਾ ਕਮੌਣ ਲਈ

ਕਈ ਵਾਰ ਮੋਟਾ ਮਾਸ ਬਕਰੇ ਦੇ ਮਾਸ ਵਿਚ ਮਿਲਾਕੇ ਹਿੰਦੂ ਗਾਹਕਾਂ ਨੂੰ ਵੇਚ ਦਿੰਦੇ । ਉਸ ਸਮੇਂ ਸ਼ਹਿਰ ਵਿਚ ਸਿਖ ਝਟਕਈਆਂ ਦੀਆਂ ਥੋੜੀਆਂ ਹੀ ਦੁਕਾਨਾਂ ਸਨ ਅਤੇ ਬਹੁਤ ਸਾਰੇ ਹਿੰਦੂ ਅਤੇ ਕੱਚੇ ਪਿਲੇ ਢਿਲ਼ੜ ਸਿਖ ਕਸਾਈਆਂ ਦੀਆਂ ਦੁਕਾਨਾਂ ਤੋਂ ਹੀ ਹਲਾਲੀ ਖਰੀਦ ਕੇ ਖਾ ਪੀ ਲੈਂਦੇ ਸਨ। ਅਜ ਕਲ ਭੀ ਸ਼ਹਿਰਾਂ ਵਿਚ ਵਸਣ ਵਾਲੇ ਹਿੰਦੂ ਮੁਸਲਮਾਨਾਂ ਦੀਆਂ ਦੁਕਾਨਾਂ ਤੋਂ ਹਲਾਲੀ ਖਰੀਦ ਕੇ ਖਾ ਜਾਂਦੇ ਹਨ। ਕਦੀ ਇਹ ਦੇਖਣ ਯਾ ਜਾਨਣ ਦੀ ਕੋਸ਼ਿਸ਼ ਭੀ ਨਹੀਂ ਕਰਦੇ ਕਿ ਕਸਾਈ ਕਿਧਰੇ ਬਕਰੇ ਦੇ ਮਾਸ ਵਿਚ ਮੋਟਾ ਮਾਸ ਤਾਂ ਨਹੀਂ ਮਿਲਾ ਦਿੰਦੇ।

ਨਵੰਬਰ ੧੯੬੪ ਵਿਚ ਸ਼ਹਿਰ ਦੇ ਹਿੰਦੂ ਮੁਸਲ-ਮਾਨਾਂ ਵਿਚ ਸ਼ਹਿਰ ਅੰਦਰ ਗਊ ਮਾਸ ਵਿਕਣ ਤੇ ਫੇਰ ਖਿੱਚਾਤਾਣੀ ਵਧੀ। ਇਸ ਮੁਕਦਮੇ ਦੀ ਮਿਸਲ ਅਜੇ ਤਕ ਲੇਖਕ ਨੇ ਨਹੀਂ ਦੇਖੀ । ੧੯੬੯ ਵਿਚ ਅੰਮ੍ਰਿਤਸਰ ਦੀ ਮਿਉਂਨਸੀਪਲ ਕਮੇਟੀ ਨੇ ॥) ਅਠ ਆਨੇ ਡੰਗਰ ਦੇ ਕਟੇ ਹੋਏ ਸਿਰ ਤੇ ਟੈਕਸ ਲਾ ਦਿਤਾ। ਅਪਰੈਲ ੧੯੭੧ ਵਿਚ ਗਊ ਹੱਤਯਾ ਅਤੇ ਸ਼ਹਿਰ ਵਿਚ ਗਊ ਮਾਸ ਵਿਕਣ ਦੇ ਮਾਮਲਿਆਂ ਤੇ ਹਿੰਦੂ ਮੁਸਲਮਾਨਾਂ ਵਿਚਕਾਰ ਫੇਰ ਤਣਾਤਣੀ ਤੇ ਖਿਚਾਖਿਚੀ ਸ਼ੁਰੂ ਹੋਈ । ੩ ਅਪਰੈਲ ਨੂੰ ਹਿੰਦੂ ਮੁਸਲਮਾਨਾਂ ਦੀ ਆਪਸ ਵਿਚ ਲੜਾਈ ਹੁੰਦੀ ਹੁੰਦੀ

ਬਚੀ ਅਤੇ ਮੇਜਰ ਡਬਲੀਉ. ਜੀ. ਡੇਵਿਸ ਨੇ ਹੁਸ਼ਿਆਰੀ ਨਾਲ ਮੌਕੇ ਨੂੰ ਸੰਭਾਲ ਲਿਆ । ੨੪ ਅਪਰੈਲ ਵਾਲੇ ਦਿਨ ਭਾਈ ਦੇਵਾ ਸਿੰਘ ਸੇਵਕ ਭਾਈ ਵੀਰ ਸਿੰਘ ਜੀ ਨੌਰੰਗਾਬਾਦੀ ਨੇ ਗਊ ਦਾ ਹੱਡ ਦਰਬਾਰ ਸਾਹਿਬ ਅੰਦਰ ਸ੍ਰੀ ਗੁਰੂ ਗਰੰਥ ਸਾਹਿਬ ਦੀ ਹਜ਼ੂਰੀ ਵਿਚ ਲਿਆ ਰਖਿਆ । ਇਸ ਤੇ ਸ਼ਹਿਰ ਦੇ ਹਿੰਦੂ ਸਿਖਾਂ ਵਿਚ ਬੜਾ ਜੋਸ਼ ਫੈਲ ਗਿਆ ਅਤੇ ਫਿਰਕੇਦਾਰੀ ਦੀ ਦੱਬੀ ਹੋਈ ਅੱਗ ਫੇਰ ਭੜਕ ਉੱਠੀ। ਹਿੰਦੂਆਂ ਅਤੇ ਸਿੱਖਾਂ ਦੀਆਂ ਟੋਲੀਆਂ ਕੱਠੀਆਂ ਹੋਣੀਆਂ ਸ਼ੁਰੂ ਹੋ ਗਈਆਂ । ਰਈਸਾਂ ਨੂੰ ਛੱਡ ਕੇ ਬਾਕੀ ਹਿੰਦੂ ਸਿੱਖ ਜਨਤਾ ਵਲੋਂ ਇਹ ਮੰਗ ਕੀਤੀ ਗਈ, ਕਿ ਗੁਰੂ ਦੀ ਪਵਿੱਤ੍ਰ ਨਗਰੀ ਵਿਚੋਂ ਗਊ ਹੱਤਯਾ ਬਿਲਕੁਲ ਬੰਦ ਕੀਤੀ ਜਾਵੇ । ਛੋਟੀਆਂ ਛੋਟੀਆਂ ਗੱਲਾਂ ਦੇ ਬਹਾਨੇ ਅੱਗੇ ਰਖ ਕੇ ਸ਼ਹਿਰ ਵਿਚ ਹਿੰਦੂ-ਮੁਸਲਮ ਫਸਾਦ ਹੋਣੇ ਸ਼ੁਰੂ ਹੋ ਗਏ । ਸਰਦਾਰ ਮੰਗਲ ਸਿੰਘ ਜੀ ਰਾਮਗੜ੍ਹੀਏ ਨੇ ਭਾਈ ਦੇਵਾ ਸਿੰਘ ਨੂੰ ਪਕੜਵਾ ਦਿਤਾ। ਭਾਈ ਦੇਵਾ ਸਿੰਘ ਤੇ ਹਿੰਦ ਡੰਡਾਵਲੀ ਦੀਆਂ ਖਾਸ ਧਾਰਾਂ ੇ ਮਾਤੈਹਤ ਮੁਕਦਮਾ ਚਲਿਆ ਅਤੇ ਉਸ ਨੂੰ ੧੫ ਮਈ ੧੯੭੧ ਨੂੰ ੩ ਸਾਲ ਦੀ ਸਖਤ ਕੈਦ ਦਾ ਹੁਕਮ ਹੋਇਆ। ਇਕ ਮਹੀਨੇ ਦੀ ਕੋਠੜੀ ਬੰਦ ਕੈਦ ਭੀ ਸੁਣਾਈ ਗਈ।

੯ ਮਈ ਦੀ ਰਾਤ ਨੂੰ ਸ਼ਹਿਰ ਵਿਚ ਫੇਰ ਰੌਲਾ

ਪੈ ਗਿਆ ਅਤੇ ਹਿੰਦੂਆਂ ਨੇ ਤਿੰਨ ਕਸ਼ਮੀਰੀ ਮੁਸਲ-ਮਾਨਾਂ ਨੂੰ ਧੌਲ ਧੱਪਾ ਕੀਤਾ । ਫਸਾਦ ਛਿੜਦੇ ਸਾਰ ਜ਼ਿਲੇ ਦਾ ਸੁਪਰਇੰਟੈਂਡੈਂਟ ਪੁਲੀਸ ਮਿਸਟਰ ਟਰਟਨ ਸਮਿਥ ਮੌਕੇ ਤੇ ਪਹੁੰਚ ਗਿਆ ਅਤੇ ਲੋਕੀ ਖਿੰਡ ਪੁੰਡ ਗਏ । ਮਿਸਟਰ ਸਮਿਥ ਨੂੰ ਕਿਸੇ ਨੇ ਰੋੜਾ ਕੱਢ ਮਾਰਿਆ । ਇਸ ਸਮੇਂ ਹਿੰਦੁਸਤਾਨੀ ਮਜਸਟਰੇਟ ਯਾ ਮਿਊਨੀਸੀਪਲਟੀ ਦੇ ਹਿੰਦੁਸਤਾਨੀ ਮੈਂਬਰਾਂ ਵਿਚੋਂ ਕੋਈ ਵੀ ਸੁਪਰਇੰਨਟੈਂਡੈਂਟ ਪੁਲੀਸ ਦੇ ਨਾਲ ਨਹੀਂ ਸੀ । ਇਸ ਗੱਲ ਦਾ ਪਤਾ ਲਗਣ ਤੇ ਡਿਪਟੀ ਕਮਿਸ਼ਨਰ ਨੇ ਸਾਰੇ ਹਿੰਦੁਸਤਾਨੀ ਮੈਂਬਰਾਂ ਅਤੇ ਚੌਧਰੀਆਂ ਨੂੰ ਆਪਣੀ ਕੋਠੀ ਤੇ ਬੁਲਾਇਆ ਅਤੇ ਹਦਾਇਤਾਂ ਦਿਤੀਆਂ ।

੯ ਮਈ ਨੂੰ ਡਿਪਟੀ ਕਮਿਸ਼ਨਰ ਨੇ ਸ਼ਹਿਰ ਦੇ ਪਤਵੰਤਿਆਂ ਦੀ ਇਕ ਇਕੱਤ੍ਰਤਾ ਬੁਲਾਈ । ਇਸ ਵਿਚ ਸ਼ਹਿਰ ਦੇ ਵਸਨੀਕ ਹਿੰਦੂ ਮੁਸਲਮਾਨਾਂ ਵਿਚਕਾਰ ਮੇਲ ਜੋਲ ਰੱਖਣ ਅਤੇ ਪਰੇਮ ਪਿਆਰ ਨਾਲ ਰਹਿਣ ਲਈ ਪਰੇਰਨਾ ਕੀਤੀ ਗਈ ।

ਫਸਾਦ ਕਰਨ ਦੇ ਜੁਰਮ ਵਿਚ ੯ ਮਈ ਨੂੰ ੨੨ ਹਿੰਦੂਆਂ ਤੇ ਮੁਕੱਦਮਾ ਚਲਾਇਆ ਗਿਆ । ਮੁਕੱਦਮਾ ਚਲੌਣ ਦਾ ਅਸਰ ਸ਼ਹਿਰ ਦੇ ਵਿਚਕਾਰਲੇ ਅਤੇ ਛੋਟੇ ਦਰਜੇ ਦੇ ਹਿੰਦੂ ਵਸਨੀਕਾਂ ਤੇ ਪਿਆ । ਉਨ੍ਹਾਂ ਨੇ ਮੁਸਲ-ਮਾਨਾਂ ਨਾਲ ਤਜਾਰਤੀ ਬਾਈਕਾਟ ਕਰਨਾ ਸ਼ੁਰੂ ਕਰ

ਦਿਤਾ। ਸ਼ਹਿਰ ਦੇ ਕਸੇਰਿਆਂ ਯਾ ਤਾਂਬੇ ਪਿੱਤਲ ਦੇ ਬਰਤਣ ਬਣੌਣ ਅਤੇ ਵੇਚਣ ਵਾਲਿਆਂ ਨੇ ਮੁਸਲਮਾਨਾਂ ਦੇ ਘਰਾਂ ਦੀ ਟੁੱਟੇ ਫੁੱਟੇ ਪਿੱਤਲ, ਤਾਂਬੇ ਦੇ ਭਾਂਡੇ ਲੈਕੇ ਨਵੇਂ ਵਟੌਣੇ ਇਸ ਬਹਾਨੇ ਬੰਦ ਕਰ ਦਿਤੇ ਕਿ ਮੁਸਲਮਾਨ ਇਨ੍ਹਾਂ ਭਾਂਡਿਆਂ ਵਿਚ ਗਊ ਮਾਸ ਰਿੰਨ੍ਹਦੇ ਹਨ। ਨਾਲ਼ ਦੀ ਨਾਲ ਸ਼ਹਿਰ ਦੇ ਹਿੰਦੂਆਂ ਨੇ ਹਾੜ ਦੀ ਨਮਾਣੀ ਇਕਾਦਸ਼ੀ ਤੇ ਪੁੰਨ ਦਾਨ ਕਰਨ ਲਈ ਮੁਸਲਮਾਨ ਘੁਮਿਆਰਾਂ ਪਾਸੋਂ ਮਿੱਟੀ ਦੇ ਘੜੇ ਅਤੇ ਸੁਰਾਹੀਆਂ ਆਦਿ ਖਰੀਦਣ ਦਾ ਬਾਈਕਾਟ ਕਰ ਦਿਤਾ।

ਸ਼ਹਿਰ ਅੰਮ੍ਰਿਤਸਰ ਦੀ ਇਸ ਪ੍ਰਕਾਰ ਬਿਗੜੀ ਹਵਾ ਨੂੰ ਤੱਕ ਕੇ ਪੰਜਾਬ ਸਰਕਾਰ ਨੂੰ ਬੜੀ ਚਿੰਤਾ ਹੋਈ। ਮੇਜਰ ਡਬਲੀਯੂ. ਜੀ. ਡੇਵਿਸ, ਕਾਇਮ ਮੁਕਾਮ ਕਮਿਸ਼ਨਰ, ਅੰਮ੍ਰਿਤਸਰ ਡਵੀਯਨ ੨੦ ਮਈ ੧੮੭੧ ਸਨੀਚਰਵਾਰ ਵਾਲੇ ਦਿਨ ਅੰਮ੍ਰਿਤਸਰ ਪਹੁੰਚ ਗਿਆ। ਇਸ ਤੋਂ ਪਹਿਲਾਂ ਮਿਊਨੀਸੀਪਲ ਕਮੇਟੀ ਦੀ ਇਕ ਇਕੱਤ੍ਰਤਾ ਵਿਚ ਹਿੰਦੁਸਤਾਨੀ ਮੈਂਬਰਾਂ,ਹਿੰਦੂਆਂ ਅਤੇ ਮੁਸਲਮਾਨਾਂ ਇਹੋ ਰਾਇ ਦਿਤੀ ਸੀ ਕਿ ਅਗਲੇ ਸਾਲ ਸ਼ਹਿਰ ਲਈ ਬੁਚੜਖਾਨੇ ਦਾ ਠੇਕਾ ਬੰਦ ਕਰ ਦਿਤਾ ਜਾਵੇ। ਯੋਰਪੀਅਨ ਮੈਂਬਰ ਇਸ ਰਾਏ ਤੇ ਬਹੁਤ ਦੁਖੀ ਹੋਏ। ਡਿਪਟੀ ਕਮਿਸ਼ਨਰ ਨੇ ਇਸ ਮੁਆਮਲੇ ਤੇ ਦੋਬਾਰਾ ਸੋਚ ਵਿਚਾਰ ਕਰਣ ਲਈ

੨੨ ਮਈ ਦੀ ਤਾਰੀਖ ਨੂੰ ਇਕੱਤ੍ਰਤਾ ਰੱਖੀ । ਕਮਿਸ਼ਨਰ ਨੇ ਅੰਮ੍ਰਿਤਸਰ ਪਹੁੰਚਦਿਆਂ ਹੀ ੨੨ ਤਾਰੀਖ ਦੀ ਇਕੱਤ੍ਰਤਾ ਲਈ ਰਸਤਾ ਸਾਫ ਕਰਨ ਵਾਸਤੇ ਸ਼ਹਿਰ ਦੇ ਵੱਡੇ ਵੱਡੇ ਅਮੀਰ ਹਿੰਦੂ ਸਿਖ ਆਗੂਆਂ ਨੂੰ ਬੁਲਾ ਬੁਲਾ ਕੇ ਸਮਝੌਣਾ ਸ਼ੁਰੂ ਕੀਤਾ ।

੨੨ ਮਈ ਦੀ ਮੀਟਿੰਗ ਵਿਚ ਕਮਿਸ਼ਨਰ ਨੇ ਸ਼ਹਿਰ ਅੰਮ੍ਰਿਤਸਰ ਵਿਚ ਗਊ ਹੱਤਯਾ ਦੇ ਮਸਲੇ ਤੇ ਆਪ ਤਕਰੀਰ ਕੀਤੀ। ਉਸ ਨੇ ਦੱਸਿਆ ਕਿ ੨੪ ਮਾਰਚ ੧੯੪੭ ਵਾਲਾ ਹੁਕਮ, ਜਿਸ ਰਾਹੀਂ ਅੰਮ੍ਰਿਤਸਰ ਸ਼ਹਿਰ ਵਿਚ ਗਊ ਹੱਤਯਾ ਬੰਦ ਕੀਤੀ ਗਈ ਸੀ, ਕੇਵਲ ਉਸ ਸਮੇਂ ਲਈ ਹੀ ਲਾਗੂ ਸੀ, ਜਦ ਤਕ ਪੰਜਾਬ ਦੀ ਹਕੂਮਤ ਮਹਾਰਾਜਾ ਦਲੀਪ ਸਿੰਘ ਜੀ ਦੇ ਨਾਮ ਤੇ ਚਲਾਈ ਜਾ ਰਹੀ ਸੀ । ਸਿਖ ਰਾਜ ਵਿਚ ਚੂੰਕਿ ਕੋਈ ਗਊ ਕਸ਼ੀ ਨਹੀਂ ਹੁੰਦੀ ਸੀ, ਇਸ ਲਈ ਅੰਗਰੇਜ਼ੀ ਸਰਕਾਰ ਨੇ ਭੀ ਸਿਖ ਬਾਦਸ਼ਾਹ ਦੇ ਸਨਮਾਨ ਵਜੋਂ ਗਊ ਹੱਤਯਾ ਤੇ ਪਾਬੰਦੀ ਲਾ ਦਿਤੀ ਸੀ। ਪਰ ਜਦ ਸਿਖ ਰਾਜ ਖਤਮ ਹੋ ਗਿਆ ਅਤੇ ਪੰਜਾਬ ਅੰਗਰੇਜ਼ੀ ਅਮਲਦਾਰੀ ਦਾ ਹਿੱਸਾ ਬਣ ਗਿਆ, ਤਦ ਤੋਂ ਇਹ ਪਾਬੰਦੀ ਉੱਕਾ ਹੀ ਹਟਾ ਦਿਤੀ ਗਈ ਹੈ । ਉਸ ਨੇ ਕਿਹਾ ਕਿ ਗਵਰਨਰ ਜਨਰਲ ਦੇ ੨੦ ਮਈ ੧੯੪੯ ਦੇ ਐਲਾਨ ਵਿਚ ਸਾਡੀ ਹਕੂਮਤ ਦਾ ਇਹ ਅਸੂਲ ਦਸਿਆ ਗਿਆ

ਹੈ ਕਿ "ਕਿਸੇ ਆਦਮੀ ਨੂੰ ਦੂਸਰੇ ਆਦਮੀ ਦੇ ਧਰਮ ਵਿਚ ਦਖਲ ਦੇਣ ਦੀ ਅਜਾਜ਼ਤ ਨਹੀਂ ਦਿਤੀ ਜਾਵੇਗੀ" ਅਤੇ ਇਸ ਹੀ ਐਲਾਨ ਮੁਤਾਬਕ ਪੰਜਾਬ ਦੇ ਸ਼ਹਿਰਾਂ ਅਤੇ ਕਸਬਿਆਂ ਵਿਚ ਬੁੱਚੜਖਾਨੇ ਖੋਲ੍ਹੇ ਗਏ ਹਨ। ਕਮਿਸ਼ਨਰ ਨੇ ਅਖੀਰ ਵਿਚ ਧਮਕੀ ਦਿੰਦਿਆਂ ਹੋਇਆਂ ਕਿਹਾ, ਕਿ "ਸ਼ਹਿਰ ਅੰਮ੍ਰਿਤਸਰ ਵਿਚ ਬੁੱਚੜਖਾਨਾ ਹਰ ਹਾਲਤ ਵਿਚ ਜਾਰੀ ਰਹੇਗਾ। ਸਰਕਾਰ ਹਿੰਦੂਆਂ ਨੂੰ ਮੁਸਲਮਾਨਾਂ ਵਲੋਂ ਜਾਣ ਬੁਝਕੇ ਉਨ੍ਹਾਂ ਦੇ ਦਿਲ ਦੁਖੌਣ ਵਾਲੀਆਂ ਬੇਇਜ਼ਤੀਆਂ ਤੋਂ ਬਚਾਏਗੀ ਅਤੇ ਹਿੰਦੂ ਸਿਖਾਂ ਨੂੰ ਭੀ ਸਖਤੀ ਨਾਲ ਗਊ ਹੱਤਯਾ ਸੰਬੰਧੀ ਫਸਾਦ ਆਦਿ ਯਾ ਝਗੜੇ ਖੜੇ ਕਰਨ ਤੋਂ ਰੋਕੇਗੀ। ਜੇ ਹਿੰਦੂਆਂ ਸਿਖਾਂ ਦੀਆਂ ਗਊ ਮਾਸ ਵਿਕਣ ਸੰਬੰਧੀ ਕੋਈ ਜਾਇਜ਼ ਸ਼ਕਾਇਤਾਂ ਯਾ ਮੰਗਾਂ ਹਨ, ਤਦ ਉਹ ਸੁਚੱਜੇ ਤਰੀਕੇ ਨਾਲ ਸਰਕਾਰ ਦੇ ਪੇਸ਼ ਕਰਨ ਅਤੇ ਸਰਕਾਰ ਉਨ੍ਹਾਂ ਤੇ ਵਿਚਾਰ ਕਰਕੇ ਉਨ੍ਹਾਂ ਸ਼ਕਾਇਤਾਂ ਨੂੰ ਦੂਰ ਕਰਨ ਦਾ ਜਤਨ ਕਰੇਗੀ।" ਕਮਿਸ਼ਨਰ ਦੀ ਇਸ ਤਕਰੀਰ ਦਾ ਇਹ ਅਸਰ ਹੋਇਆ, ਕਿ ਮਿਊਨਸੀਪੈਲਟੀ ਦੇ ਮੁਸਲਮਾਨ ਮੈਂਬਰ, ਅੰਗਰੇਜ਼ ਮੈਂਬਰਾਂ ਨਾਲ ਮਿਲ ਗਏ। ਕੁਝਕੁ ਹਿੰਦੂਆਂ ਨੇ ਵੋਟ ਹੀ ਨ ਦਿਤੇ ਅਤੇ ਕੇਵਲ ਥੋੜੇ ਜਿਹੇ ਹਿੰਦੂਆਂ ਨੇ ਇਸ ਦੇ ਵਿਰੁਧ ਵੋਟ ਦਿਤੇ। ਬੁੱਚੜਖਾਨੇ

ਦੇ ਠੇਕੇ ਨੂੰ ਜਾਰੀ ਰਖਣ ਦਾ ਮਤਾ ਪਾਸ ਹੋ ਗਿਆ। ਸਰਕਾਰੀ ਸ਼ਹਿ ਅਤੇ ਮਨਜ਼ੂਰੀ ਹੋਵਣ ਤੇ ਮੁਸਲਮਾਨ ਬੁੱਚੜਾਂ, ਮੁਸਲਮਾਨ ਠੇਕੇਦਾਰਾਂ ਅਤੇ ਮੁਸਲਮਾਨ ਬਿਉਪਾਰੀਆਂ ਨੇ ਗਊਆਂ ਮਾਰਨ ਦਾ ਕੰਮ ਵਧੇਰੇ ਜੋਸ਼ ਨਾਲ ਸ਼ੁਰੂ ਕਰ ਦਿਤਾ।

ਸ਼ਹਿਰ ਦੀ ਆਮ ਹਿਦੂ ਸਿਖ ਜਨਤਾ ਵਿਚ ਇਸ ਮਤੇ ਦੇ ਪਾਸ ਹੋਵਣ ਤੇ ਬੜਾ ਰੋਸ ਅਤੇ ਜੋਸ਼ ਫੈਲਿਆ। ਮਤਾ ਪਾਸ ਹੋਵਣ ਦੇ ਦਿਨ ਤੋਂ ਇਕ ਹਫਤੇ ਤਕ ਕਮਿਸ਼ਨਰ ਅਤੇ ਡਿਪਟੀ ਕਮਿਸ਼ਨਰ ਸ਼ਹਿਰ ਵਿਚ ਚੱਕਰ ਕਟਦੇ ਫਿਰਦੇ ਰਹੇ। ਹਰ ਰੋਜ਼ ਦੇਸੀ ਅਫਸਰਾਂ, ਅਮੀਰਾਂ, ਧਨਾਡਾਂ, ਸ਼ਾਹੂਕਾਰਾਂ ਅਤੇ ਰਈਸਾਂ ਨੂੰ ਬੁਲਾ ਬੁਲਾ ਕੇ ਬੁੱਚੜਖਾਨੇ ਸਬੰਧੀ ਗੱਲਾਂ ਬਾਤਾਂ ਸਮਝਾਂਦੇ ਰਹੇ।

ਸ਼ਹਿਰ ਵਿਚ ਮੁਸਲਮਾਨ ਘੁਮਿਆਰਾਂ ਪਾਸੋਂ ਹਾੜ ਦੀ ਨਮਾਣੀ ਇਕਾਦਸ਼ੀ ਲਈ ਘੜੇ ਤੇ ਸੁਰਾਹੀਆਂ ਨ ਖਰੀਦਣ ਅਤੇ ਕਸੇਰਿਆਂ ਦਾ ਮੁਸਲਮਾਨ ਗਾਹਕਾਂ ਨੂੰ ਟੁੱਟੇ ਤਾਂਬੇ ਪਿੱਤਲ ਬਦਲੇ ਨਵੇਂ ਭਾਂਡੇ ਦੇਵਣ ਦੀ ਲਹਿਰ ਜ਼ੋਰ ਫੜਦੀ ਹੀ ਚਲੀ ਗਈ। ਇਸ ਤੇ ਕਮਿਸ਼ਨਰ ਨੇ ਸਰਦਾਰ ਹਰਚਰਨ ਦਾਸ, ਗਿਆਨੀ ਪਰਦੁਮਨ ਸਿੰਘ ਅਤੇ ਖਾਂ ਮੁਹੰਮਦ ਸ਼ਾਹ ਅਤੇ ਸ਼ਹਿਰ ਦੇ ਹੋਰ ਵੱਡੇ ਵੱਡੇ ਆਦਮੀਆਂ ਨੂੰ ਬੁਲਾਕੇ ਕਿਹਾ, ਕਿ ਮੁਸਲਮਾਨਾਂ ਨਾਲ ਤਜਾਰਤੀ ਨਾਮਿਲਵਰਤਣ ਦੀ

ਲਹਿਰ ਬੰਦ ਹੋਣੀ ਚਾਹੀਦੀ ਹੈ। ਦੂਸਰੇ ਦਿਨ ਇਨ੍ਹਾਂ ਵੱਡਿਆਂ ਵੱਡਿਆਂ ਚੋਧਰੀਆਂ ਨੇ ਕਮਿਸ਼ਨਰ ਸਾਹਿਬ ਪਾਸ ਰਪੋਟਾਂ ਕੀਤੀਆਂ, ਕਿ "ਆਲੀ ਜਨਾਬ ਹਜ਼ੂਰ ਵਾਲਾ ਦੇ ਨਿਗਾਹ ਕਰਨ ਨਾਲ ਸਭ ਕੁਛ ਠੀਕ ਠਾਕ ਹੋ ਗਿਆ ਹੈ ।" ਨਾਲ ਦੀ ਨਾਲ ਹੀ ਇਨ੍ਹਾਂ ਵਡੇ ਚੌਧਰੀਆਂ ਨੇ ਕਮਿਸ਼ਨਰ ਅਗੇ ਦੋ ਇਕਰਾਰਨਾਮੇ ਭੀ ਲਜਾਕੇ ਰਖੇ । ਇਕ ਮੁਸਲਮਾਨ ਘੁਮਿਆਰਾਂ ਅਤੇ ਹਿੰਦੂਆਂ ਵਿਚਕਾਰ ਸੀ, ਅਤੇ ਦੂਸਰਾ ਹਿੰਦੂ ਕਸੇਰਿਆਂ ਅਤੇ ਮੁਸਲਮਾਨਾਂ ਵਿਚਕਾਰ । ਅੰਗਰੇਜ਼ ਕਮਿਸ਼ਨਰ ਅਤੇ ਡਿਪਟੀ ਕਮਿਸ਼ਨਰ ਨੇ ਉੱਕਤ ਹਕੂਮਤਾਂ ਦੇ ਪੁਸ਼ਤੈਨੀ ਬੂਟਚਟੂ ਟੋਡੀਆਂ ਦੀਆਂ ਗੱਲਾਂ ਦਾ ਇਤਬਾਰ ਨ ਕਰਦੇ ਹੋਏ ਇਨ੍ਹਾਂ ਦੀਆਂ ਕਹਾਣੀਆਂ ਦੀ ਮੁੜ ਤਫਤੀਸ਼ ਕੀਤੀ।

੩ ਜੂਨ ਨੂੰ ਕਮਿਸ਼ਨਰ ਨੇ ਟਾਊਨ ਹਾਲ ਵਿਚ ਇਕ ਦਰਬਾਰ ਕੀਤਾ, ਜਿਸ ਵਿਚ ਸ਼ਹਿਰ ਦੇ ਪਤਵੰਤੇ ਅਤੇ ਮੀਰ-ਮੁਹੱਲੇ ਬੁਲਾਏ ਗਏ । ਕਮਿਸ਼ਨਰ ਨੇ ਇਸ ਦਰਬਾਰ ਵਿਚ ਇਕ ਲੰਮਾ ਐਡਰੇਸ ਪੜ੍ਹਿਆ, ਜਿਸ ਵਿਚ ਬੁੱਚੜਖਾਨੇ ਸੰਬੰਧੀ ਸਰਕਾਰ ਦੇ ਹੁਕਮਾਂ ਅਤੇ ਨੀਤੀ ਨੂੰ ਖੋਲ੍ਹ ਕੇ ਦਸਿਆ ਗਿਆ।

੪ ਜੂਨ ਤਕ ਕਮਿਸ਼ਨਰ ਅੰਮ੍ਰਿਤਸਰ ਰਿਹਾ, ਅਤੇ ਇਨ੍ਹਾਂ ਦੋ ਹਫਤਿਆਂ ਵਿਚ ਕੋਈ ਹਿੰਦੂ ਮੁਸਲਮ ਝਗੜਾ ਨ ਉਠਿਆ। ਕਮਿਸ਼ਨਰ ਨੇ ਜਾਣ ਤੋਂ ਪਹਿਲਾਂ

ਡਿਪਟੀ ਕਮਿਸ਼ਨਰ ਨੂੰ ਇਹ ਹਦਾਇਤ ਕੀਤੀ, ਕਿ ਉਹ ਬੁੱਚੜਾਂ ਅਤੇ ਇਸ ਪੇਸ਼ੇ ਨਾਲ ਸੰਬੰਧ ਰਖਣ ਵਾਲਿਆਂ ਨੂੰ ਚੰਗੀ ਤਰ੍ਹਾਂ ਸਮਝਾ ਦੇਵੇ, ਕਿ ਉਨ੍ਹਾਂ ਨੂੰ ਕੋਈ ਐਸਾ ਕੰਮ ਨਹੀਂ ਕਰਨਾ ਚਾਹੀਦਾ, ਜਿਸ ਨਾਲ ਹਿੰਦੂਆਂ ਅਤੇ ਸਿਖਾਂ ਦੇ ਦਿਲ ਦੁਖਣ।

ਭਾਈ ਦੇਵਾ ਸਿੰਘ ਦੇ ਕੈਦ ਹੋਵਣ, ੨੨ ਹਿੰਦੂਆਂ ਤੇ ਮੁਕਦਮਾ ਚਲਣ ਅਤੇ ਕਮਿਸ਼ਨਰ ਦੇ ਦਰਬਾਰ ਵਿਚ ਐਲਾਨ ਕਰਨ ਤੇ, ਕਿ ਅੰਮ੍ਰਿਤਸਰ ਵਿਚ ਗਊਕਸ਼ੀ ਕਦਾਚਿਤ ਬੰਦ ਨਹੀਂ ਕੀਤੀ ਜਾ ਸਕਦੀ, ਹਿੰਦੂ ਸਿਖਾਂ ਦੇ ਵਿਚਕਾਰਲੇ ਅਤੇ ਗਰੀਬ ਦਰਜੇ ਦੇ ਲੋਕਾਂ ਦੇ ਦਿਲਾਂ ਤੇ ਇਹ ਗੱਲ ਚੰਗੀ ਤਰ੍ਹਾਂ ਬੈਠ ਗਈ, ਕਿ ਅੰਗਰੇਜ਼ ਹਾਕਮ ਖੁਲ੍ਹਮ ਖੁਲ੍ਹਾ ਮੁਸਲਮਾਨਾਂ ਦੀ ਮਦਦ ਤੇ ਤੁਲੇ ਹੋਏ ਹਨ। ੨ ਜੂਨ ਨੂੰ ਇਕ ਬੁੱਚੜ ਜਿਸ ਨੂੰ ਸ਼ਹਿਰ ਵਿਚ ਗਊ ਮਾਸ ਵੇਚਣ ਦੇ ਜੁਰਮ ਵਿਚ ੩ ਮਹੀਨੇ ਦੀ ਕੈਦ ਹੋਈ ਸੀ, ਅਪੀਲ ਵਿਚ ਬਰੀ ਹੋ ਗਿਆ। ਇਸ ਤੇ ਮੁਸਲਮਾਨਾਂ ਨੇ ਹਾਕਮਾਂ ਦੀ ਸ਼ਹਿ ਤੇ ਇਹ ਗੱਪਾਂ ਮਾਰਨੀਆਂ ਸ਼ੁਰੂ ਕਰ ਦਿਤੀਆਂ, ਕਿ ਸ਼ਹਿਰ ਵਿਚ ਖੁਲ੍ਹਮ ਖੁਲ੍ਹਾ ਗਊ ਮਾਸ ਵੇਚਣ ਲਈ ੪ ਦੁਕਾਨਾਂ ਖੋਲ੍ਹਣ ਦੀ ਮਨਜ਼ੂਰੀ ਮਿਲਣ ਵਾਲੀ ਹੈ। ਇਕ ਦੁਕਾਨ ਦਰਬਾਰ ਸਾਹਿਬ ਘੰਟੇ ਘਰ ਦੇ ਨਾਲ ਹੀ ਹੋਵੇਗੀ। ਮੁਸਲਮਾਨ ਬੜ੍ਹਕਾਂ ਮਾਰਨ ਲਗ ਪਏ ਅਤੇ

ਬੁੱਚੜਾਂ ਨੇ ਗਊ ਮਾਸ ਸ਼ਹਿਰ ਵਿਚ ਖੁਲ੍ਹੇ ਤੌਰ ਤੇ ਲਿਆਉਣਾ ਸ਼ੁਰੂ ਕੀਤਾ, ਜਿਥੋਂ ਵੇਚਣ ਵਾਲੇ ਟੋਕਰਿਆਂ ਵਿਚ ਪਾ ਕੇ ਗਲੀਆਂ ਮਹੱਲਿਆਂ ਵਿਚ ਵੇਚਦੇ ਫਿਰਦੇ। ਗਰੀਬਾਂ ਦੀ ਬਾਜ਼ੀ ਦਾ ਅਖੀਰਲਾ ਦਾਓ ਜਾਨ ਨਾਲ ਹੁੰਦਾ ਹੈ। ਹਿੰਦੂ ਰੌਲਾ ਬਹੁਤਾ ਪਾਂਦੇ ਸਨ, ਗੱਲਾਂ ਨਾਲ ਪਹਾੜ ਢਾਂਹਦੇ ਸਨ, ਦਲੀਲਾਂ ਨਾਲ ਅਸਮਾਨ ਪਾੜਦੇ ਸਨ, ਪਰ ਜਦ ਮਰਨ ਮਾਰਨ ਦੀ ਗੱਲ ਆਉਂਦੀ ਸੀ, ਤਾਂ ਪਾਣੀ ਉਤੇ ਬਣੇ ਬੁਲਬਲੇ ਵਾਂਗ ਛਾਈਂ ਮਾਈਂ ਹੋ ਜਾਂਦੇ ਸਨ।

ਸ਼ਹਿਰ ਦੇ ਸਿੱਖਾਂ ਦੇ ਆਗੂ ਭਾਈ ਪਰਦੁਮਨ ਸਿੰਘ ਜੀ ਗਿਆਨੀ ਸਨ, ਜੋ ਸ੍ਰੀ ਦਰਬਾਰ ਸਾਹਿਬ ਜੀ ਵਿਚ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਤਾਬੇ ਸ਼ਰਾਬ ਪੀ ਕੇ ਕਥਾ ਕੀਤਾ ਕਰਦੇ ਸਨ। ਬਾਕੀ ਸਭ ਪੇਟ ਪਾਲੂ ਪੁਜਾਰੀ, ਗਰੰਥੀ, ਅਰਦਾਸੀਏ, ਸਰਕਾਰੀ ਜਾਗੀਰ-ਦਾਰ ਅਤੇ ਤਨਖਾਹਾਂ ਪੱਤੀਆਂ ਲੈਣ ਵਾਲੇ ਨੌਕਰ। ਸ਼ਹਿਰ ਵਿਚ ਸਿਖਾਂ ਦੀ ਅਬਾਦੀ ਬਹੁਤ ਹੀ ਥੋੜ੍ਹੀ ਸੀ ਅਤੇ ਉਹ ਭੀ ਰੋੜਿਆਂ ਦੀ ਜੋ ਦੁਕਾਨਦਾਰੀ ਕਰਕੇ ਪੇਟ ਪਾਲਦੇ ਸਨ। ਬਾਬਾ ਫੂਲਾ ਸਿੰਘ ਜੀ ਦੇ ਬੁਰਜ ਵਾਲੇ ਪੰਜ ਸੱਤ ਨਿਹੰਗ ਸਿੰਘ ਸੁਖਨਧਾਨ ਦੀਆਂ ਦੇਗਾਂ ਵਿਚ ਮਸਤ, ਲਹਿੰਦੀ ਚੜ੍ਹਦੀ ਤੋਂ ਬੇਪਰਵਾਹ ਸਨ। ਕਦੀ ਕੋਈ ਕੋਈ ਨਿਹੰਗ ਸਿੰਘ ਇਕੜੇ ਦੁਕੜੇ ਮੁਸਲਮਾਨਾਂ ਨੂੰ ਤੁਰਕੜੇ ਕਹਿਕੇ ਬੋਲ

ਬੁਲਾਰਾ ਤੇ ਬਕਾਰਾ ਕਰ ਜਾਂਦਾ ਸੀ, ਪਰ ਮੁਸਲਮਾਨ ਬੁੱਚੜਾਂ ਦੀਆਂ ਵਧੀਕੀਆਂ ਤੋਂ ਛੁਟਕਾਰਾ ਪਾਵਣ ਲਈ ਕਾਰਾ ਕਰਨ ਦਾ ਹੌਸਲਾ ਕਿਸੇ ਨੂੰ ਭੀ ਨਹੀਂ ਪੈਂਦਾ ਸੀ।

੧੯੫੭ ਵਿਚ ਗੁਰੂ ਰਾਮ ਸਿੰਘ ਜੀ ਨੇ ਖੰਡੇ ਦੀ ਪਾਹੁਲ ਅਤੇ ਕੇਸਾਧਾਰੀ ਸਿੱਖੀ ਦਾ ਪ੍ਰਚਾਰ ਸ਼ੁਰੂ ਕੀਤਾ। ਅੰਗਰੇਜ਼ ਹਾਕਮਾਂ ਦੀਆਂ ਸਖ-ਤੀਆਂ ਦੇ ਬਾਵਜੂਦ ਇਹ ਨਵੀਂ ਲਹਿਰ ਜ਼ੋਰਾਂ ਤੇ ਚਲ ਰਹੀ ਸੀ ਅਤੇ ੧੯੭੧ ਤਕ ਪਿੰਡਾਂ ਵਿਚ ਲੱਖਾਂ ਆਦਮੀ ਅੰਮ੍ਰਤ ਛਕ ਕੇ ਨਾਮਧਾਰੀ ਅਤੇ ਉਨ੍ਹਾਂ ਦੇ ਹਮਾਇਤੀ ਬਣ ਚੁੱਕੇ ਸਨ। ਧਰਮ ਦੀ ਅਣਖ ਦੀ ਕਣੀ ਨਾਮਧਾਰੀਆਂ ਦੇ ਦਿਲਾਂ ਅੰਦਰ ਰੜਕਣ ਲੱਗ ਪਈ ਸੀ, ਅੰਗਰੇਜ਼ੀ ਸਰਕਾਰ ਨਾਮ-ਧਾਰੀਆਂ ਨੂੰ ਆਪਣੇ ਵੱਡੇ ਦੁਸ਼ਮਣ ਸਮਝਦੀ ਸੀ। ਸਰਕਾਰੀ ਅਸਰ ਰਸੂਖ ਹੇਠ ਦੱਬੇ ਹੋਏ ਅਤੇ ਸਰਕਾਰੀ ਜਾਗੀਰਾਂ ਲੈਣਵਾਲੇ ਗੁਰਦੁਵਾਰਿਆ ਦੇ ਸਰਬਰਾਹਾਂ, ਮਹੰਤਾਂ, ਪੁਜਾਰੀਆਂ ਅਤੇ ਗਿਆਨੀਆਂ ਨੇ ਅੰਗ-ਰੇਜ਼ ਹਾਕਮਾਂ ਦੇ ਹੁਕਮ ਅਨੁਸਾਰ ਗੁਰਦੁਆਰਿਆਂ ਵਿੱਚ ਨਾਮਧਾਰੀਆਂ ਦੀਆਂ ਅਰਦਾਸਾਂ ਹੋਣੀਆਂ ਬੰਦ ਕਰਵਾ ਦਿੱਤੀਆਂ ਸਨ। ਇਸ ਸਮੇਂ ਸਿਰਫ ਨਾਮਧਾਰੀਏ ਸਿੱਖ ਹੀ ਇਕ ਐਸੀ ਜਮਾਤ ਸੀ, ਜਿਸਦੇ ਬੰਦੇ ਵਦੇਸ਼ੀ ਹਾਕਮ ਅੰਗਰੇਜ਼ਾਂ ਨੂੰ ਹੱਦੋਂ ਵਧ ਨਫਰਤ ਕਰਦੇ ਸਨ,

ਅਤੇ ਭਾਰਤ ਨੂੰ ਇਨ੍ਹਾਂ ਦੀ ਗੁਲਾਮੀ ਤੋਂ ਆਜ਼ਾਦ ਕਰਵੌਣ ਦੇ ਪਰਨਾਂ ਤੇ ਡਟੇ ਬੈਠੇ ਸਨ।

ਸ਼ਹਿਰ ਅੰਮ੍ਰਿਤਸਰ ਵਿਚ ਹਿੰਦੂਆਂ ਅਤੇ ਸਿੱਖਾਂ ਦੀ ਬੁਰੀ ਹਾਲਤ ਸੀ । ਮੁਸਲਮਾਨਾਂ ਅਤੇ ਬੁਚੱੜਾਂ ਨੇ ਇਨ੍ਹਾਂ ਦਾ ਨੱਕ ਵਿਚ ਦਮ ਕਰ ਛੱਡਿਆ ਸੀ। ਸ਼ਹਿਰ ਵਿਚ ਕੁਛ ਘਰ ਨਾਮਧਾਰੀ ਸਿੰਘਾਂ ਦੇ ਭੀ ਸਨ । ਭਾਈ ਲਹਿਣਾ ਸਿੰਘ ਜੀ ਤਰਖਾਣ ਨਾਮਧਾਰੀ ਸੂਬੇ ਦੇ ਘਰ ਗੁਰੂ ਕੀ ਪਵਿਤ੍ਰ ਨਗਰੀ ਦੇ ਮੱਥੇ ਤੋਂ ਬੁਚੜਖਾਨੇ ਦੇ ਕੋਹੜ ਦੇ ਕਲੰਕ ਨੂੰ ਲਾਹੁਣ ਲਈ ਸਲਾਹਾਂ ਹੋਣ ਲੱਗੀਆਂ। ਫੈਸਲਾ ਹੋਇਆ, ਕਿ ਸੀਸ ਦਿੱਤੇ ਜਾਣ ਅਤੇ ਸਭ ਤੋਂ ਪਹਿਲਾ ਹੱਲਾ ਬੁਚੱੜ-ਖਾਨੇ ਦੇ ਬੁਚੜਾਂ ਤੇ ਹੀ ਕੀਤਾ ਜਾਵੇ । ਜਦ ਤੋਂ ਕਮਿਸ਼ਨਰ ਨੇ ਦਰਬਾਰ ਕਰਕੇ ਬੁਚੱੜਾਂ ਦੀ ਪਿੱਠ ਠੋਕੀ ਸੀ, ਤਦ ਤੋਂ ਉਨ੍ਹਾਂ ਨੇ ਸਿੰਗਮਿੱਟੀ ਚੁਕੱਕੇ (ਸ਼ਹਿਰ) ਵਿਚ ਧਮੱਚੀ, ਉਧੱਮ ਅਤੇ ਡਰ ਫੈਲਾ ਛੱਡਿਆ ਸੀ। ਐਤਵਾਰ ਵਾਲੇ ਦਿਨ ਹਾੜ ਦੀ ਸੰਗਰਾਂਦ ਦਾ ਮੇਲਾ ਅਤੇ ਅਸ਼ਨਾਨ ਭੀ ਆ ਗਿਆ । ਬਾਹਰ ਤੋਂ ਕਈ ਨਾਮਧਾਰੀ ਸਿੰਘ ਅਤੇ ਉਨ੍ਹਾਂ ਦੇ ਹੋਰ ਸਾਥੀ ਭੀ ਪਹੁੰਚ ਗਏ । ਬੁਚੱੜਾਂ ਦੀਆਂ ਵਧੀਕੀਆਂ ਦੇਖ ਸੁਣਕੇ ਸਭ ਨੂੰ ਜੋਸ਼ ਆਇਆ । ੧੦ ਤਾਰੀਖ ਤੋਂ ਸਿੰਘ ਬੁੱਚੜਾਂ ਨੂੰ ਵੱਢਣ ਦੀਆਂ ਗੋਂਦਾਂ ਗੁੰਦ ਰਹੇ ਸਨ । ਤੋਪ ਦੇ ਚੱਲਣ ਅਤੇ ਸ਼ਹਿਰ ਦੇ ਬੂਹੇ ਬੰਦ ਹੋਵਣ ਤੋਂ

ਪਹਿਲਾਂ ਸ਼ਹਿਰੋਂ ਬਾਹਰ ਭੀ ਨਿਕਲ ਜਾਂਦੇ ਸਨ ਪਰ ਮੌਕਾ ਠੀਕ ਨਹੀਂ ਲਗਦਾ ਸੀ । ੧੪ ਅਤੇ ੧੫ ਤਾਰੀਖ ਦੀ ਰਾਤ ਨੂੰ ਤੜਕੇ ਸਾਰ ਮੰਗਲ ਵਾਰ ਵਾਲੇ ਦਿਨ ਸਿੰਘ ਕੰਧਾਂ ਟੱਪਕੇ ਬੁਚੱੜਖਾਨੇ ਦੇ ਅੰਦਰ ਵਲਗਣ ਵਿਚ ਚਲੇ ਗਏ । ਪੀਰਾ, ਜਿਉਣ, ਸ਼ਾਦੀ, ਅਮਾਮੀ ਚਾਰ ਬੂਚੜਾਂ ਨੂੰ ਥਾਂ ਹੀ ਮਾਰ ਦਿੱਤਾ। ਕਰਮ ਦੀਨ, ਇਲਾਹੀ ਬਖਸ਼ ਅਤੇ ਖੀਵਾ ਇਨ੍ਹਾਂ ਤਿੰਨਾਂ ਨੂੰ ਅਧਮੋਏ ਕਰਕੇ ਸਿੰਘ ਵਲਗਣ ਤੋਂ ਬਾਹਰ ਨਿਕਲ ਆਏ। ਇਹ ਤਿੰਨੇ ਬੁੱਚੜ ਪਿੱਛੋਂ ਬਚ ਗਏ । ਸਿੰਘਾਂ ਨੇ ਇਸ ਹਮਲੇ ਵਿਚ ਸਫਾਜੰਗ, ਗੰਡਾਸੇ ਅਤੇ ਤਲਵਾਰਾਂ ਵਰਤੀਆਂ । ਕ੍ਰਿਪਾਨ ਯਾ ਤਲਵਾਰਾਂ ਰੱਖਣ ਲਈ ਲਾਈਸੈਂਸ ਲੈਣੇ ਪੈਂਦੇ ਸਨ । ਅੰਮਰਤਸਰ ਪੁਲਿਸ ਲਾਈਨ ਦੇ ਸਪਾਹੀ ਲਾਲ ਸਿੰਘ ਨਾਮਧਾਰੀ ਨੇ ਪੁਲਿਸ ਲਾਈਨ ਵਿੱਚੋਂ ਸਿੰਘਾਂ ਨੂੰ ਤਲਵਾਰਾਂ ਲਿਆਕੇ ਦਿੱਤੀਆਂ। ਬੁੱਚੜਾਂ ਨੂੰ ਉਨ੍ਹਾਂ ਦੀਆਂ ਕਰ-ਤੂਤਾਂ ਦੀ ਸਜ਼ਾ ਦੇਕੇ ਸਿੰਘ ਆਪਣੇ ਆਪਣੇ ਠਿਕਾ-ਨਿਆਂ ਨੂੰ ਚਲੇ ਗਏ । ਇਸ ਹੱਲੇ ਵਿਚ ਬੀਹਲਾ ਸਿੰਘ ਸੰਧੂ ਨਾਰਲੀ ਪਿੰਡ ਵਾਲਾ, ਲਹਿਣਾਂ ਸਿੰਘ ਲੋਪੋਕੇ, ਫਤਹਿ ਸਿੰਘ ਭਾਟੀਆ ਅੰਮ੍ਰਤਸਰ ਦਾ, ਹਾਕਮ ਸਿੰਘ ਬ੍ਰਹਮਣ ਮੋਹੜੇ ਦਾ, ਲਹਿਣਾਂ ਸਿੰਘ ਤਰਖਾਣ ਅੰਮ੍ਰਤਸਰ ਦਾ, ਝੰਡਾ ਸਿੰਘ ਪਿੰਡ ਠੱਠੇ ਦਾ, ਲਛਮਨ ਸਿੰਘ ਚਾਹਲਾਂ ਦਾ, ਭਗਵਾਨ ਸਿੰਘ

ਮਰਹਾਣੇ, ਦਾ ਸ਼ਾਮਲ ਸਨ ।

ਬੁਚੱੜਾਂ ਦੇ ਕਤਲ ਹੋਵਣ ਤੇ ਸ਼ਹਿਰ ਦੇ ਮੁਸਲਮਾਨਾਂ ਦੇ ਦਿਲਾਂ ਵਿਚ ਡਰ ਬੈਠ ਗਿਆ। ਡਿਪਟੀ ਕਮਿਸ਼ਨਰ ਨੇ ਦੋਸ਼ੀਆਂ ਨੂੰ ਗਰਿਫਤਾਰ ਕਰਨ ਲਈ ਸਖਤ ਹੁਕਮ ਦਿੱਤੇ। ਸ਼ਹਿਰ ਦੇ ਵੱਡੇ ਵੱਡੇ ਆਦਮੀਆਂ ਨੂੰ ਹੁਕਮ ਦਿੱਤਾ ਗਿਆ, ਕਿ ਉਹ ਆਪਣੇ ਤੌਰ ਤੇ ਦੋਸ਼ੀਆਂ ਨੂੰ ਪਕੜਾਵਨ ਦੀਆਂ ਕੋਸ਼ਸ਼ਾਂ ਕਰਨ। ੨੪ ਜੂਨ ਤਕ ਪੁਲਸ ਨੇ ਅਤੇ ਤਹਿਸੀਲਦਾਰ ਨੇ ਬਹੁਤ ਸਾਰੇ ਆਦਮੀ ਸ਼ਕ ਵਿਚ ਫੜੇ ਪਰ ਦੋਸ਼ੀਆਂ ਦਾ ਕੁਝ ਨਿਸ਼ਾਨ ਯਾ ਖੁਰਾ ਖੋਜ ਨ ਮਿਲਿਆ। ਸਰਕਾਰ ਨੇ ਇਹ ਖਿਆਲ ਕਰਕੇ ਕਿ ਅੰਮ੍ਰਤਸਰ ਦੀ ਪੁਲੀਸ ਇਸ ਮੁਕੱਦਮੇਂ ਦੀ ਤਫਤੀਸ਼ ਵਿਚ ਕਾਮਯਾਬ ਨਹੀਂ ਹੋ ਸਕੇਗੀ, ਪੰਜਾਬ ਦੇ ਸਭ ਤੋਂ ਹੁਸ਼ਿਆਰ ਅਤੇ ਮੰਨੇ ਹੋਏ ਸੂਹੀਏਂ ਪੁਲੀਸ ਆਫੀਸਰ ਮਿਸਟਰ ਕਰਿਸਟੀ ਨੂੰ ਇਸਦੀ ਤਫਤੀਸ਼ ਲਈ ਭੇਜਿਆ । ਮਿ: ਕਰਿਸਟੀ ੨੪ ਜੂਨ ੧੯੭੧ ਨੂੰ ਅੰਮ੍ਰਤਸਰ ਪਹੁੰਚਿਆ। ਉਸਨੇ ਆਂਵੰਦੇ ਹੀ ਸਭ ਫੜੇ ਹੋਏ ਸ਼ਕੀ ਮੁਲਜ਼ਮ ਛੱਡ ਦਿੱਤੇ । ਤਫਤੀਸ਼ ਕਰਨ ਲਈ ਹੁਸ਼ਿਆਰਪੁਰ ਜ਼ਿਲੇ ਦੀ ਪੁਲਿਸ ਦੇ ਫਜ਼ਲ ਹੁਸੈਨ ਇੰਸਪੈਕਟਰ, ਡੋਗਰ ਮਲ ਡਿਪਟੀ ਇੰਨਸਪੈਕਟਰ, ਅਤਰ ਸਿੰਘ, ਸੁਰਜਨ ਸਿੰਘ, ਅਤੇ ਮੱਯਾ ਸਿੰਘ ਸਰਜੈਂਟ ਅਤੇ ੯ ਕਨਸਟੇਬਲ ਆਪਣੇ ਖਾਸ ਸਟਾਫ ਲਈ

ਬੁਲਾਏ। (ਕੋਤਵਾਲੀ ਤੋਂ ਵਖਰਾ ਇਕ ਮਕਾਨ ਲੈਕੇ ਉਸ ਵਿਚ ਇਸ ਸਟਾਫ ਨੇ ਤਫਤੀਸ਼ ਸ਼ੁਰੂ ਕੀਤੀ) ਦੋਸ਼ੀਆਂ ਦਾ ਪਤਾ ਨਸ਼ਾਨ ਦੇਣ ਵਾਲੇ ਨੂੰ ੧੦੦੦) ਰੁਪਈਆ ਇਨਾਮ ਦੇਣ ਦਾ ਐਲਾਨ ਕੀਤਾ। ਰਾਜਾ ਸਾਹਿਬ ਦਯਾਲੂ, ਸਰਦਾਰ ਮੰਗਲ ਸਿੰਘ ਰਾਮ-ਗੜ੍ਹੀਆ, ਸਰਦਾਰ ਭਗਵਾਨ ਸਿੰਘ, ਰਾਏ ਮੂਲ ਸਿੰਘ, ਖਾਨ ਮੁਹੰਮਦ ਸ਼ਾਹ ਆਦਿ ਨਾਲ ਤਾਲ ਮੇਲ ਪੈਦਾ ਕਰਕੇ ਉਨ੍ਹਾਂ ਵੱਲੋਂ ਹਰ ਪਰਕਾਰ ਦੀ ਮਦਦ ਦੇ ਇਕਰਾਰ ਲਏ ਗਏ।

ਖਾਨ ਮੁਹੰਮਦ ਸ਼ਾਹ ਬਹਾਦੁਰ ਦਿਨ ਰਾਤ ਇਸੇ ਲਗਨ ਵਿਚ ਲੱਗਾ ਰਹਿੰਦਾ ਸੀ, ਕਿ ਕਿਵੇਂ ਨ ਕਿਵੇਂ ਉਸਦੇ ਧਰਮਭਾਈ ਬੁੱਚੜਾਂ ਦੇ ਕਾਤਲਾਂ ਦਾ ਪਤਾ ਲੱਗ ਜਾਵੇ। ਉਸਨੇ ਸਰਦਾਰ ਨਿਹਾਲ ਸਿੰਘ ਆਹਲੂ-ਵਾਲੀਏ ਨਾਲ ਸਲਾਹ ਕੀਤੀ। ਨਿਹਾਲ ਸਿੰਘ ਸ਼ਰਾਬ ਪੀਣ, ਕਬਾਬ ਖਾਣ ਅਤੇ ਰੰਡੀ ਬਾਜ਼ੀ ਕਰਨ ਵਿਚ ਖਾਨ ਬਹਾਦਰ ਦਾ ਲੰਗੋਟੀਆ ਯਾਰ ਸੀ। ਨਿਹਾਲ ਸਿੰਘ ਨੇ ਦੋ ਹੋਰ ਬੰਦਿਆਂ ਗੁਰਮੁਖ ਸਿੰਘ ਅਤੇ ਕਾਹਨ ਸਿੰਘ ਨੂੰ ਖਾਨ ਬਹਾਦੁਰ ਪਾਸ ਲੈ ਆਂਦਾ। ਤਜਵੀਜ਼ ਇਹ ਬਣਾਈ ਗਈ, ਕਿ ਗੁਰਮੁਖ ਸਿੰਘ ਅਤੇ ਕਾਹਨ ਸਿੰਘ ਲੋਕਾਂ ਵਿਚ ਇਹ ਕਹਿੰਦੇ ਫਿਰਨ, ਕਿ ਅੰਮ੍ਰਿਤਸਰ ਦੇ ਬੁਚੜਾਂ ਨੂੰ ਕਤਲ ਕਰਨ ਵਾਲਿਆਂ ਵਿਚ ਅਸੀਂ ਭੀ ਸ਼ਾਮਲ ਸਾਂ। ਖਾਂ ਬਹਾਦੁਰ ਨੇ ਉਨ੍ਹਾਂ ਨੂੰ ਖਰਚ,

ਸਰਕਾਰੀ ਇਨਾਮ ਅਤੇ ਇਨਾਮ ਤੋਂ ਵਾਧੂ ਰੁਪਈਆ ਦੇਵਣ ਦਾ ਪਕਾ ਇਕਰਾਰ ਕੀਤਾ। ਪਰ ਇਹ ਦੋਨੋਂ ਇਸ ਗਲ ਤੋਂ ਭੀ ਡਰਦੇ ਸਨ, ਕਿ ਜੇਕਰ ਦੂਸਰੇ ਸ਼ਹਿਰਾਂ ਵਿਚ ਫਿਰਦੇ ਅਤੇ ਇਹ ਗੱਲ ਕਹਿੰਦੇ ਫੜੇ ਗਏ, ਤਾਂ ਕਿਧਰੇ ਓਥੋਂ ਦੀ ਪੁਲੀਸ ਦੋਸ਼ੀ ਸਮਝ ਕੇ ਹਵਾਲਾਤ ਵਿਚ ਹੀ ਨਾ ਡੱਕ ਦੇਵੇ। ਇਸ ਤੋਂ ਬਚਾਵਣ ਲਈ ਉਨ੍ਹਾਂ ਨੂੰ ਮਿਸਟਰ ਕਰਿਸਟੀ ਨੇ ਆਪਣੇ ਹੱਥ ਦੀਆਂ ਖੁਫੀਆ ਚਿੱਠੀਆਂ ਦੇ ਦਿਤੀਆਂ, ਜਿਨ੍ਹਾਂ ਨੂੰ ਉਹ ਐਸਾ ਵਕਤ ਪੈਣ ਤੇ ਇਸਤਅਮਾਲ ਕਰ ਸਕਦੇ ਸਨ। ਫਿਰਦੇ ਫਿਰਾਂਦੇ ਉਹ ਕੁਝ ਦਿਨਾਂ ਪਿਛੋਂ ਵਾਪਸ ਆਏ। ਉਨ੍ਹਾਂ ਦੇ ਨਿਸ਼ਾਨ ਦੇਣ ਤੇ ਲਹਿਣਾ ਸਿੰਘ ਅਤੇ ਰੂੜ ਸਿੰਘ ਦੋ ਕੂਕੇ ਫੜੇ ਗਏ। ਇਨ੍ਹਾਂ ਦਿਨਾਂ ਵਿਚ ਝੰਡਾ ਸਿੰਘ ਠਠੇ ਵਾਲਾ ਭੀ ਸ਼ਕ ਵਿਚ ਪਕੜਿਆ ਗਿਆ। ਪਰ ਮਿਸਟਰ ਕਰਿਸਟੀ ਨੇ ਇਨ੍ਹਾਂ ਤਿੰਨਾਂ ਹੀ ਸਜਣਾਂ ਨੂੰ ਛੱਡ ਦਿਤਾ।

ਮਿਸਟਰ ਕਰਿਸਟੀ ਨੂੰ ਇਕ ਹਫਤੇ ਤਕ ਦੋਸ਼ੀਆਂ ਦਾ ਕੋਈ ਪਤਾ ਨਾ ਲਗ ਸਕਿਆ। ਉਸ ਨੇ ਸ਼ਹਿਰ ਦੇ ਵਡੇ ਹਿੰਦੂ ਬਦਮਾਸ਼ ਮੋਹਰੀ ਨੂੰ ਆਪਣੀ ਮਦਦ ਲਈ ਆਪਣੇ ਨਾਲ ਮਿਲਾਇਆ। ਪੁਲੀਸ ਦੇ ਰੋਜ਼ਨਾਮਚਿਆਂ ਦੀ ਤਫਤੀਸ਼ ਹੋਵਣ ਲਗੀ। ਸ਼ਹਿਰ ਦੇ ਥਾਨੇ ਵਿਚ ਕਰੀਮ ਬਖ਼ਸ਼ ਅਤੇ ਪੀਰ ਬਖ਼ਸ਼ ਦੋ ਪੁਲੀਸ ਕਾਂਨਸਟੇਬਲਾਂ ਦੀ ੨੧ ਜੂਨ ਨੂੰ ਲਖਾਈ

ਹੋਈ ਹੇਠਲੀ ਰੀਪੋਰਟ ਨਿਕਲੀ । "ਕਿ ਉਨ੍ਹਾਂ ਦੋਨਾਂ ਨੇ ਹੀਰੇ ਭਾਟੜੇ ਨੂੰ ਉਸ ਦਿਨ ਬੂਚੜਖਾਨੇ ਦੇ ਪਾਸ ਸ਼ਕੀ ਹਾਲਤ ਵਿਚ ਫਿਰਦਿਆਂ ਦੇਖਿਆ ਸੀ। ਇਸ ਰੀਪੋਰਟ ਤੇ ਹੀਰੇ ਭਾਟੜੇ ਨੂੰ ਮਿਸਟਰ ਕਰਿਸਟੀ ਨੇ ਸਪੈਸ਼ਲ ਸਟਾਫ ਵਾਲੇ ਮਕਾਨ ਵਿਚ ੨ ਜੁਲਾਈ ਨੂੰ ਸੱਦ ਲਿਆ । ਹੀਰਾ ਭਾਟੜਾ ਕਿਸੇ ਸਮੇਂ ਸਰਦਾਰ ਭਗਵਾਨ ਸਿੰਘ ਦਾ ਨੌਕਰ ਰਿਹਾ ਸੀ। ਸਰਦਾਰ ਨੇ ਇਕ ਦਮ ਕਹਿ ਦਿਤਾ, ਕਿ ਹੀਰਾ ਬਦਮਾਸ਼ ਹੈ । ਜ਼ਖਮੀ ਬੁਚੜਾਂ ਨੇ ਹੀਰੇ ਨੂੰ ਸਿਆਣਕੇ ਬਿਆਨ ਦਿੱਤੇ, ਕਿ ਕਤਲ ਤੋਂ ਕਈ ਦਿਨ ਪਹਿਲਾਂ ਇਹ ਬੁਚੜ-ਖਾਨੇ ਪਾਸ ਸਾਡੇ ਨਾਲ ਸ਼ੱਕੀ ਗੱਲਾਂ ਕਰ ਰਿਹਾ ਸੀ । ਹੀਰੇ ਨੂੰ ਜਦ ਸਪੈਸ਼ਲ ਪੁਲੀਸ ਨੇ ਆਪਣੇ ਸੰਦਾਂ ਨਾਲ ਸਾਫ ਕੀਤਾ, ਤਦ ਉਹ ੩ ਜੁਲਾਈ ਨੂੰ ਵਾਅਦਾ ਮੁਆਫ ਗਵਾਹ ਬਣਕੇ ਬਾਕੀ ਦੋਸ਼ੀਆਂ ਦੇ ਨਾਮ ਦੱਸਣ ਲਈ ਸਿੱਧਾ ਹੋ ਗਿਆ । ਹੀਰੇ ਨੇ ਆਹੀਏ ਬਦਮਾਸ਼ ਦਾ ਨਾਂ ਲੈ ਦਿਤਾ । ਆਹੀਏ ਨੂੰ ਜਦ ਫਾਂਟਾ ਚੜ੍ਹਿਆ, ਤਦ ਉਸ ਨੇ ਭੀ ੭ ਜੁਲਾਈ ਨੂੰ ਹਾਂ ਕਰ ਦਿਤੀ । ਆਹੀਏ ਨੂੰ ਭੀ ਵਾਅਦਾ ਮੁਆਫ ਗਵਾਹ ਬਣਾ ਲਿਆ ਗਿਆ । ਇਨ੍ਹਾਂ ਦੋਨਾਂ ਨੇ ਮਿਲਕੇ ਸੇਠ ਜੈਰਾਮ ਦਾ ਨਾਮ ਲੈ ਦਿਤਾ । ਪੁਲੀਸ ਨੇ ਸੇਠ ਜੈਰਾਮ ਦੀ ਚੰਗੀ ਮੁਰੰਮਤ ਕੀਤੀ । ਲਾਲ ਮਿਰਚਾਂ ਅਤੇ ਵਿਸ਼ਟੇ ਦੀਆਂ ਧੂਣੀਆਂ

ਦਿਤੀਆਂ। ਪੁਠਾ ਪਾ ਕੇ ਖੌਂਸੜੇ ਨਾਲ ਉਸਦੇ ਚੁਤੜਾਂ ਦੀ ਕੁਟਾਈ ਕੀਤੀ ਗਈ। ਉਸ ਦੀ ਗੁਦਾ ਵਿਚ ਡੰਡੇ ਦਿਤੇ ਗਏ ਤੇ ਲਾਲ ਮਿਰਚਾਂ ਪਾਈਆਂ ਗਈਆਂ। ਕਈ ਦਿਨ ਦੀਆਂ ਸਖਤੀਆਂ ਸਹਿਣ ਪਿਛੋਂ ਉਸਨੇ ਭੀ ੧੦ ਯਾ ੧੨ ਜੁਲਾਈ ਨੂੰ ਆਪਣੇ ਆਪ ਨੂੰ ਕਤਲਾਂ ਦੇ ਦੋਸ਼ੀਆਂ ਦਾ ਸਾਥੀ ਮੰਨ ਲਿਆ। ਅੰਮ੍ਰਿਤਸਰ ਦਾ ਡਿਪਟੀ ਕਮਿਸ਼ਨਰ ਮਿਸਟਰ ਬਰਚ ਸੇਠ ਜੈਰਾਮ ਨੂੰ ਵਾਅਦਾ ਮੁਆਫ ਗਵਾਹ ਬਣੌਣ ਦੇ ਹੱਕ ਵਿਚ ਨਹੀਂ ਸੀ। ਪਰ ਮਿਸਟਰ ਕਰਿਸਟੀ ਨੇ ਉਪਰਲੇ ਅਫਸਰਾਂ ਤੋਂ ਇਸ ਨੂੰ ਵਾਅਦਾ ਮੁਆਫ ਗਵਾਹ ਬਣਵਾ ਲਿਆ। ਡਿਪਟੀ ਕਮਿਸ਼ਨਰ ਅਤੇ ਪੁਲੀਸ ਕਪਤਾਨ ਮਿਸਟਰ ਕਰਿਸਟੀ ਦੇ ਤਫਤੀਸ਼ ਕਰਨ ਦੇ ਢੰਗਾਂ ਨੂੰ ਪਸੰਦ ਨਹੀਂ ਕਰਦੇ ਸਨ। ਮੋਹਰੀ ਬਦਮਾਸ਼ ਮਿਸਟਰ ਕਰਿਸਟੀ ਦੇ ਨਕ ਦਾ ਵਾਲ ਬਣ ਗਿਆ। ਸ਼ਹਿਰ ਵਿਚ ਧੜਾ ਧੜ ਗ੍ਰਿਫਤਾਰੀਆਂ ਹੋਣੀਆਂ ਸ਼ੁਰੂ ਹੋ ਗਈਆਂ। ਸਪੈਸ਼ਲ ਸਟਾਫ ਵਾਲਿਆਂ ਨੇ ਇਕ ਵਡਾ ਚੁਬੱਚਾ ਬਣਾਕੇ ਉਸ ਵਿਚ ਮਿਹਤਰਾਂ ਤੋਂ ਪਖਾਨਾ ਸੁਟਵਾ ਲਿਆ। ਸ਼ੱਕੀ ਮੁਲਜ਼ਮ ਨੂੰ ਫੜਕੇ ਇਸ ਗੰਦ ਦੇ ਚੁਬੱਚੇ ਵਿਚ ਖੜਾ ਕਰ ਦਿਤਾ ਜਾਂਦਾ। ਉਨੀਂਦਰਾ ਰਖਿਆ ਜਾਂਦਾ। ਦਿਨ ਰਾਤ ਚਾਰਪਾਈ ਉਦਾਲੇ ਟੰਗਾਂ ਚੌੜੀਆਂ ਕਰਕੇ ਖੜਾ ਕੀਤਾ ਜਾਂਦਾ ਅਤੇ ਤਰ੍ਹਾਂ ਤਰ੍ਹਾਂ

ਦੀਆਂ ਸਖ਼ਤੀਆਂ ਵਰਤੀਆਂ ਜਾਂਦੀਆਂ । ਸ਼ੱਕੀ ਮੁਲਜ਼ਮ ਇਨ੍ਹਾਂ ਸਖ਼ਤੀਆਂ ਤੋਂ ਡਰਦੇ ਫਾਂਸੀ ਦੇ ਰਸੇ ਨਾਲ ਲਟਕ ਕੇ ਇਕੋ ਵਾਰ ਮਰ ਜਾਣ ਨੂੰ ਚੰਗਾ ਸਮਝਦੇ । ੨੦ ਜੁਲਾਈ ਤਕ ਮਿਸਟਰ ਕਰਿਸਟੀ ਨੇ ਆਪਣੀ ਤਫਤੀਸ਼ ਮੁਕੱਮਲ ਕਰ ਲਈ।

੨੧ ਤਰੀਖ ਨੂੰ ਇਨ੍ਹਾਂ ਤਿੰਨਾਂ ਵਾਅਦਾ ਮੁਆਫ ਗਵਾਹਾਂ ਨੂੰ ਛੱਡ ਕੇ ਸ਼ਹਿਰ ਅੰਮ੍ਰਿਤਸਰ ਦੇ ੧੨ ਸਜਣਾਂ ਸੰਤ ਰਾਮ, ਰਾਮ ਕਿਸ਼ਨ, ਮੰਨਾ ਸਿੰਘ ਨਿਹੰਗ, ਜੁਆਲਾ ਸਿੰਘ, ਪੰਨਾ ਜੀ, ਮੂਲਾ, ਨਿਹਾਲ ਸਿੰਘ, ਮਘਾ, ਸੁੰਦਰ ਸਿੰਘ, ਭੂਪ ਸਿੰਘ, ਟੇਕਾ ਅਤੇ ਸੋਭਾ ਦਾ ਬੁਚੜਾਂ ਦੇ ਕਤਲ ਦੇ ਮੁਕੱਦਮੇ ਵਿਚ ਮੈਜਿਸ-ਟਰੇਟ ਦੀ ਅਦਾਲਤ ਵਿਚ ਚਲਾਨ ਕਰ ਦਿਤਾ ਗਿਆ। ਝੂਠੇ ਗਵਾਹ ਬਣਾਏ ਗਏ । ਕਸਮਾਂ ਚੁਕਵਾ ਚੁਕਵਾ ਕੇ ਗਵਾਹੀਆਂ ਦਵਾਈਆਂ ਗਈਆਂ ਅਤੇ ਫਾਜ਼ਲ ਮਜਸਟਰੇਟ ਸਾਹਿਬ ਨੇ ੨੫ ਜੁਲਾਈ ਨੂੰ ਇਨ੍ਹਾਂ ੧੨ ਦੋਸ਼ੀਆਂ ਦੀ ਮਿਸਲ ਮੁਕੱਮਲ ਕਰਕੇ ਡਿਪਟੀ ਕਮਿਸ਼ਨਰ ਪਾਸ ਭੇਜ ਦਿਤੀ । ੨੬ ਜੁਲਾਈ ਨੂੰ ਡਿਪਟੀ ਕਮਿਸ਼ਨਰ ਨੇ ਮਿਸਲ ਸੈਸ਼ਨ ਜੱਜ ਪਾਸ ਫੈਸਲੇ ਲਈ ਰਵਾਨਾ ਕੀਤੀ । ਇਸ ਮੁਕੱਦਮੇ ਦੇ ਦਿਨਾਂ ਵਿਚ ਹੀ ੧੫ ਜੁਲਾਈ ਦੀ ਰਾਤ ਨੂੰ ਅੱਧੀ ਰਾਤ ਦੇ ਨੇੜੇ ਰਾਏ ਕੋਟ ਜ਼ਿਲਾ ਲੁਧਿਆਣੇ ਵਿਚ ਬੂਚੜਖਾਨੇ ਤੇ ਹਮਲਾ ਹੋਇਆ, ਜਿਸ ਵਿਚ

੪ ਆਦਮੀ ਮਾਰੇ ਗਏ ਅਤੇ ੭ ਹੋਰ ਬੁਰੀ ਤਰ੍ਹਾਂ ਫਟੜ ਹੋਏ । ਅੰਗਰੇਜ਼ ਹਾਕਮਾਂ ਅਤੇ ਅਫਸਰਾਂ ਦੇ ਦਿਲਾਂ ਵਿਚ ਦਹਸ਼ਤ ਬੈਠ ਗਈ ਅਤੇ ਉਨ੍ਹਾਂ ਨੇ ਇਸ ਉਠਦੀ ਜੁਆਲਾ ਨੂੰ ਭੜਕਣ ਤੋਂ ਪਹਿਲੋਂ ਹੀ ਦਬਾਣ ਦੀਆਂ ਤਜਵੀਜ਼ਾਂ ਅਤੇ ਪ੍ਰਬੰਧ ਕਰਨੇ ਸ਼ੁਰੂ ਕਰ ਦਿਤੇ । ਪੰਜਾਬ ਦੇ ਡਿਪਟੀ ਇੰਨਸ-ਪੈਕਟਰ ਜਨਰਲ ਪੁਲੀਸ ਨੇ ਲੁਧਿਆਣੇ ਪਹੁੰਚਣ ਤੋਂ ਪਹਿਲਾਂ ਹੀ ਇਹ ਨਿਸਚਾ ਕਰ ਲਿਆ ਸੀ, ਕਿ ਬੁਚੜਾਂ ਦੇ ਕਤਲਾਂ ਦੀਆਂ ਘਟਨਾਵਾਂ ਨਾਮਧਾਰੀਆਂ ਯਾਂ ਕੂਕਿਆਂ ਨੇ ਹੀ ਕੀਤੀਆਂ ਹਨ । ਲੋਕਾਂ ਦੇ ਦਿਲਾਂ ਤੇ ਹਕੂਮਤ ਦਾ ਰੋਅਬ ਬਠੌਣ ਲਈ ੨੨ ਜੁਲਾਈ ਨੂੰ ਮਹਾਰਾਜਾ ਪਟਿਆਲਾ ਦੀ ਮਦਦ ਨਾਲ ਪਿੰਡ ਪਿੱਥੋ ਰਿਆਸਤ ਨਾਭਾ ਅਤੇ ਮੰਡੀ ਰਿਆਸਤ ਪਟਿਆਲਾ ਵਿਚੋਂ ਫੜੇ ਗਏ ੭ ਕੂਕਿਆਂ ਤੇ ੨੫ ਯਾ ੨੬ ਜੁਲਾਈ ਨੂੰ ਬੱਸੀਆਂ ਦੀ ਕੋਠੀ ਮੁਕੱਦਮਾ ਚਲਿਆ । ੨੭ ਜੁਲਾਈ ਨੂੰ ਸ਼ਿਸ਼ਨ ਜਜ ਨੇ ਦੋਸ਼ੀਆਂ ਨੂੰ ਫਾਂਸੀ ਦੀ ਸਜ਼ਾ ਦਿਤੀ ਅਤੇ ੧ ਅਗਸਤ ਨੂੰ ਭਾਈ ਮਸਤਾਨ ਸਿੰਘ, ਭਾਈ ਗੁਰਮੁਖ ਸਿੰਘ, ਅਤੇ ਭਾਈ ਮੰਗਲ ਸਿੰਘ ਨੂੰ ਬੁਚੜਖਾਨੇ ਪਾਸ ਰਾਏਕੋਟ ਫਾਂਸੀ ਦੇ ਦਿਤੀ ਗਈ । ਇਸ ਘਟਨਾ ਦਾ ਪੂਰਾ ਹਾਲ ਅਗੇ ਦਿਤਾ ਗਿਆ ਹੈ ।

ਅੰਮ੍ਰਿਤਸਰ ਦੇ ਸ਼ਿਸ਼ਨ ਜੱਜ ਨੇ ਅਜੇ ਮੁਕੱਦਮਾ

ਮੁਣਨਾ ਸ਼ੁਰੂ ਨਹੀਂ ਕੀਤਾ ਸੀ, ਕਿ ਕਲਨਲ ਬੇਲੀ, ਡਿਪਟੀ ਇਨਸਪੈਕਟਰ ਜਨਰਲ ਪੁਲੀਸ, ਪੰਜਾਬ ਦੀ ਲੁਧਿਆਣੇ ਤੋਂ ੨੭ ਜੁਲਾਈ ਦੀ ਇਕ ਤਾਰ ਡਿਪਟੀ ਕਮਿਸ਼ਨਰ ਅੰਮ੍ਰਿਤਸਰ ਦੇ ਨਾਮ ਪਹੁੰਚੀ, ਕਿ ਅੰਮ੍ਰਿਤਸਰ ਦੇ ਬੁਚੜਾਂ ਦੇ ਕਾਤਲਾਂ ਦਾ ਪਤਾ ਲਗ ਗਿਆ ਹੈ, ਅਤੇ ਉਹ ਛੇਤੀ ਹੀ ਵਾਅਦਾ ਮੁਆਫ ਗੁਵਾਹ ਨੂੰ ਨਾਲ ਲੈ ਕੇ ਅੰਮ੍ਰਿਤਸਰ ਪਹੁੰਚ ਰਿਹਾ ਹੈ। ਕਲਨਲ ਬੇਲੀ ੧੫ ਜੁਲਾਈ ਦੀ ਰਾਤ ਤੋਂ ਰਾਇਕੋਟ ਵਿਖੇ ਬੁਚੜਾਂ ਦੇ ਕਤਲ ਦੀ ਤਫਤੀਸ਼ ਸਬੰਧੀ ਜ਼ਿਲਾ ਲੁਧਿਆਣੇ ਵਿਚ ਪਹੁੰਚਿਆ ਹੋਇਆ ਸੀ।

੨ ਅਗਸਤ ਨੂੰ ਕਲਨਲ ਬੇਲੀ ਗੁਲਾਬ ਸਿੰਘ ਵਾਅਦਾ ਮੁਆਫ ਗੁਵਾਹ ਨੂੰ ਨਾਲ ਲੈਕੇ ਅੰਮ੍ਰਿਤਸਰ ਪਹੁੰਚ ਗਿਆ। ਗੁਰੂ ਰਾਮ ਸਿੰਘ ਜੀ ਪਾਸ ਇਨ੍ਹਾਂ ਮੁਕੱਦਮਿਆਂ ਦੀਆਂ ਖਬਰਾਂ ਭੈਣੀ ਪਹੁੰਚਦੀਆਂ ਰਹਿੰਦੀਆਂ ਸਨ। ਰਾਏਕੋਟ ਵਾਲੇ ਮੁਕਦਮੇ ਵਿਚ ਉਨ੍ਹਾਂ ਨੂੰ ਖੁਦ ਬੱਸੀਏਂ ਜਾਣਾ ਪਿਆ ਸੀ, ਜਿਥੇ ਉਨ੍ਹਾਂ ਨੇ ਗੁਲਾਬ ਸਿੰਘ ਵਾਅਦਾ ਮੁਆਫ ਦੇ ਝੂਠ ਉਘੇੜ ਕੇ ਰਖ ਦਿਤੇ ਸਨ। ਜਦ ਉਨ੍ਹਾਂ ਨੇ ਵੇਖਿਆ ਕਿ ਅੰਗਰੇਜ਼ ਹਾਕਮ ਬੁਚੜਾਂ ਦੇ ਕਤਲਾਂ ਕਾਰਨ ਘਬਰਾਏ ਹੋਏ ਹਨ, ਅਤੇ ਨਾਮਧਾਰੀਆਂ ਨੂੰ ਤਬਾਹ ਕਰਨ ਦੇ ਜੋਸ਼ ਵਿਚ ਬੇਦੋਸ਼ਿਆਂ ਨੂੰ ਹੀ ਫਾਂਸੀਆਂ

ਤੇ ਟੰਗਣ ਲਗ ਪਏ ਹਨ, ਤਦ ਉਨ੍ਹਾਂ ਨੇ ਹੁਕਮ ਦੇ ਦਿਤਾ ਕਿ ਬੇਦੋਸ਼ਿਆਂ ਨੂੰ ਫਾਂਸੀਆਂ ਤੋਂ ਬਚਾਉਣ ਲਈ ਨਾਮਧਾਰੀ ਸਿੰਘ ਆਪਣੇ ਦੋਸ਼ ਦਾ ਇਕਬਾਲ ਕਰ ਲੇਵਣ। ਇਸ ਤੇ ਭਾਈ ਬੀਹਲਾ ਸਿੰਘ ਅਤੇ ਉਨ੍ਹਾਂ ਦੇ ਸਾਥੀਆਂ ਨੇ ਆਪ ਪੇਸ਼ ਹੋ ਕੇ ਅੰਮ੍ਰਿਤਸਰ ਵਾਲੇ ਕਤਲਾਂ ਦਾ ਇਕਬਾਲ ਕਰ ਲਿਆ। ੨ ਅਗਸਤ ਤੋਂ ੭ ਅਗਸਤ ਤਕ ਪੁਲੀਸ ਨੇ ਮੁਕੱਦਮਾ ਤਿਆਰ ਕਰਕੇ ਮਜਸਟਰੇਟ ਦੇ ਪੇਸ਼ ਕਰ ਦਿਤਾ। ਮਜਸਟਰੇਟ ਨੇ ਗਵਾਹੀਆਂ ਲੈ ਕੇ ਬੀਲਾ ਸਿੰਘ ਸੰਧੂ ਨਾਰਲੀ, ਫਤਹਿ ਸਿੰਘ ਭਾਟੜਾ ਦੁਕਾਨਦਾਰ ਅੰਮ੍ਰਿਤਸਰ, ਹਾਕਮ ਸਿੰਘ ਪਟਵਾਰੀ ਮੋਹੜੇ, ਲੈਹਣਾ ਸਿੰਘ ਪੁਤਰ ਮੁਸੱਦਾ ਸਿੰਘ ਤਰਖਾਨ ਅੰਮ੍ਰਿਤਸਰ, ਲਹਿਣਾ ਸਿੰਘ ਲੋਪੋਕੇ ਵਅਦਾ ਮੁਆਫ ਨੂੰ ਹਿੰਦ ਡੰਡਾਵਲੀ ਦੀ ਧਾਰਾ ੩੦੨ ਹੇਠ ਅਤੇ ਲਾਲ ਸਿੰਘ, ਲਹਿਣਾ ਸਿੰਘ ਨੂੰ ਹਿੰਦ ਡੰਡਾਵਲੀ ਦੀਆਂ ਧਾਰਾਂ ੧੦੯ ਅਤੇ ੩੦੨ ਹੇਠ ਸਿਸ਼ਨ ਜਜ ਪਾਸ ਚਲਾਨ ਕਰ ਦਿਤੇ, ਅਤੇ ਮੇਹਰ ਸਿੰਘ ਲੋਪੋਕੇ, ਝੰਡਾ ਸਿੰਘ ਪਿੰਡ ਠੱਠਾ, ਅਤੇ ਲਛਮਣ ਸਿੰਘ ਪਿੰਡ ਚਾਹਲ ਜ਼ਿਲਾ ਗੁਰਦਾਸਪੁਰ ਤਿੰਨਾਂ ਨੂੰ ਭਗੌੜੇ ਕਰਾਰ ਦਿਤਾ ਗਿਆ। ਮਿਸਟਰ ਡਬਲਯੂ ਜੇ. ਡੇਵਿਸ ਸਿਸ਼ਨ ਜੱਜ ਨੇ ਸਰਦਾਰ ਰਣਜੋਧ ਸਿੰਘ, ਖਾਨ ਗੁਲਾਮ ਕਾਦਰ ਅਤੇ ਸ੍ਰੀ ਬਾਲ-

ਮੁਕੰਦ ਤਿੰਨ ਅਸੇਸਰਾਂ ਦੀ ਪੂਰਨ ਸੰਮਤੀ ਨਾਲ ੩੧ ਅਗਸਤ ੧੯੭੧ ਨੂੰ ਬੀਹਲਾ ਸਿੰਘ ਜੱਟ, ਫਤਹਿ ਸਿੰਘ ਭਾਟੜਾ, ਹਾਕਮ ਸਿੰਘ ਬ੍ਰਹਮਣ, ਅਤੇ ਲਹਿਣਾ ਸਿੰਘ ਤਰਖਾਨ ਚਾਰੇ ਨਾਮਧਾਰੀਆਂ ਨੂੰ ਫਾਂਸੀ ਦੀਆਂ ਸਜ਼ਾਵਾਂ ਦਿਤੀਆਂ। ਲਾਲ ਸਿੰਘ ਅਤੇ ਲਹਿਣਾ ਸਿੰਘ ਪੁਤਰ ਬੁਲਾਕਾ ਸਿੰਘ ਦੋਨਾਂ ਨੂੰ ਕਾਲੇ ਪਾਣੀ ਦੀਆਂ ਸਜਾਵਾਂ ਸੁਣਾਈਆਂ ਗਈਆਂ।

੯ ਅਗਸਤ ੧੯੭੧ ਨੂੰ ਇਨ੍ਹਾਂ ਚਾਰਾਂ ਮੌਤ ਦੇ ਦੋਸ਼ੀਆਂ ਦੀ ਮਿਸਲ ਪੰਜਾਬ ਚੀਫ ਕੋਰਟ ਦੇ ਜੱਜ ਮਿਸਟਰ ਜੇ. ਐਸ. ਕੈਂਮਪਬੈਲ ਦੇ ਸਾਹਮਣੇ ਪੇਸ਼ ਹੋਈ, ਕਿਉਂਕਿ ਮੌਤ ਦੀ ਸਜ਼ਾ ਨੂੰ ਚੀਫ਼ ਕੋਰਟ ਨੇ ਹੀ ਪੱਕਿਆਂ ਕਰਨਾ ਸੀ। ਜੱਜ ਸਾਹਿਬ ਨੇ ਮੌਤ ਦੀ ਸਜ਼ਾ ਨੂੰ ਬਹਾਲ ਰਖਿਆ। ੧੧ ਸਤੰਬਰ ਨੂੰ ਮਿਸਟਰ ਸੀ. ਆਰ ਲਿੰਡਸੇ ਨੇ ਮਿਸਟਰ ਕੈਂਮਪਬੈਲ ਦੇ ਫੈਸਲੇ ਦੀ ਤਸਦੀਕ ਕਰ ਦਿਤੀ ਗਈ।

੧੫ ਸਤੰਬਰ ੧੯੭੧ ਵਾਲੇ ਦਿਨ ਇਨ੍ਹਾਂ ਚਾਰੇ ਨਾਮਧਾਰੀ ਸਿੰਘਾਂ ਨੂੰ ਅੰਮ੍ਰਿਤਸਰ ਵਿਖੇ ਰਾਮ ਬਾਗ ਦੇ ਇਕ ਵਡੇ ਬੋਹੜ ਨਾਲ ਲੋਕਾਂ ਦੇ ਸਾਹਮਣੇ ਫਾਂਸੀਆਂ ਦਿਤੀਆਂ ਗਈਆਂ। ਅਣਛਪੀ ਪੁਸਤਕ ਗੁਰੂ ਬਿਲਾਸ ਵਿਚ ਇਸ ਫਾਂਸੀ ਦਾ ਜ਼ਿਕਰ ਇਸ ਪ੍ਰਕਾਰ ਕੀਤਾ ਹੋਇਆ ਹੈ।

"ਫਾਂਸੀ ਵਾਲੇ ਸਿੰਘਾਂ ਨੂੰ ਫਰੰਗੀ ਨੇ ਕਿਹਾ, ਜੋ ਕੁਝ ਖਾਣਾ ਹੈ, ਸੋ ਖਾਏ ਲਵੇ। ਜਿਸ ਨੂੰ ਮਿਲਣਾ ਹੈ ਸੋ ਮਿਲ ਲਵੇ। ਸਿੰਘਾਂ ਨੇ ਕਿਹਾ, ਸਾਡਾ ਖਾਣਾ ਨਾਮ ਹੈ ਅਕਾਲ ਪੁਰਖ ਕਾ । ਮਰਨ ਥੀਂ ਸਾਨੂੰ ਕੋਈ ਡਰ ਨਹੀਂ ਹੈ, ਕਿਉਂਕਿ ਸਾਡੇ ਵਡਿਆਂ ਨੇ ਧਰਮ ਹੇਤ ਸੀਸ ਦਿਤੇ ਹਨ, ਤੇ ਸੀ ਨਹੀਂ ਕੀਤੀ। ਇਸੀ ਤਰ੍ਹਾਂ ਅਸੀਂ ਸੀਸ ਦੇਵਾਂਗੇ । ਸਾਕ ਸੈਨ ਭੀ ਸਾਡਾ ਧਰਮ ਹੈ। ਅਸੀਂ ਕਿਸੇ ਨੂੰ ਨਹੀਂ ਮਿਲਣਾ ਹੈ । ਧਰਮ ਹੇਤ ਸੀਸ ਦੇਵਾਂਗੇ, ਸੀ ਨਹੀਂ ਕਰਨੀ ਹੈ । ਸੁਣ ਕੇ ਫਰੰਗੀ ਚੁਪ ਕਰ ਰਿਹਾ, ਕੋਈ ਉਤਰ ਨ ਫੁਰਿਆ। ਸਿੰਘਾਂ ਨੇ ਅੰਮ੍ਰਿਤਸਰ ਤਲਾ ਵਿਚ ਇਸ਼ਨਾਨ ਕਰਕੇ ਗਰੰਥ ਸਾਹਿਬ ਕਾ ਜੋ ਭੋਗ ਪਾਇਆ ਚੜ੍ਹਾਈ ਕਾ ਪੜ੍ਹਕੇ, ਤਾਂ ਉਸੇ ਵਕਤ ਸਪਾਹੀ ਨੇ ਹੁਕਮ ਆਇ ਸੁਣਾਇਆ ਕਿ ਚਲੋ । ਸਿੰਘ ਢੋਲਕੀ ਬਜਾਇ ਕੇ ਸ਼ਬਦ ਪੜ੍ਹਦੇ ਗਏ । "ਤੇਰੀ ਸ਼ਰਨ ਮੇਰੇ ਦੀਨ ਦਿਆਲਾ ਸੁਖ ਸਾਗਰ ਮੇਰੇ ਗੁਰ ਗੋਪਾਲਾ । ਕਰ ਕਿਰਪਾ ਨਾਨਕ ਗੁਣ ਗਾਵੇ ਰਾਖੋ ਸਰਮ ਅਸਾੜੀ ਜੀਓ।" ਬੜੀ ਛਬ ਨਾਲ ਸ਼ਬਦ ਪੜ੍ਹਿਆ ਔਰ ਚਲੇ। ਬੀਲ੍ਹਾ ਸਿੰਘ ਨੇ ਅਰਦਾਸਾ ਕੀਤਾ ਔਰ ਟੁਰੇ। ਆਏ ਫਾਂਸੀ ਵਾਲੀ ਜਗ੍ਹਾ । ਸਿੰਘਾਂ ਕੇ ਚੇਹਰਿਆਂ ਉਪਰ ਲਾਲੀਆਂ ਦਗਦੀਆਂ ਹਨ । ਬੇਗ਼ਮ ਹੈਂ ਜਿਨ੍ਹਾਂ ਕੇ ਮਨ ਮੇਂ ਮੌਤ ਕਾ ਭੈ ਨਹੀਂ ਹੈ, ਨਿਰਭੈ ਸ਼ਬਦ ਪੜ੍ਹਦੇ ਹੈਂ,

ਤਖਤ ਪਰ ਚੜ੍ਹੇ। ਅਰਦਾਸਾ ਚੜ੍ਹਾਈ ਕਾ ਕੀਤਾ ਤੇ ਬੋਲਾ ਏਹ ਕੀਤਾ ਜੋ ਮੈਂ ਤੇਰੇ ਪ੍ਰਤਾਪ ਸੇ ਤਖਤ ਪਰ ਚੜ੍ਹਿਆ ਹਾਂ । ਬੜੀ ਨੇਕ ਨਾਮੀ ਪਾਈ ਹੈ, ਬੜਾ ਔਹਦਾ ਹੋਇਆ ਹੈ। ਬਡੇ ਹੌਸਲੇ ਵਾਲਿਆਂ ਨੇ ਚੂੜ੍ਹਾ ਨੇੜੇ ਨਹੀਂ ਆਉਣ ਦਿਤਾ । ਆਪਣੀ ਹਥੀਂ ਰਸੇ ਗਲਾਂ ਮੇਂ ਪਾਏ। ਚਿੱਟੀਆਂ ਪੁਸ਼ਾਕਾਂ ਹੰਸਾ ਵਰਗੀਆਂ ਸ਼ਕਲਾਂ ਸਤਿ ਸ੍ਰੀ ਅਕਾਲ ਬੁਲਾਈ । ਪੈਰਾਂ ਹੇਠੋਂ ਪਟੜਾ ਖਿਚਿਆ । ਅੰਤ ਕਾ ਝੂਟਾ ਆਇਆ। ਪ੍ਰਾਣ ਜੁਦਾ ਹੋਏ.........ਫਾਂਸੀ ਉਤੋਂ ਲੋਥਾਂ ਲਾਹ ਕੇ ਦਾਹ ਕੀਤੀਆਂ......ਸਿਧੇ ਮੂੰਹ ਹੋਏਕੇ ਸੀਸ ਦੀਏ, ਸੀ ਨਹੀਂ ਕੀਤੀ । ਸੂਰਮਿਆਂ ਨੇ ਅਗੇ ਈ ਪੈਰ ਧਰੇ ਨੇ।"

ਨਾਮਧਾਰੀ ਸਿਖਾਂ ਦੇ ਆਪਣੇ ਆਪ ਜੁਰਮ ਦਾ ਇਕਬਾਲ ਕਰ ਲੈਣ ਤੇ ਮਿਸਟਰ ਕਰਿਸਟੀ ਦੀ ਬੜੀ ਬੇਇਜ਼ਤੀ ਹੋਈ। ਲੋਕੀ ਪੁਲੀਸ ਦੀ ਤਫਤੀਸ਼ ਅਤੇ ਅੰਗਰੇਜ਼ੀ ਹਕੂਮਤ ਦੇ ਇਨਸਾਫ ਸੰਬੰਧੀ ਕਰੜੀਆਂ ਗਲਾਂ ਕਹਿਣ ਲਗ ਪਏ । ਸ਼ਹਿਰ ਵਿਚ ਬੜਾ ਰੌਲਾ ਪੈ ਗਿਆ । ਨਾਮਧਾਰੀ ਸਿੰਘਾਂ ਅਤੇ ਗੁਰੂ ਰਾਮ ਸਿੰਘ ਜੀ ਦੀ ਜੈ ਜੈ ਕਾਰ ਹੋਣ ਲਗ ਪਈ । ਮੁਖਬਰਾਂ ਵਾਅਦਾ ਮੁਆਫ ਝੂਠੇ ਗਵਾਹਾਂ ਨੂੰ ਲੋਕੀ ਲਾਅਨਤਾਂ ਪਾਉਣ ਲਗੇ । ੩ ਯਾ ੪ ਅਗਸਤ ਨੂੰ ਸਿਸ਼ਨ ਜੱਜ ਦੇ ਸਾਹਮਣੇ ਮੁਕੱਦਮਾ ਪੇਸ਼ ਹੋਇਆ ਵਾਅਦਾ ਮੁਆਫ ਗੁਵਾਹ ਜੈਰਾਮ ਆਪਣੇ ਬਿਆਨਾਂ ਤੋਂ

ਮੁਕਰ ਗਿਆ । ਪੁਲੀਸ ਨੇ ਕਾਰਰਵਾਈ ਕਰਦਿਆਂ ਹੋਇਆਂ ਅਦਾਲਤ ਨੂੰ ਅਰਜ਼ ਕੀਤੀ, ਕਿ ਚੂੰਕਿ ਇਸ ਮੁਕੱਦਮੇ ਵਿਚ ਵਅਦਾ ਮੁਆਫ ਬਿਆਨਾਂ ਤੋਂ ਮੁਕਰ ਗਏ ਹਨ, ਇਸ ਲਈ ਫਿਦਵੀਆਨ ਹੋਰ ਕੋਈ ਸਬੂਤ ਦੋਸ਼ੀਆਂ ਦੇ ਖਿਲਾਫ ਪੇਸ਼ ਨਹੀਂ ਕਰ ਸਕਦੇ। ਮਿਸਲਾਂ ਦੇ ਪੇਟ ਭਰਕੇ ਅਤੇ ਸਚੀਆਂ ਝੂਠੀਆਂ ਝਖਾਂ ਮਾਰਕੇ ੯ ਅਗਸਤ ਨੂੰ ਝੂਠੇ ਵਅਦਾ ਮੁਆਫ ਗਵਾਹਾਂ ਦੇ ਝੂਠੇ ਬਿਆਨਾਂ ਤੇ ਬੇਗੁਨਾਹ ਫੜੇ ਗਏ ੧੨ ਦੋਸ਼ੀਆਂ ਦੇ ਵਰੁਧ ਮੁਕੱਦਮਾ ਵਾਪਸ ਲੈ ਲਿਆ ਗਿਆ ।

੫ ਅਤੇ ੯ ਦਸੰਬਰ ੧੯੭੧ ਨੂੰ ਇਸ ਮੁਕੱਦਮੇ ਦੇ ਬੇਗੁਨਾਹ ਮੁਲਜ਼ਮਾਂ ਮਨਾ ਸਿੰਘ, ਰਾਮ ਕਿਸ਼ਨ ਅਤੇ ਮਈਆ ਨੇ ਸਰਕਾਰ ਪਾਸੋਂ ਹੀਰਾ, ਆਹੀਆ ਅਤੇ ਜੈਮਲ ਦੇ ਵਿਰੁਧ ਮੁਕੱਦਮਾ ਕਰਨ ਦੀ ਅਜਾਜ਼ਤ ਮੰਗੀ, ਅਜਾਜ਼ਤ ਮਿਲਣ ਤੇ ਮਨਾ ਸਿੰਘ ਨੇ ੧੭ ਅਕਤੂਬਰ ੧੯੭੨ ਨੂੰ ਹੀਰੇ ਅਤੇ ਆਹੀਏ ਵਅਦਾ ਮੁਆਫਾਂ ਤੇ ਮੁਕੱਦਮਾ ਦਾਇਰ ਕਰ ਦਿਤਾ। ਹੀਰਾ ਭਜ ਗਿਆ ਅਤੇ ਆਹੀਏ ਨੂੰ ਦੋ ਸਾਲ ਦੀ ਸਖਤ ਕੈਦ ਅਤੇ ੩ ਮਹੀਨੇ ਕੋਠੜੀ ਬੰਦ ਦੀ ਕੈਦ ਹੋਈ । ਸੇਠ ਜੈਰਾਮ ਵਰੁਧ ਭੀ ਮੁਕੱਦਮਾ ਕਰਨ ਦੀ ਅਜਾਜ਼ਤ ਮੰਗੀ ਗਈ । ਭਾਵੇਂ ਡਿਪਟੀ ਕਮਿਸ਼ਨਰ ਬਰਚ ਇਸ ਮਨਜ਼ੂਰੀ ਦੇ ਹੱਕ ਵਿਚ ਸੀ, ਪਰ ਜੈਰਾਮ ਨੇ ਪੇਸ਼ ਹੋਕੇ ਐਸੇ ਬਿਆਨ

ਦੇਣ ਦੀ ਧਮਕੀ ਦਿਤੀ, ਜਿਸ ਨਾਲ ਮਿਸਟਰ ਕਰਿਸਟੀ ਅਤੇ ਹੋਰ ਅਫਸਰਾਂ ਦੇ ਖਿਲਾਫ ਦੋਸ਼ੀਆਂ ਤੇ ਕਈ ਤਰ੍ਹਾਂ ਦੀਆਂ ਸਖਤੀਆਂ ਕਰਨ ਦੇ ਇਲਜ਼ਾਮ ਸਿਧ ਹੁੰਦੇ ਸਨ । ਇਹ ਮਨਜ਼ੂਰੀ ਨ ਦਿਤੀ ਗਈ । ਰਾਜਾ ਸਾਹਿਬ ਦਿਆਲ ਅਤੇ ਸਰਦਾਰ ਬਹਾਦੁਰ ਮੰਗਲ ਸਿੰਘ ਰਾਮਗੜ੍ਹੀਏ ਨੇ ਭੀ ਸਰਕਾਰ ਨੂੰ ਇਹੋ ਸਲਾਹ ਦਿਤੀ, ਕਿ ਸੇਠ ਜੈਰਾਮ ਤੇ ਮੁਕੱਦਮਾ ਚਲੌਣ ਦੀ ਅਜਾਜ਼ਤ ਨਹੀਂ ਦਿਤੀ ਜਾਣੀ ਚਾਹੀਦੀ । ੧੧ ਅਗਸਤ ਸੰਨ ੧੮੭੩ ਨੂੰ ਝੰਡਾ ਸਿੰਘ ਠੱਠੇ ਵਾਲਾ ਪਕੜਿਆ ਗਿਆ । ੧੨ ਅਗਸਤ ਨੂੰ ਉਸ ਤੇ ਮੁਕੱਦਮਾ ਚਲਿਆ ਅਤੇ ਉਸ ਨੂੰ ਭੀ ਫਾਂਸੀ ਦੇ ਦਿਤੀ ਗਈ ।

## ੨. ਰਾਏਕੋਟ ਦੀ ਘਟਨਾਂ

ਪੰਜਾਬ ਵਿਚ ਅੰਗਰੇਜ਼ਾਂ ਦੀ ਹਕੂਮਤ ਕਾਇਮ ਹੋਵਣ ਅਤੇ ਮੁਸਲਮਾਨਾਂ ਨੂੰ ਗਊਕਸ਼ੀ ਦੀ ਖੁਲ੍ਹੀ ਅਜਾਜ਼ਤ ਦੇਵਣ ਤੇ ਸ਼ਹਿਰਾਂ ਤੋਂ ਬਗੈਰ ਮੁਸਲਮਾਨ ਆਬਾਦੀ ਦੇ ਛੋਟੇ ਛੋਟੇ ਕਸਬਿਆਂ ਵਿਚ ਭੀ ਬੁਚੜ-ਖਾਨੇ ਖੁਲ੍ਹ ਗਏ । ਜ਼ਿਲਾ ਲੁਧਿਆਣੇ ਦੇ ਮਸ਼ਹੂਰ ਕਸਬੇ ਰਾਏਕੋਟ ਵਿਚ ਭੀ ਸੰਨ ੧੮੫੬ ਵਿਚ ਜ਼ਿਲੇ ਦੇ ਅਫਸਰ ਮਿਸਟਰ ਰਿਕਟਸ ਦੇ ਹੁਕਮ ਨਾਲ

ਸ਼ਹਿਰ ਦੀ ਚਾਰਦੀਵਾਰੀ ਤੋਂ ਬਾਹਰ ਗੁਰੂ ਗੋਬਿੰਦ ਸਿੰਘ ਜੀ ਦੇ ਗੁਰਦੁਵਾਰੇ ਵਾਲੇ ਪਾਸੇ ਬੁਚੜਖਾਨਾ ਖੋਲ੍ਹਿਆ ਗਿਆ । ਇਥੋਂ ਦੇ ਦੋਨੋ ਬੁਚੜ ਰਾਂਝਾ ਤੇ ਬੂਟਾ ਬੜੇ ਹੀ ਭੈੜੇ ਬੰਦੇ ਸਨ । ਹਲਾਲ ਕੀਤੇ ਜਾਨਵਰਾਂ ਦੇ ਹੱਡ ਲਾਗੇ ਦੇ ਛੱਪੜ ਵਿਚ ਸੁਟ ਦੇਂਦੇ ਸਨ । ਮੁਸਲਮਾਨ ਗੁਜਰਾਂ ਦੀਆਂ ਪੱਤੀਆਂ ਦੀਆਂ ਮੱਝਾਂ ਤੇ ਡੰਗਰ ਏਸੇ ਛੱਪੜ ਵਿਚੋਂ ਪਾਣੀ ਪੀਂਦੇ ਸਨ । ਮੁਸਲਮਾਨ ਗੁਜਰਾਂ ਦੀਆਂ ਪੱਤੀਆਂ ਦੇ ਲੰਬਰਦਾਰਾਂ ਨੇ ਏਸ ਗਲ ਦਾ ਬੁਚੜਾਂ ਤੇ ਦਾਅਵਾ ਕਰ ਦਿਤਾ । ਨਾਲ ਦੀ ਨਾਲ ਰਾਏਕੋਟ ਦੀ ਮਿਉਨਸਪਲ ਕਮੇਟੀ ਨੇ ਭੀ ਬੁਚੜਾਂ ਤੇ ਨਿਯਮ ਭੰਗ ਕਰਨ ਦਾ ਦਾਅਵਾ ਕੀਤਾ ਹੋਇਆ ਸੀ । ਇਨ੍ਹਾਂ ਦੋਨਾਂ ਮੁਕੱਦਮਿਆਂ ਵਿਚ ਜਗਰਾਉਂ ਦੇ ਤਹਿਸੀਲਦਾਰ ਨੇ ਬੁਚੜਾਂ ਨੂੰ ੧੦) ਰੁਪਈਏ ਜੁਰਮਾਨਾ ਕਰ ਦਿਤਾ । ਬੁਚੜਾਂ ਨੇ ਜੁਰਮਾਨੇ ਦੇ ਖਿਲਾਫ ਅਪੀਲ ਕਰ ਦਿਤੀ । ਰਾਏਕੋਟ ਦੇ ਆਲੇ ਦੁਆਲੇ ਬਹੁਤ ਸਾਰੇ ਪਿੰਡਾਂ ਵਿਚ ਨਾਮਧਾਰੀ ਸਿੰਘ ਸਜੇ ਹੋਏ ਸਨ । ਇਕ ਦਿਨ ਕੁਝ ਨਾਮਧਾਰੀ ਸਿੰਘ ਰਾਹ ਜਾਂਦੇ ਗੁਰਦੁਆਰਾ ਸਾਹਿਬ ਮੱਥਾ ਟੇਕਣ ਲਈ ਆਏ । ਸੇਵਾਦਾਰ ਸਿੰਘ ਨੇ ਦਰਦ ਭਰੇ ਦਿਲ ਨਾਲ ਇਹ ਗਲ ਦਸੀ, ਕਿ ਇੱਲ੍ਹਾਂ ਤੇ ਕਾਂ ਬੁਚੜਖਾਨੇ ਤੋਂ ਗਊਆਂ ਦੀਆਂ ਹਡੀਆਂ ਚੁਕ ਕੇ ਗੁਰਦੁਆਰਾ

ਸਾਹਿਬ ਦੀਆਂ ਕੰਧਾਂ ਤੇ ਆ ਬੈਠਦੇ ਹਨ ਅਤੇ ਇਸ ਤਰ੍ਹਾਂ ਹਰ ਰੋਜ਼ ਗੁਰਦੁਆਰਾ ਸਾਹਿਬ ਦਾ ਪਵਿੱਤ੍ਰ ਅਸਥਾਨ ਭ੍ਰਿਸ਼ਟ ਹੋ ਜਾਂਦਾ ਹੈ । ਅੰਮ੍ਰਿਤਸਰ ਦੀ ਘਟਨਾਂ ਤੋਂ ਇਕ ਮਹੀਨਾ ਪਿਛੋਂ ੧੫ ਜੁਲਾਈ ੧੮੭੧ ਨੂੰ ਰਾਏਕੋਟ ਦੇ ਬੁਚੜਖਾਨੇ ਤੇ ਹਮਲਾ ਹੋਇਆ, ਜਿਸ ਵਿਚ ਬੁਚੜਖਾਨੇ ਵਿਚ ਸੁੱਤੇ ਬੰਦਿਆਂ ਵਿਚੋਂ ਦੋ ਦੀਆਂ ਮੌਤਾਂ ਹੋ ਗਈਆਂ ਅਤੇ ੭ ਬੁਰੀ ਤਰ੍ਹਾਂ ਜ਼ਖਮੀ ਹੋਏ ।

੧੬ ਤਾਰੀਖ ਨੂੰ ੯–੧੦ ਬਜੇ ਦੇ ਕਰੀਬ ਜਦੋਂ ਇਸ ਘਟਨਾ ਦਾ ਪਤਾ ਡਿਪਟੀ ਕਮਿਸ਼ਨਰ ਨੂੰ ਲੱਗਾ, ਤਦ ਉਸ ਨੇ ਜ਼ਿਲੇ ਦੇ ਪੁਲੀਸ ਕਪਤਾਨ ਰਾਹੀਂ ਸਭ ਥਾਨਿਆਂ ਦੇ ਅਫਸਰਾਂ ਨੂੰ ਹਦਾਇਤਾਂ ਭਿਜਵਾ ਦਿਤੀਆਂ ਕਿ ਉਹ ਆਪਣੇ ਆਪਣੇ ਇਲਾਕਿਆਂ ਦੇ ਬੁਚੜਖਾਨਿਆਂ ਅਤੇ ਬੁਚੜਾਂ ਦੀ ਵੱਸੋਂ ਵਾਲੀਆਂ ਥਾਵਾਂ ਦੀ ਰਾਤ ਸਮੇਂ ਨਵਾਂ ਹੁਕਮ ਆਵਣ ਤਕ ਰਾਖੀ ਕਰਨ । ਅਣਛਪੀ ਪੁਸਤਕ ਸਤਿਗੁਰ ਬਿਲਾਸ ਵਿਚ ਇਹ ਘਟਨਾਂ ਇਸ ਤਰ੍ਹਾਂ ਦਰਜ ਹੈ ।

"ਅਠ ਸ੍ਰੀ ਸਾਹਿਬ ਗਿਆਨਾਂ ਸਿੰਘ ਨੇ ਇਕੱਠੇ ਕੀਤੇ, ਜੋ ਉਠਕੇ ਪਲਾਣੇ ਮੇਂ ਧਰਕੇ ਮੋੜਾਂ ਤੋਂ ਛੀਨੀਵਾਲ ਆਏ । ਰਤਨ ਸਿੰਘ ਨਾ ਗਿਆ । ਗਿਆਨ ਸਿੰਘ ਨਾ ਗਿਆ । ਹਵਨ ਕੀਤਾ ਕੜਾਹ ਪ੍ਰਸਾਦ ਕੇ ਗਫੇ ਲਾਏ । ਕੜਾਹ ਪ੍ਰਸਾਦ ਬੂਟਾ ਰਾਮ ਕੇ ਡੇਰੇ

ਤਾਜਪੁਰ ਕੀਤਾ । ਅਰਦਾਸਾ ਕੀਤਾ । ਸਿੰਘ ਸ਼ੇਰਾਂ ਕੀ ਤਰ੍ਹਾਂ ਚਲੇ। ਬਾਰਸ਼ ਪੈਂਦੀ ਸੀ। ਦੁਆਲੇ ਸ਼ਹਿਰ ਕੇ ਪਾਣੀ ਚੜ੍ਹਿਆ ਹੋਇਆ ਸੀ। ਪਾਣੀ ਲੰਘਕੇ ਬੁਚੜਖਾਨੇ ਕੇ ਦਰਵਾਜੇ ਅਗੇ ਆਏ, ਤਾਂ ਬੁਚੜਾਂ ਪੁਛਿਆ, ਕੌਣ ਹੈ। ਸਿੰਘਾਂ ਨੇ ਕਿਹਾ ਅਸੀਂ ਊਠਾਂ ਵਾਲੇ ਹਾਂ, ਹੁਕੇ ਤੇ ਅਗ ਧਰਨੀ ਹੈ । ਬੁਚੜਾਂ ਨੇ ਝਟ ਦਰਵਾਜ਼ਾ ਖੋਲ੍ਹ ਦਿਤਾ । ਸੌਣ ਕੀ ਸੰਗਰਾਂਦ ਕੋ ੧੨ ਬਜੇ ਰਾਤ ਕੇ ਰਾਏਕੋਟ ਕੇ ਬੁਚੜਖਾਨੇ ਮੇਂ ਪਹਿਲੇ ਗਊਆਂ ਕੇ ਰੱਸੇ ਵੱਢਕੇ ਬਾਹਰ ਕੱਢ ਦਿਤੀਆਂ, ਫੇਰ ਬੁਚੜਾਂ ਕਾ ਸਿਰ ਵੱਢਕੇ ਜੈਕਾਰਾ ਗਜਾਈ ਜਾਣ, ਸ੍ਰੀ ਸਾਹਿਬ ਮਾਰਨ, ਤੇ ਜੈਕਾਰਾ ਗਜਾਈ ਜਾਣ.........ਤਿੰਨ ਸਿੰਘ ਤਾਂ ਅੰਦਰ ਕਤਲ ਕਰਦੇ ਸੇ, ਬਾਕੀ ਪਹਿਰੇ ਖੜੇ ਹੈਂ।''

ਡਿਪਟੀ ਕਮਿਸ਼ਨਰ ਮਿਸਟਰ ਕਾਵਨ ਅਤੇ ਡਿਪਟੀ ਸੁਪਰਇੰਟੈਂਡੈਂਟ ਪੁਲੀਸ ਮਿਸਟਰ ਹੈਚਲ ੧੬ ਜੁਲਾਈ ਨੂੰ ਦੁਪਹਿਰ ਤੋਂ ਪਹਿਲਾਂ ਲੁਧਿਆਣੇ ਤੋਂ ਚਲਕੇ ਜਗਰਾਉਂ ਪਹੁੰਚੇ । ਜਗਰਾਉਂ ਤੋਂ ਸਵਾਰੀਆਂ ਦਾ ਇਨਤਜ਼ਾਮ ਕਰਕੇ ੫ ਕੁ ਬਜੇ ਚਲਕੇ ਖਾਸੀ ਰਾਤ ਗਈ ਰਾਏਕੋਟ ਆ ਗਏ। ਰਾਏਕੋਟ ਪਹੁੰਚਣ ਤੇ ਪਤਾ ਲਗਾ, ਕਿ ਜਿਨ੍ਹਾਂ ਬੁਚੜਾਂ ਨੂੰ ਮਾਰਨ ਲਈ ਇਹ ਹਮਲਾ ਕੀਤਾ ਗਿਆ ਸੀ, ਉਹ ਦੋਨੋਂ ਹੀ ਬਚ ਗਏ ਹਨ। ਬੂਟਾ ਲੁਧਿਆਣੇ ਅਪੀਲ ਕਰਨ ਗਿਆ

ਹੋਇਆ ਸੀ, ਅਤੇ ਰਾਂਝਾ ਹੱਲਾ ਹੋਣ ਸਮੇਂ ਕੋਠੇ ਦੀ ਛੱਤ ਤੋਂ ਛਾਲ ਮਾਰਕੇ ਪਛੋਕੜ ਦੀ ਭਜ ਗਿਆ ਸੀ ।

ਦਸੌਂਧੀ ਗੁਜਰ ਅਤੇ ਉਸਦੀ ਔਰਤ ਬੱਸੀ, ਜੋ ਇਸ ਹੱਲੇ ਵਿਚ ਮੋਏ, ਬੁਚੜਾਂ ਪਾਸ ਪਰਾਹੁਣੇ ਆਏ ਹੋਏ ਸਨ । ਦਸੌਂਧੀ ਦੀ ਵਡੀ ਧੀ ਰਹਿਮਤੀ ਅਤੇ ਦੋ ਛੋਟੇ ਬੱਚਿਆਂ ਨੂੰ ਭੀ ਫੱਟ ਲਗੇ । ਬੂਟੇ ਬੁਚੜ ਦੀ ਔਰਤ ਕੌਣੀ ਅਤੇ ਉਸ ਦੀਆਂ ਦੋਨੋਂ ਧੀਆਂ ਬੇਜਾਂ ਤੇ ਘੱਨਾਂ ਭੀ ਜ਼ਖਮੀ ਹੋਈਆਂ । ਅੱਕਾ ਰਾਜਪੂਤ ਜਾਂਦਾ ਜਾਂਦਾ ਰਾਤ ਨੂੰ ਏਥੇ ਹੀ ਠਹਿਰ ਗਿਆ ਸੀ, ਉਸ ਨੂੰ ਭੀ ਤਲਵਾਰ ਦੇ ੧੩ ਫਟ ਲਗੇ । ਚੌਕੀਦਾਰਾਂ ਦਾ ਦਫੇਦਾਰ ਅਹਿਮਦ ਖਾਂ ਜੋ ਸ਼ਹਿਰ ਦੀ ਫਸੀਲ ਤੋਂ ਬਾਹਰ ਚੌਕੀਦਾਰਾਂ ਸਮੇਤ ਗਸ਼ਤ ਕਰਦਾ ਫਿਰਦਾ ਸੀ, ਰੌਲਾ ਸੁਣ ਕੇ ਆਇਆ, ਪਰ ਉਸ ਵਕਤ ਤਕ ਹਲਾ ਕਰਨ ਵਾਲੇ ਨਸ ਗਏ ਸਨ । ਥਾਨਾ ਬੁਚੜਖਾਨੇ ਤੋਂ ੫੦੦ ਗਜ਼ ਤੇ ਸੀ । ਰੌਲਾ ਅਤੇ ਚੀਕਾਂ ਏਥੇ ਸੁਣਾਈ ਦੇਂਦੀਆਂ ਸਨ । ਵਡਾ ਥਾਨੇਦਾਰ ਮੁਸਲਮਾਨ ਸੀ, ਉਹ ਕਿਧਰੇ ਸ਼ਹਿਰ ਅੰਦਰ ਸੁਤਾ ਹੋਇਆ ਸੀ । ਅਤੇ ਛੋਟਾ ਮੁਸਲਮਾਨ ਥਾਨੇਦਾਰ ਬੁਖਾਰ ਨਾਲ ਬੀਮਾਰ ਪਿਆ ਸੀ । ਬਾਕੀ ਪੁਲੀਸ ਰਾਤ ਨੂੰ ਹੀ ਮੌਕੇ ਤੇ ਪਹੁੰਚੀ, ਪਰ ਕੋਈ ਨਸ਼ਾਨ ਨਾ ਮਿਲਿਆ । ਪੀਲੇ

ਰੰਗ ਦੀ ਇਕ ਟਾਕੀ ਮਿਲੀ, ਜੋ ਤਲਵਾਰ ਦੇ ਮਿਆਨ ਦਾ ਕਪੜਾ ਮਲੂਮ ਹੁੰਦੀ ਸੀ । ਰਾਤ ਨੂੰ ਹਵਾ ਵਗਦੀ ਸੀ । ਮਸਾਲਾਂ ਜਗਾਈਆਂ ਨਹੀਂ ਜਾ ਸਕਦੀਆਂ ਸਨ । ਪੈੜਾਂ ਦਾ ਖੋਜੀ ਭੀ ਉਸ ਵੇਲੇ ਥਾਨੇ ਵਿਚ ਨਹੀਂ ਸੀ । ਇਸ ਲਈ ਪੁਲੀਸ ਵਾਲਿਆਂ ਨੇ ਖੁਰਿਆਂ ਦਾ ਪਿਛਾ ਨਾ ਕੀਤਾ । ਦੂਜੇ ਦਿਨ ਭੰਗਾ ਸਿੰਘ ਤੇ ਭੂਪਾ ਦੋਨਾਂ ਖੋਜੀਆਂ ਨੇ ਰਾਏਕੋਟ ਤੋਂ ੮ ਆਦਮੀਆਂ ਦੇ ਖੁਰੇ ੩ ਕੋਸ ਦੀ ਵਿਥ ਤੇ ਪਿੰਡ ਜਲਾਲਦੀ ਵਾਲ ਰਿਆਸਤ ਨਾਭਾ ਵਿਚ ਲੈ ਆਂਦੇ। ਜਲਾਲਦੀ ਵਾਲ ਤੋਂ ਦੋ ਆਦਮੀਆਂ ਦੇ ਖੁਰੇ ਵੱਖ ਰਸਤੇ ਟੁਰ ਪਏ, ਅਤੇ ਬਾਕੀ ੬ ਆਦਮੀਆਂ ਦੇ ਖੁਰੇ ਰਿਆਸਤ ਪਟਿਆਲਾ ਦੇ ਦੋ ਪਿੰਡਾਂ ਵਿਚੋਂ ਦੀ ਹੁੰਦੇ ਹੋਏ, ਛੀਨੀਵਾਲ ਪਹੁੰਚ ਗਏ ।

ਡਿਪਟੀ ਕਮਿਸ਼ਨਰ ਨੇ ਰਾਏਕੋਟ ਪਹੁੰਚਦਿਆਂ ਹੀ ਸੁਪਰਇੰਨਟੈਂਡੈਂਟ ਪੁਲੀਸ ਲੁਧਿਆਣਾ ਨੂੰ ਹਾਲਾਤ ਲਿਖ ਭੇਜੇ । ਸੁਪਰਇਨਟੈਂਡੈਂਟ ਪੁਲੀਸ ਨੇ ਸਭ ਥਾਨਿਆਂ ਵਿਚ ਹਦਾਇਤਾਂ ਲਿਖ ਭੇਜੀਆਂ ਕਿ ਸਾਰੇ ਜ਼ਿਲੇ ਵਿਚ ਅਗਲੇ ਹੁਕਮ ਤਕ ਬੁਚੜਾਂ ਦੀ ਜਾਨ ਦੀ ਰਾਖੀ ਕੀਤੀ ਜਾਵੇ । ਨਾਲ ਦੀ ਨਾਲ ਲੁਧਿਆਣੇ ਦੇ ਸਿਵਲ ਸਰਜਨ ਨੂੰ ਰਾਏਕੋਟ ਆ ਕੇ ਫਟੜਾਂ ਦੀ ਦੇਖ ਭਾਲ ਲਈ ਭੀ ਲਿਖ ਦਿਤਾ । ਡਿਪਟੀ ਕਮਿਸ਼ਨਰ ਨੇ ਦੋਸ਼ੀਆਂ ਦਾ ਨਿਸ਼ਾਨ ਦੇਣ ਵਾਲੇ ਨੂੰ

੧੦੦੦) ਰੁਪਈਏ ਇਨਾਮ ਅਤੇ ਵਾਅਦਾ ਮੁਆਫ ਗਵਾਹ ਨੂੰ ਸਜ਼ਾ ਤੋਂ ਬਚਾਉਣ ਦਾ ਇਲਾਨ ਕੀਤਾ। ਛੀਨੀਵਾਲ ਖੁਰਾ ਪਹੁੰਚਣ ਤੇ ਪੰਜਾਬ ਗੌਰਮਿੰਟ ਨੇ ਮਹਾਰਾਜਾ ਮਹਿੰਦਰ ਸਿੰਘ ਸਾਹਿਬ ਪਟਿਆਲਾ ਨੂੰ ਤਾਰ ਦਿਤੀ, ਕਿ "ਰਾਏਕੋਟ ਦੇ ਕਾਤਲਾਂ ਦੇ ਖੁਰੇ ਪਿੰਡ ਛੀਨੀਵਾਲ ਰਿਆਸਤ ਪਟਿਆਲਾ ਵਿਚ ਪਹੁੰਚ ਗਏ ਹਨ, ਇਸ ਲਈ ਲੈਫਟੀਨੈਂਟ ਗਵਰਨਰ ਸਾਹਿਬ ਆਪ ਨੂੰ ਕਹਿੰਦੇ ਹਨ, ਕਿ ਆਪ ਇਨ੍ਹਾਂ ਦੋਸ਼ੀਆਂ ਨੂੰ ਗਰਿਫਤਾਰ ਕਰਵਾਉਣ ਲਈ ਹਰ ਪ੍ਰਕਾਰ ਦੀ ਸਹਾਇਤਾ ਦੇਵੋ।"

ਮਹਾਰਾਜਾ ਪਟਿਆਲਾ ਨੇ ਤਾਰ ਮਿਲਣ ਸਾਰ ਦੋਸ਼ੀਆਂ ਨੂੰ ਫੜੌਣ ਵਾਲੇ ਨੂੰ ੨੫੦) ਰੁਪਏ ਨਕਦ ਇਨਾਮ ਦੇਣ ਦਾ ਇਲਾਨ ਕਰ ਦਿਤਾ, ਅਤੇ ਨਾਜ਼ਮਾਂ ਦੇ ਨਾਮ ਹੁਕਮ ਭੇਜ ਦਿਤੇ, ਕਿ ਦੋਸ਼ੀ ਛੇਤੀ ਤੋਂ ਛੇਤੀ ਲਭੇ ਜਾਵਣ। ਨਾਭੇ ਵਾਲੇ ਮਹਾਰਾਜਾ ਹੀਰਾ ਸਿੰਘ ਨੇ ਆਪਣੇ ਲੁਧਿਆਣੇ ਦੇ ਵਕੀਲ ਨੂੰ ਅਤੇ ਹੋਰ ਅਫਸਰਾਂ ਨੂੰ ਹੁਕਮ ਭੇਜੇ, ਕਿ ਇਸ ਮੁਆਮਲੇ ਵਿਚ ਲੁਧਿਆਣੇ ਦੇ ਅੰਗਰੇਜ਼ ਹਾਕਮਾਂ ਦੀ ਹਰ ਪ੍ਰਕਾਰ ਮਦਦ ਕਰੋ। ੨੦ ਜੁਲਾਈ ਨੂੰ ਮਹਾਰਾਜਾ ਪਟਿਆਲਾ ਨੇ ਇਹ ਤਾਰ ਪੰਜਾਬ ਸਰਕਾਰ ਨੂੰ ਭੇਜੀ, "ਆਪ ਦੀ ਤਾਰ ਮਿਲਣ ਤੋਂ ਪਹਿਲਾਂ ਹੀ ਨਾਜ਼ਮਾਂ ਦੇ ਨਾਮ ਇਸ ਮਤਲਬ ਦੇ ਹੁਕਮ

ਜਾਰੀ ਕਰ ਦਿਤੇ ਗਏ ਸਨ । ਸਾਡਾ ਵਕੀਲ ਆਪ ਨੂੰ ਇਸ ਸੰਬੰਧੀ ਪੂਰੀ ਪੂਰੀ ਖਬਰ ਦੇਵੇਗਾ ।''

੧੭ ਜੁਲਾਈ ਵਾਲੇ ਦਿਨ ਡਿਪਟੀ ਕਮਿਸ਼ਨਰ ਲੋਕਾਂ ਦੇ ਬਿਆਨ ਸੁਨਣ ਅਤੇ ਇਲਾਕੇ ਦੇ ਵੱਡੇ ਵੱਡੇ ਆਦਮੀਆਂ ਰਾਏ ਅਹਿਮਦਅਲੀ ਤਲਵੰਡੀ ਵਾਲੇ ਅਤੇ ਸ਼ਰਫਹੁਸੈਨ ਜਗਰਾਓਂ ਵਾਲੇ ਨਾਲ ਸਲਾਹ ਮਸ਼ਵਰੇ ਕਰਨ ਵਿਚ ਰੁੱਝਾ ਰਿਹਾ। ਇਨਾਮ ਲੈਣ ਦੇ ਲਾਲਚ ਨਾਲ ਗਦਾਈਆ ਨਾਮ ਦੇ ਬੰਦੇ ਨੇ ਆਕੇ ਬਿਆਨ ਦਿਤਾ, ਕਿ ੧੩ ਤਰੀਖ ਨੂੰ ਜਦ ਉਹ ਲੁਧਿਆਣੇ ਵਲ ਨੂੰ ਜਾ ਰਿਹਾ ਸੀ, ਉਸ ਨੇ ਹਲਵਾਰੇ ਪਾਸ ਦੋ ਸਿਖ ਦੇਖੇ ਸਨ । ਇਹ ਦੋਨੋਂ ਆਦਮੀ ੧੫ ਤਰੀਖ ਦੀ ਸ਼ਾਮ ਨੂੰ ਹਮਲਾ ਹੋਵਣ ਤੋਂ ਪਹਿਲਾਂ ਉਸ ਦੇ ਖੂਹ ਤੇ ਪਾਣੀ ਪੀਣ ਆਏ ਸਨ । ਰਾਂਝੇ ਬੁਚੜ ਦੀ ਔਰਤ ਨੂਰੀ ਨੇ ਭੀ ਇਹੋ ਬਿਆਨ ਦਿਤਾ, ਕਿ ਗਦਾਈਏ ਦੇ ਦਸੇ ਮੁਤਾਬਕ ਚਿਹਰੇ ਮੋਹਰੇ ਵਾਲੇ ਦੋ ਆਦਮੀਆਂ ਨੇ, ੧੫ ਤਰੀਖ ਨੂੰ ਉਸ ਦੇ ਘਰ ਪਾਸ ਤੁਰੇ ਜਾਂਦਿਆਂ ਉਸ ਤੋਂ ਇਹ ਪੁਛਿਆ ਸੀ, ਕਿ ਰਾਹ ਕਿਧਰ ਨੂੰ ਜਾਂਦਾ ਹੈ, ਤੇ ਛੱਪੜ ਵਿਚ ਕਿੰਨਾ ਕਿੰਨਾ ਪਾਣੀ ਹੈ । ਗਦਾਈਏ ਨੇ ਇਹ ਭੀ ਬਿਆਨ ਦਿਤਾ, ਕਿ ਇਹ ਦੋ ਸਿਖ ਇਕ ਹਿੰਦੂ ਸ਼ਾਹੂਕਾਰ ਬਾਬਤ ਪੁਛ ਰਹੇ ਸਨ, ਅਤੇ ਗਦਾਈਏ ਨੇ ਆਪਣੀ ਕੰਨੀਂ ਇਸ ਹਿੰਦੂ ਨੂੰ ਆਪਣੇ ਭਰਾ ਨੂੰ ਕਹਿੰਦੇ ਸੁਣਿਆ

ਹੈ, "ਕਿ ਛੇਤੀ ਜਾ ਕੇ ਇਹ ਕੰਮ ਕਰੋ" । ਇਸ ਤੋਂ ਗਦਾਈਏ ਨੇ ਇਹ ਮਤਲਬ ਕਢਿਆ, ਕਿ "ਛੇਤੀ ਬੂਚੜਾਂ ਨੂੰ ਕਤਲ ਕਰੋ।" ਗਦਾਈਆ ਸੌਹਾਂ ਖਾਂਦਾ ਸੀ, ਕਸਮਾਂ ਚੁਕਦਾ ਸੀ, ਕਿ ਬੂਚੜ ਇਸੇ ਹਿੰਦੂ ਨੇ ਸਿਖਾਂ ਤੋਂ ਮਰਵਾਏ ਹਨ। ਹਲਵਾਰੇ ਅਤੇ ਇਰਦ ਗਿਰਦ ਦੇ ਪਿੰਡਾਂ ਵਿਚ ਤਫਤੀਸ਼ ਸ਼ੁਰੂ ਕੀਤੀ ਗਈ। ਹਿੰਦੂ ਨੂੰ ਭੀ ਪੁਲੀਸ ਵਾਲਿਆਂ ਨੇ ਸਾਫ ਹੋ ਜਾਣ ਲਈ ਕਿਹਾ । ਅਖੀਰ ਫੱਤਿਆ ਫੱਤ ਫੱਤ। ਪਤਾ ਲਗਾ, ਕਿ ਇਸ ਹਿੰਦੂ ਨੇ ਗਦਾਈਏ ਤੋਂ ਰੁਪਈਏ ਲੈਣੇ ਸਨ, ਅਤੇ ੧੪ ਤਾਰੀਖ ਨੂੰ ਅਦਾਲਤ ਨੇ ਗਦਾਈਏ ਦੇ ਬਰਖ਼ਲਾਫ ਡਿਗਰੀ ਦੇ ਦਿਤੀ ਸੀ।

ਬਦਮਾਸ਼ਾਂ ਤੇ ਬੇਈਮਾਨਾਂ ਨੂੰ ਇਹੋ ਜਿਹੇ ਮੌਕੇ ਰੱਬ ਦੇਵੇ । ਨੂਰਪੁਰੇ ਪਿੰਡ ਦੇ ਗਾਜ਼ੀ ਮੁਸਲਮਾਨ ਗੁਜਰ ਨੇ ਆਕੇ ਬਿਆਨ ਦਿਤਾ, ਕਿ ਕਤਲ ਤੋਂ ੧੨ ਦਿਨ ਪਹਿਲਾਂ ਰਾਏਕੋਟ ਦਾ ਨਾਨਕ ਖਤਰੀ ਉਸ ਪਾਸ ਆਇਆ, ਅਤੇ ਕਿਹਾ, ਕਿ ਜੇ ਉਹ ਗਰੋਹ ਬੰਨ੍ਹ ਕੇ ਰਾਏਕੋਟ ਦੇ ਬੂਚੜਾਂ ਨੂੰ ਵੱਢ ਦੇਵੇ, ਤਦ ਨਾਨਕ ਉਸ ਨੂੰ ਦੋ ਢਾਈ ਸੌ ਰੁਪਈਆ ਦੇਵੇਗਾ। ਗਾਜ਼ੀ ਨੇ ਆਪਣੇ ਪਿੰਡ ਦੇ ਗੀਢ੍ਹੀ ਚੌਕੀਦਾਰ ਤੋਂ ਪੁਛਿਆ, ਜਿਸ ਨੇ ਉਸ ਨੂੰ ਇਹ ਕੰਮ ਨਾਂਹ ਕਰਨ ਦੀ ਸਲਾਹ ਦਿਤੀ । ਪਿਛੋਂ ਗਲ ਨਿਕਲੀ, ਕਿ ਨਾਨਕ ਨੇ ਹੁਣੇ ਹੀ ਗਾਜ਼ੀ ਦੇ ਬਰਖਲਾਫ ਅਦਾਲਤ ਵਿਚੋਂ

ਲੈਣ ਦੇਣ ਦੀ ਇਕ ਡਿਗਰੀ ਕਰਵਾਈ ਸੀ।

ਇਕ ਹੋਰ ਮੁਖਬਰ ਨਾਈ ਨੇ ਸੌਂਹ ਖਾਕੇ ਕਿਹਾ, ਕਿ ਜਿਹੋ ਜਿਹੇ ਬੰਦਿਆਂ ਦੀਆਂ ਨੁਹਾਰਾਂ ਗਦਾਈਏ ਤੇ ਨੂਰੀ ਨੇ ਦੱਸੀਆਂ ਹਨ, ਉਨ੍ਹਾਂ ਵਿੱਚੋਂ ਇਕ ਆਦਮੀ ਸੌ ਬਿਸਵੇ ਜਗਰਾਓਂ ਦੀ ਤਹਿਸੀਲ ਦਾ ਕੂਕਾ ਚਪੜਾਸੀ ਹੈ । ਗ਼ਰੀਬ ਕੂਕਾ ਚਪੜਾਸੀ ਸਦਿਆ ਗਿਆ, ਅਤੇ ਉਸ ਦੀ ਉਹ ਕੁਟਾਈ ਕੀਤੀ ਕਿ ਰਬ ਦੇਵੇ ਤੇ ਬੰਦਾ ਸਹੇ। ਬੇਗੁਨਾਹ ਨੂੰ ਗਿਦੜ ਕੁਟ ਕਰਕੇ ਦੁੰਬਾ ਬਣਾ ਦਿਤਾ । ਪੁਲੀਸ ਵਾਲੇ ਚਪੜਾਸੀ ਵਿਚੋਂ ਕੁਝ ਨਾ ਕਢ ਸਕੇ । ਬਚਾਰੇ ਨੂੰ ਪੱਸਲੀਆਂ ਅੰਦਰ ਪਾਕੇ ਛੱਡ ਦਿਤਾ ਗਿਆ।

ਪਟਿਆਲੇ ਤੇ ਨਾਭੇ ਦੇ ਵਕੀਲ ਅਤੇ ਅਫਸਰ ਭੀ ਹੁਣ ਤਫਤੀਸ਼ ਵਿਚ ਸ਼ਾਮਲ ਸਨ । ਜਲਾਲ ਦੀਵਾਲ ਅਤੇ ਛੀਨੀਵਾਲ ਦੇ ਕੂਕੇ ਪਕੜ ਲਿਆਂਦੇ ਗਏ । ਉਨ੍ਹਾਂ ਦੇ ਪੈਰਾਂ ਦੀਆਂ ਪੈੜਾਂ ਦੱਬੇ ਹੋਏ ਖੁਰਿਆਂ ਨਾਲ ਮਲਾਈਆਂ ਗਈਆਂ, ਪਰ ਕੁਦਰਤ ਨਾਲ ਪੈੜਾਂ ਨਾਂਹ ਮਿਲੀਆਂ।

ਇਕ ਮਹੀਨੇ ਦੇ ਅੰਦਰ ਅੰਦਰ ਅੰਮ੍ਰਿਤਸਰ, ਮੁਰਿੰਡੇ, ਰਾਏਕੋਟ ਆਦਿ ਥਾਵਾਂ ਤੇ ਬੁੱਚੜਾਂ ਤੇ ਹਮਲੇ ਹੋਵਣ ਨਾਲ ਪੰਜਾਬ ਸਰਕਾਰ ਨੂੰ ਬੜਾ ਡਰ ਬੈਠਾ। ਕਲਨਲ ਬੇਲੀ ਪੰਜਾਬ ਦਾ ਡਿਪਟੀ ਇਨਸਪੈਕਟਰ ਜਨਰਲ ਪੁਲੀਸ ੨੦ ਜੁਲਾਈ ਤੋਂ ਪਹਿਲੋਂ ਖੁਦ

ਰਾਏਕੋਟ ਪਹੁੰਚਿਆ । ਏਥੇ ਪਹੁੰਚਣ ਤੋਂ ਪਹਿਲਾਂ ਉਸ ਨੂੰ ਇਹ ਪੱਕਾ ਵਿਸ਼ਵਾਸ ਸੀ, ਕਿ ਰਾਏਕੋਟ ਦਾ ਕਤਲ "ਕੂਕਿਆਂ ਨੇ ਕੀਤਾ ਹੈ," ਅਤੇ ਕਤਲ ਵਿਚ ਗੁਰੂ ਰਾਮ ਸਿੰਘ ਜੀ ਦਾ ਹੱਥ ਹੈ।

ਕਲਨਲ ਬੇਲ਼ੀ ਦੇ ਰਾਏਕੋਟ ਪਹੁੰਚਦਿਆਂ ਸਾਰ ਨਾਮਧਾਰੀ ਯਾ ਕੂਕਿਆਂ ਦਾ ਵਡਾ ਵੈਰੀ ਅਨੰਦਪੁਰ ਵਾਲਾ ਲਹਿਣਾ ਸਿਘ ਨਿਹੰਗ ਭੀ ਉਸ ਦੇ ਪਿਛੇ ਹੀ ਆ ਪਹੁੰਚਿਆ । ਉਸ ਨੇ ਭੀ ਇਹ ਦੋਸ਼ ਕੂਕਿਆਂ ਦੇ ਸਿਰ ਮੜ੍ਹ, ਸਹੁੰ ਸੁਗੰਦਾਂ ਚੁਕਕੇ ਆਪਣੇ ਬਿਆਨ ਡਿਪਟੀ ਕਮਿਸ਼ਨਰ ਨੂੰ ਲਿਖਵਾ ਦਿਤੇ ਸਨ । ਲਹਿਣਾ ਸਿੰਘ ਨਿਹੰਗ ਨੇ ਇਸ ਤੋਂ ਪਹਿਲੋਂ ਦਯਾਲਗੜ੍ਹ ਜ਼ਿਲਾ ਅੰਬਾਲਾ ਦੇ ਤਿੰਨ ਕੂਕੇ ਫੜਵਾ ਭੀ ਦਿਤੇ ਸਨ।

ਲਹਿਣਾ ਸਿੰਘ ਨਿਹੰਗ ਇਸ ਗਲ ਤੇ ਬਹੁਤਾ ਜ਼ੋਰ ਦਿੰਦਾ ਸੀ, ਕਿ ਬੁੱਚੜਾਂ ਦੇ ਕਤਲ ਗੁਰੂ ਰਾਮ ਸਿੰਘ ਜੀ ਦੇ ਹੁਕਮ ਨਾਲ ਹੋ ਰਹੇ ਹਨ । ਲਹਿਣਾ ਸਿੰਘ ਦੇ ਦੱਸੇ ਮੁਤਾਬਕ ਜਦ ਗਰੀਬੀ ਦਲ ਸਿੰਘ ਤੋਂ ਇਹ ਗੱਲ ਪੁਛੀ ਗਈ, ਤਾਂ ਉਸ ਨੇ ਲਹਿਣਾ ਸਿੰਘ ਦੀ ਕਹਾਣੀ ਨੂੰ ਝੂਠੀ ਦੱਸਿਆ।

ਹਰਨਾਮ ਦਾਸ ਜੋ ਆਪਣੇ ਆਪ ਨੂੰ ਕੂਕਾ ਕਹਿੰਦਾ ਸੀ, ਨੇ ਭੀ ਇਹੋ ਬਿਆਨ ਦਿਤੇ, ਕਿ ਉਸ ਨੇ ਆਪਣੀ ਕੰਨੀਂ ਇਕ ਦਰਬਾਰ ਵਿਚ ਗੁਰੂ ਰਾਮ ਸਿੰਘ ਨੂੰ ਆਪਣੇ ਸੇਵਕਾਂ ਨੂੰ ਇਹ ਕਹਿੰਦੇ ਸੁਣਿਆ ਸੀ,

ਕਿ ਇਕ ਬੁਚੜ ਮਾਰੇ ਦਾ ੧੦੦ ਗਊ ਦਾ ਪੁੰਨ ਹੈ । ਪਰ ਹਰਨਾਮ ਦਾਸ ਨੇ ਇਹ ਬਿਆਨ ਓਦੋਂ ਦਿਤੇ, ਜਦ ਉਸ ਤੇ ਅੰਬਾਲੇ ਦੀ ਕਚਹਿਰੀ ਵਿਚ ਇਕ ਚੌਕੀਦਾਰ ਨੂੰ ਮਾਰਨ ਦਾ ਮੁਕੱਦਮਾ ਚਲ ਰਿਹਾ ਸੀ ।

ਅੰਬਾਲੇ ਵਿਖੇ ਕਿਸੇ ਸੁੰਦਰ ਸਿੰਘ ਨੇ ਭੀ ਇਹੋ ਬਿਆਨ ਦਿਤੇ। ਪਰ ਕਪਤਾਨ ਹਾਰਸਫੋਰਡ, ਅੰਬਾਲੇ ਦੇ ਡਿਸਟਰਿਕਟ ਸੁਪਰਇੰਨਟੈਂਡੈਂਟ ਪੁਲੀਸ ਨੇ ਮਿਸਟਰ ਕਾਵਨ ਨੂੰ ਇਹ ਗੱਲ ਦਸੀ, ਕਿ ਸੁੰਦਰ ਸਿੰਘ ਦੇ ਬਿਆਨ ਭੀ ਬਿਲਕੁਲ ਹਰਨਾਮ ਦਾਸ ਜੈਸੇ ਝੂਠੇ ਹੀ ਹਨ ।

ਮਿਸਟਰ ਕਾਵਨ ਆਪਣੀ ਨੰਬਰੀ ੧੮੦ ਤਾਰੀਖ ੨੦ ਜੁਲਾਈ ੧੮੭੧ ਦੀ ਰੀਪੋਰਟ ਵਿਚ ਇਨ੍ਹਾਂ ਸਾਰੀਆਂ ਗੱਲਾਂ ਦਾ ਨਤਾਰਾ ਕਰਦਾ ਹੋਇਆ ਲਿਖਦਾ ਹੈ, "ਕਿ ਕਤਲ ਭਾਵੇਂ ਕੂਕਿਆਂ ਨੇ ਹੀ ਕੀਤੇ ਹੋਵਣ, ਪਰ ਉਸ ਨੂੰ ਸ਼ਕ ਹੈ, ਕਿ ਗੁਰੂ ਰਾਮ ਸਿੰਘ ਜੀ ਨੇ ਕੂਕਿਆਂ ਨੂੰ ਬੁੱਚੜ ਕਤਲ ਕਰਨ ਲਈ ਹੁਕਮ ਦਿਤਾ ਹੋਵੇ ।" ਨਾਲ ਦੀ ਨਾਲ ਉਹ ਲਿਖਦਾ ਹੈ, "ਮੰਨ ਲਵੋ, ਕਿ ਕਤਲ ਕੂਕਿਆਂ ਨੇ ਹੀ ਕੀਤੇ ਹਨ, ਤਦ ਜੇਹੜੇ ਦੋਸ਼ੀ ਅੰਮ੍ਰਿਤਸਰ ਵਾਲੇ ਮੁਕੱਦਮੇ ਵਿਚ ਬੱਝੇ ਹੋਏ ਹਨ, ਉਨ੍ਹਾਂ ਵਿਚੋਂ ਤਾਂ ਇਕ ਭੀ ਕੂਕਾ ਨਹੀਂ। ਤਦ ਇਹ ਗਲ ਕਿ ਗੁਰੂ ਰਾਮ ਸਿੰਘ ਜੀ ਦੇ ਹੁਕਮ

ਮੁਤਾਬਕ ਬੁੱਚੜ ਕਤਲ ਹੋਏ ਮੰਨਣ ਲਾਇਕ ਨਹੀਂ।" ਮਿਸਟਰ ਕਾਵਨ ਦੀ ਰੀਪੋਰਟ ਕਮਿਸ਼ਨਰ ਅੰਬਾਲਾ ਅਤੇ ਉਸਦੀ ਨਕਲ ਹੋਮ ਸੈਕਰੇਟਰੀ, ਅਤੇ ਵਾਇਸਰਾਏ ਨੂੰ ਪਹੁੰਚਣ ਤੇ ਭੇਜੀਆਂ ਗਈਆਂ। ਇਹ ਰੀਪੋਰਟ ਪੜ੍ਹਨ ਵਾਲੀ ਚੀਜ਼ ਹੈ। ਡਿਪਟੀ ਕਮਿਸ਼ਨਰ ਨੇ ਰਾਏਕੋਟ ਤੋਂ ਆਕੇ ੨੦੦) ਰੁਪਈਆ ਖਜ਼ਾਨੇ ਵਿਚੋਂ ਕੱਢ ਕੇ ਪੁਲੀਸ ਵਾਲਿਆਂ ਦੇ ਹਵਾਲੇ ਕੀਤਾ, ਅਤੇ ਰਾਏਕੋਟ ਦੇ ਅਲੀਏ ਜਰਾਹ ਨੂੰ ਜਿਸਨੇ ਜ਼ਖਮੀਆਂ ਦੀ ਦਾਰੂ ਪੱਟੀ ਕੀਤੀ ਸੀ, ੫੦) ਰੁਪਈਏ ਇਨਾਮ ਦੇਵਣ ਦੀ ਮਨਜ਼ੂਰੀ ਮੰਗੀ।

ਪਟਿਆਲੇ ਅਤੇ ਨਾਭੇ ਦੀਆਂ ਰਿਆਸਤਾਂ ਦੇ ਅਹਿਲਕਾਰ ਸਿਰੋਂ ਪੈਰੋਂ ਲਾਹ ਕੇ ਤਾਬੜ ਤੋੜ ਰਾਏਕੋਟ ਦੇ ਬੁਚੜਾਂ ਦੇ ਕਤਲਾਂ ਦੀ ਖੋਜ ਕਢਣ ਵਿਚ ਜੁਟੇ ਹੋਏ ਸਨ। ਪਟਿਆਲੇ ਦਾ ਵਜ਼ੀਰ ਆਜ਼ਮ ਖਲੀਫ਼ਾ ਸਾਹਿਬ ਅਤੇ ਸਰਕਾਰ ਪੰਜਾਬ ਦਾ ਕਾਇਮ ਮੁਕਾਮ ਸੈਕਰੇਟਰੀ ਮਿਸਟਰ ਐਲ. ਐਚ. ਗਰਿਫ਼ਨ ਆਪਸ ਵਿਚ ਬਹੁਤ ਗਹਿਰੇ ਮਿਤਰ ਸਨ। ਸੋ ਖਲੀਫ਼ਾ ਸਾਹਿਬ ਇਹ ਦਿਲੋਂ ਚਾਹੁੰਦੇ ਸਨ, ਕਿ ਮੁਕੱਦਮੇ ਦਾ ਸੂੰਹ ਜ਼ਰੂਰ ਨਿਕਲ ਆਵੇ। ਗੌਰਮਿੰਟ ਆਲੇਕੀ ਰਿਆਸਤ ਅਤੇ ਚੌਧਰੀ ਕੀ ਰਿਆਸਤ ਦੋਨਾਂ ਤੇ ਜ਼ੋਰ ਪਾ ਰਹੀ ਸੀ, ਕਿ ਮੁਲਜ਼ਮ ਤੁਹਾਡੀਆਂ ਰਿਆ-ਸਤਾਂ ਵਿਚ ਹਨ, ਅਤੇ ਤੁਸੀਂ ਹਰ ਹਾਲਤ ਵਿਚ

ਜਲਦੀ ਤੋਂ ਜਲਦੀ ਇਨ੍ਹਾਂ ਨੂੰ ਲੱਭ ਕੇ ਸਾਡੇ ਹਵਾਲੇ ਕਰੋ । ੨੦ ਜੁਲਾਈ ਨੂੰ ਪਟਿਆਲੇ ਦੇ ਵਕੀਲ ਨੇ ਡਿਪਟੀ ਕਮਿਸ਼ਨਰ ਲੁਧਿਆਣੇ ਨੂੰ ਇਹ ਦਸਿਆ, "ਸੂਹ ਨਿਕਲੀ ਹੈ, ਕਿ ਕਤਲ ਦੇ ਵਾਕੇ ਤੋਂ ਪੰਜ ਕੁ ਦਿਨ ਪਹਿਲਾਂ ਕੁਝ ਕੂਕੇ ਪਿੰਡ ਨਾਈਵਾਲੇ ਕੱਠੇ ਹੋਏ ਦੇਖੇ ਗਏ ਸਨ ਅਤੇ ਉਨ੍ਹਾਂ ਨੂੰ ਲੱਭਣ ਲਈ ਕੋਸ਼ਸ਼ਾਂ ਕੀਤੀਆਂ ਜਾ ਰਹੀਆਂ ਹਨ ।"

੨੧ ਤਾਰੀਖ ਨੂੰ ਪਟਿਆਲੇ ਵਾਲਿਆਂ ਡਿਪਟੀ ਕਮਿਸ਼ਨਰ ਨੂੰ ਖਬਰ ਦਿਤੀ, ਕਿ ਉਨ੍ਹਾਂ ਨੇ ੭ ਕੂਕੇ ਆਪਣੀ ਰਿਆਸਤ ਵਿਚੋਂ ਫੜ ਲਏ ਹਨ, ਅਤੇ ਉਨ੍ਹਾਂ ਦੀਆਂ ਤਲਵਾਰਾਂ ਭੀ ਬਰਾਮਦ ਕਰ ਲਈਆਂ ਹਨ । ਪੰਜਾਬ ਦੇ ਸੈਕਰੇਟਰੀ ਮਿਸਟਰ ਗਰਿਫਨ ਨੇ ਮਿਸਟਰ ਈ, ਸੀ, ਬੇਲੀ, ਗੌਰਮਿੰਟ ਆਫ ਇੰਡੀਆ ਦੇ ਸੈਕਰੇਟਰੀ ਨੂੰ ਇਸ ਇਤਲਾਹ ਦੀ ਰੀਪੋਰਟ ਦਿੰਦਿਆਂ ਹੋਇਆਂ ਲਿਖਿਆ, "ਕਿ ਭਾਵੇਂ ਕੁਦਰਤੀ ਤੌਰ ਤੇ ਸਿੱਖ ਕੂਕਿਆਂ ਸਿਰ ਇਹ ਦੋਸ਼ ਥੱਪਣਗੇ, ਪਰ ਮੈਨੂੰ ਅਜੇ ਭੀ ਪੱਕਾ ਨਿਸ਼ਚਾ ਨਹੀਂ, ਕਿ ਅਸਲੀ ਆਦਮੀ ਫੜੇ ਗਏ ਹੋਵਣ ।" ਨਾਲ ਦੀ ਨਾਲ ਇਹ ਭੀ ਲਿਖਿਆ, "ਕਿ ਮਹਾਰਾਜਾ ਸਾਹਿਬ ਬਹਾਦੁਰ ਪਟਿਆਲਾ ਇਸ ਮੁਕੱਦਮੇ ਵਿਚ ਸਾਡੀ ਪੂਰੀ ਪੂਰੀ ਮਦਦ ਕਰ ਰਹੇ ਹਨ ।"

੨੨ ਜੁਲਾਈ ਨੂੰ ਲੁਧਿਆਣੇ ਦੇ ਡਿਪਟੀ

ਕਮਿਸ਼ਨਰ ਨੇ ਹੋਮ ਸੈਕਰੇਟਰੀ ਨੂੰ ਤਾਰ ਦਿਤੀ, ਕਿ "ਕਤਲ ਦੀ ਥਾਂ ਤੋਂ ਲੈਕੇ ਪਿੱਛੋ ਰਿਆਸਤ ਪਟਿਆਲਾ ਤਕ ੭ ਕੂਕਿਆਂ ਦੇ ਨਿਸ਼ਾਨ ਮਿਲ ਗਏ ਹਨ। ਪਟਿਆਲੇ ਦੇ ਅਫਸਰਾਂ ਅਤੇ ਸਾਡੀ ਪੁਲੀਸ ਨੇ ਉਨ੍ਹਾਂ ਨੂੰ ਗਰਿਫਤਾਰ ਕਰ ਲਿਆ ਹੈ।"

ਸ਼ਿਸ਼ਨ ਜਜ ਮੈਕਨਾਬ ਅਤੇ ਚੀਫ ਕੋਰਟ ਦੇ ਜੱਜ ਬੋਲੀਨੀਸ ਦੇ ਫੈਸਲਿਆਂ ਅਨੁਸਾਰ ਭੰਗਾਂ ਸਿੰਘ ਅਤੇ ਭੂਪੇ ਖੋਜੀਆਂ ਨੇ ੯ ਆਦਮੀਆਂ ਦੀਆਂ ਪੈੜਾਂ ਦੇ ਨਿਸ਼ਾਨ ਖਜ਼ਾਨ ਸਿੰਘ ਦੇ ਡੇਰੇ ਕੋਲ ਲੈ ਆਂਦੇ ਸਨ। ਖਜ਼ਾਨ ਸਿੰਘ ਨੂੰ ਪਟਿਆਲੇ ਦੇ ਥਾਨੇਦਾਰ ਮਵੱਕਲ ਹੁਸੈਨ ਦੇ ਹਵਾਲੇ ਕਰ ਦਿਤਾ ਗਿਆ। ਖਜ਼ਾਨ ਸਿੰਘ ਨੇ ਥਾਨੇਦਾਰ ਨੂੰ ਅਤੇ ਧਨੇਰ ਪਿੰਡ, ਰਿਆਸਤ ਪਟਿਆਲਾ ਦੇ ਨੰਬਰਦਾਰ ਮੁਨਇਮ ਖਾਂ ਨੂੰ ਤਿੰਨ ਤਲਵਾਰਾਂ ਕਢਾ ਦਿਤੀਆਂ ਅਤੇ ਬਿਆਨ ਦਿਤਾ, ਕਿ ਦੱਲ ਸਿੰਘ ਛੀਨੀਵਾਲ ਦਾ, ਰਤਨ ਸਿੰਘ ਨਾਈ-ਵਾਲੇ ਦਾ ਅਤੇ ਪਿਥੋਕਿਆਂ ਦੇ ਤਿੰਨ ਆਦਮੀ ਬੁਚੜਾਂ ਦੇ ਕਾਤਲ ਹਨ।

ਜੁਰਮ ਦਾ ਇਕਬਾਲ ਕਰਵਾਉਣ ਲਈ ਜੋ ਸਲੂਕ ਪੁਲੀਸ ਸ਼ੱਕੀ ਮੁਲਜ਼ਮਾਂ ਨਾਲ ਕਰਦੀ ਹੈ, ਉਸ ਦਾ ਪੂਰਾ ਹਾਲ ਪੰਜਾਬ ਅਤੇ ਹੁਣ ਵਾਲੇ ਪੇਪਸੂ ਦੇ ਪਿੰਡਾਂ ਵਿਚ ਰਹਿਣ ਵਾਲੇ ਅਛੀ ਤਰ੍ਹਾਂ ਜਾਣਦੇ ਹਨ। ਪਟਿਆਲੇ ਦੀ ਕਾਰਖਾਸ ਤਾਂ ਹੁਣ ਤਕ

ਮਸ਼ਹੂਰ ਰਹੀ ਹੈ। ਅਜ ਕਲ ਭੀ ਕਈ ਪੁਰਾਣੇ ਪੁਲੀਸ ਅਫਸਰ ਜਿਉਂਦੇ ਹਨ, ਜੋ ਦਸ ਸਕਦੇ ਹਨ, ਕਿ ਬੇਗੁਨਾਹ ਦੋਸ਼ੀ ਨੂੰ ਕਿਵੇਂ ਦੋ ਚਾਰ ਘੰਟੇ ਦੇ ਅੰਦਰ ਅੰਦਰ ਜੁਰਮ ਦਾ ਇਕਬਾਲ ਕਰਵਾ ਕੇ ਮਿਸਲਾਂ ਦੇ ਪੇਟ ਭਰ ਕੇ ਮੁਲਜ਼ਮਾਂ ਨੂੰ ਅਦਾਲਤਾਂ ਵਿਚ ਪੇਸ਼ ਕਰ ਦਿਤਾ ਜਾਂਦਾ ਸੀ। ਪੁਰਾਣੀਆਂ ਗਲਾਂ ਨੂੰ ਛੱਡ ਦੇਵੋ, ਸਾਡੇ ਵਿਚੋਂ ਕਈ ਸਜਣਾਂ ਨੇ ਸਾਂਡਰਸ ਕਤਲ ਕੇਸ, ਕਾਲਕਾ ਸ਼ੂਟਿੰਗ ਕੇਸ, ਨਾਭਾ, ਪਟਿਆਲਾ ਕੇਸ, ਬਬਰ ਅਕਾਲੀ ਕੇਸ ਅਤੇ ਅਨੇਕਾਂ ਮੁਕੱਦਮਿਆਂ ਵਿਚ ਪੁਲੀਸ ਅਫਸਰਾਂ ਦੀਆਂ ਉਸਤਾਦੀਆਂ ਦੇ ਹੱਥ ਦੇਖੇ ਹੀ ਹਨ।

ਸਤਿਗੁਰ ਬਿਲਾਸ ਦੀ ਲਿਖਤ ਅਨੁਸਾਰ ਦਲ ਸਿੰਘ ਅਤੇ ਉਸਦੇ ਘਰ ਵਾਲੀ ਰਾਮ ਕੌਰ ਨੂੰ ਸਖਤ ਤਸੀਹੇ ਦਿਤੇ ਗਏ।

ਦਲ ਸਿੰਘ ਨੂੰ ਛੀਨੀਵਾਲ ਤੋਂ ਲਿਆਕੇ ਬੱਸੀਆਂ ਦੀ ਕੋਠੀ ਮੈਜਸਟਰੇਟ ਦੇ ਸਾਹਮਣੇ ਪੇਸ਼ ਕੀਤਾ ਗਿਆ। ਦਲ ਸਿੰਘ ਨੇ ਗੁਲਾਬ ਸਿੰਘ ਚੂਹੜ ਚੱਕ ਵਾਲੇ ਦਾ ਨਾਮ ਲਿਆ, ਜਿਸ ਨੂੰ ੨੩ ਜੁਲਾਈ ਨੂੰ ਉਸ ਦੇ ਪਿੰਡੋਂ ਫੜ ਲਿਆ ਗਿਆ। ਦਲ ਸਿੰਘ ਨੇ ਮੈਜਸਟਰੇਟ ਦੇ ਸਾਹਮਣੇ ਆਪਣੇ ਜੁਰਮ ਦਾ ਇਕਬਾਲ ਕਰ ਲਿਆ। ਇਸ ਤੇ ਉਸ ਨੂੰ ਉਸੇ ਜਗ੍ਹਾ ਲਿਆਂਦਾ ਗਿਆ ਜਿਥੇ ਤਲਵਾਰਾਂ ਦਬੀਆਂ

ਹੋਈਆਂ ਸਨ । ਚਾਰ ਤਲਵਾਰਾਂ ਹੋਰ ਕੱਢ ਲਈਆਂ ਗਈਆਂ । ਮੁਨਇਮ ਖਾਂ, ਫੈਜ਼ ਅਲੀ ਖਾਂ ਅਤੇ ਹੋਰ ਗਵਾਹਾਂ ਨੇ ਸੁਗੰਦਾਂ ਖਾ ਕੇ ਕਿਹਾ, ਕਿ ਤਿੰਨ ਤਲਵਾਰਾਂ ਤੇ ਬਿਲਕੁਲ ਤਾਜ਼ਾ ਲਹੂ ਲਗਿਆ ਹੋਇਆ ਸੀ, ਅਤੇ ਲਹੂ ਵਾਲੀਆਂ ਬਾਵਾਂ ਤੇ ਰੇਤਾ ਚਿਮਟਿਆ ਹੋਇਆ ਸੀ । ਸਾਰੇ ਗਵਾਹਾਂ ਨੇ ਕਸਮਾਂ ਖਾ ਕੇ ਇਹ ਭੀ ਬਿਆਨ ਦਿਤੇ, ਕਿ ਇਕ ਤਲਵਾਰ ਦੇ ਮੁਠੇ ਨਾਲ ਥੋੜਾ ਜਿਹਾ ਚੰਮ ਅਤੇ ਮਾਸ ਭੀ ਲਗਿਆ ਹੋਇਆ ਸੀ । ਪਿਥੋਕਿਆਂ ਵਾਲੇ ਸਿੰਘਾਂ ਦੇ ਪਕੜੇ ਜਾਣ ਦਾ ਹਾਲ ਸਤਿਗੁਰ ਬਿਲਾਸ ਵਿਚ ਇਉਂ ਲਿਖਿਆ ਹੈ।

"ਦੱਲੂ ਪਿਥੋਵਾਲਿਆਂ ਨੂੰ ਜਾਏ ਕੇ ਫੜੌਣ ਲਗਾ । ਤੇਜਾ ਸਿੰਘ ਢਿਲਮਾਂ ਵਾਲੇ ਨੇ ਖਬਰ ਦਿਤੀ, ਕਿ ਜੇਠੂ ਪੁਰੇ ਮੇਂ ਰਸਾਲਾ ਆਏ ਉਤਰਿਆ ਹੈ, ਤੁਹਾਡੇ ਫੜਨੇ ਕੋ, ਤੁਸੀਂ ਆਪਣਾ ਬੰਦੋਬਸਤ ਕਰੋ । ਸਾਰੇ ਸਿੰਘ ਝਿੜੀ ਮੇਂ ਜਾਇ ਬੈਠੇ । ਦੂਲਾ ਸਿੰਘ ਨੇ ਕਿਹਾ, ਤੁਸੀਂ ਭਜ ਜਾਓ ਤੁਹਾਡੇ ਜ਼ਿਮੇਂ ਹੈ, ਤੁਹਾਨੂੰ ਨਹੀਂ ਛਡਣਗੇ । ਤੁਸੀਂ ਨਹੀਂ ਬਚੋਗੇ । ਮਸਤਾਨ ਸਿੰਘ ਨੇ ਕਿਹਾ ਕਿ ਜੇ ਭਜ ਗਏ ਤਾਂ ਹੋਰਨਾਂ ਕੋ ਦੁਖ ਦੇਣਗੇ, ਤਾਂ ਤੇ ਅਸੀਂ ਕੀਤਾ ਹੈ ਕਾਰਣ ਅਸੀਂ ਸੀਸ ਤੇ ਸਹਾਰਾਂਗੇ । ਹੋਰ ਕੋ ਦੁਖ ਦੇਣਾ ਹੈ । ਨਾਲੇ ਕਰਕੇ ਕਾਰਾ ਨਸਨਾ ਨਾ ਚਾਹੀਏ ।

ਸਾਹਮਣੇ ਸੀਸ ਦੇਵਾਂਗੇ । ਜੋ ਗੁਰੂ ਜੀ ਕਰਨੀ ਹੈ ਸੋ ਹੋਣੀ ਹੈ । ਦੇਖੀ ਜਾਏਗੀ, ਅਸੀਂ ਭਜਦੇ ਨਹੀਂ ਹਾਂ । ਢਲੀ ਦੁਪਹਿਰ ਰਸਾਲਾ ਆਇ ਗਿਆ, ਵਗਾਰੀਆਂ ਕੋ ਹੁਕਮ ਦੀਆ, ਕਿ ਕੂਕਿਆਂ ਕੋ ਇਕੱਠੇ ਕਰ ਲੈ ਆਓ । ਸਾਰੇ ਇਕਠੇ ਕਰ ਲੈ ਆਂਦੇ । ਅਠਾਂ ਸਰੀਰਾਂ ਨੂੰ ਲੈ ਗਏ । ਦੱਲੂ ਦੀ ਤੀਵੀਂ ਨੇ ਕਿਹਾ, ਕਿ ਤੀਨ ਤਾਂ ਮੇਰੇ ਘਰ ਆਏ ਹੈ, ਮਸਤਾਨ ਸਿੰਘ ਅਤੇ ਮੈਂਗਲ ਸਿੰਘ, ਗੁਰਮਖ ਸਿੰਘ ਤਿਨੋ ਈ ਆਏ, ਗੁਲਾਬੂ ਭੀ ਪਕੜ ਮੰਗਾਇਆ ਘਰੋਂ । ਅਤਰ ਸਿੰਘ ਦਸਾਂ ਬਰਸਾਂ ਦਾ ਸੀ, ਫਰੰਗੀ ਨੇ ਕਿਹਾ, ਕਿ ਇਸ ਨੂੰ ਕਿਉਂ ਆਂਦਾ ਹੈ । ਛੋਡ ਦੀਆ ਉਸੀ ਵਕਤ, ਹੋਰਨਾਂ ਦੇ ਬੇੜੀਆਂ ਪਾਇ ਦਿਤੀਆਂ ਸੱਤਾਂ ਕੋ । ਅਠਵੇਂ ਗਿਆਨ ਸਿੰਘ ਨੂੰ ਦਲੂ ਨੇ ਜਾਇ ਫੜਾਇਆ ਖਨੇ ਸੇ । ਰਤਨ ਸਿੰਘ ਨਾਈ ਨੂੰ ਭੀ ਜਾਇ ਫੜਾਇਆ, ਕਾਨ੍ਹੂੰ ਭੀ ਫੜਾਇ ਦੀਆ । ਕਾਨ੍ਹੇ ਨੇ ਬਾਗਾਂ ਵਾਲੇ ਫੜਾਏ ਦੀਏ । ਨਾਲੇ ਕਾਨ੍ਹੇ ਨੇ ਗੁਲਾਬੂ ਨਿੰਦਕ ਮਗਾਣਿਓਂ ਜਾਇ ਫੜਾਇਆ । ਖੂਨ ਮਾਫ ਕਰਕੇ ਬਕ ਉਠਿਆ । ਤਿੰਨੇ ਮੁਕਬਲ ਕਹਿਣ, ਕਿ ਸਤਿਗੁਰੂ ਹੁਕਮ ਦਿਤਾ ਹੈ, ਗਿਆਨ ਸਿੰਘ ਕੋ, ਕਿ ਤੂੰ ਜਾਇ ਕੇ ਸਿੰਘਾਂ ਨੂੰ ਕਹੋ, ਕਿ ਬੁਚੜਾਂ ਨੂੰ ਵਡੋ । ਗਿਆਨ ਸਿੰਘ ਨੇ ਆਗੇ ਸਿੰਘਾਂ ਨੂੰ ਸੁਣਾਇਆ ਹੈ । ਸਤਿਗੁਰੂ ਜੀ

ਕਾ ਹੁਕਮ ਹੈ, ਬੁਚੜਾਂ ਨੂੰ ਵਡੋ ਤਾਂ ਸਿੰਘਾਂ ਨੇ ਬੁਚੜ ਵਡੇ ਹੈਂ । ਮੁਕਬਲਾਂ ਕੇ ਕਹਿਣੇ ਸੇ ਸਤਿਗੁਰੂ ਜੀ ਭੀ ਸੱਦ ਭੇਜੇ ।"

੨੪ ਜੁਲਾਈ ੧੯੭੧ ਨੂੰ ਕਾਵਨ ਨੇ ਬੱਸੀਆਂ ਦੇ ਮੁਕਾਮ ਤੋਂ ਇਸ ਘਟਨਾਂ ਦੇ ਸਿਲਸਲੇ ਦੀ ਅਗਲੀ ਰੀਪੋਰਟ ਪੰਜਾਬ ਸਰਕਾਰ ਨੂੰ ਭੇਜੀ, ਜੋ ੨੭ ਜੁਲਾਈ ਨੂੰ ਸਰਕਾਰ ਹਿੰਦ ਨੂੰ ਭੇਜੀ ਗਈ। ਇਸ ਵਿਚ ਦਰਜ ਸੀ, "ਕਿ ਸਤ ਫੜੇ ਹੋਏ ਕੂਕਿਆਂ ਵਿਚੋਂ ੪ ਬਿਲਾ ਸ਼ੁਭਾ ਕਤਲਾਂ ਦੇ ਦੋਸ਼ੀ ਹਨ । ਉਨ੍ਹਾਂ ਦੀਆਂ ਤਲਵਾਰਾਂ ਭੀ ਲੱਭ ਗਈਆਂ ਹਨ । ਇਨ੍ਹਾਂ ਵਿਚੋਂ ਚਾਰ ਤਲਵਾਰਾਂ ਤੇ ਲਹੂ ਦੇ ਛਿੱਟੇ ਹਨ ਅਤੇ ਮਾਸ ਵੀ ਲਗਾ ਹੋਇਆ ਹੈ। ਦੱਲ ਸਿੰਘ ਵਾਅਦਾ ਮੁਆਫ ਗਵਾਹ ਬਣ ਗਿਆ ਹੈ । ਉਸਨੇ ਦੁਖੀ ਹਿਰਦੇ ਨਾਲ ਹੀ ਕਤਲਾਂ ਦੇ ਵਾਕਿਆਤ ਦਸੇ ਹਨ, ਪਰ ਉਸਦੀ ਇਸਤਰੀ ਨੇ, ਜੋ ਹੁਸ਼ਿਆਰ ਔਰਤ ਮਲੂਮ ਦਿੰਦੀ ਹੈ, ਆਪਣੇ ਪਤੀ ਨੂੰ ਬਚੌਣ ਲਈ ਸਾਰੇ ਮਾਮਲੇ ਨੂੰ ਸਾਫ ਸਾਫ ਤੌਰ ਤੇ ਦੱਸ ਦਿਤਾ ਹੈ । ਗੁਲਾਬ ਸਿੰਘ (ਨੋਟ: ਪਿੰਡ ਦਾ ਨਾਮ ਮੋਗਾ ਲਿਖਿਆ ਹੈ-ਲੇਖਕ) ਪਕੜਿਆ ਗਿਆ ਹੈ, ਪਰ ਅਜੇ ਤਕ ਉਹ ਬੱਸੀਆਂ ਦੇ ਮੁਕਾਮ ਤੇ ਮੈਜਸ-ਟਰੇਟ ਦੇ ਸਾਹਮਣੇ ਪੇਸ਼ ਨਹੀਂ ਕੀਤਾ ਗਿਆ। ਇਨ੍ਹਾਂ ਅਲਾਕਿਆਂ ਦਾ ਸੂਬਾ ਗਿਆਨੀ ਸਿੰਘ ਹੈ।

ਰਤਨ ਸਿੰਘ ਉਸਦਾ ਨਾਇਬ ਹੈ । ਗਿਆਨੀ ਸਿੰਘ ਪਹਿਲਾਂ ਭੀ ਪਟਿਆਲੇ ਵਿਖੇ ੨ ਸਾਲ ਦੀ ਕੈਦ ਭੁਗਤ ਚੁਕਾ ਹੈ ਅਤੇ ਬਹੁਤ ਬੁਰਾ ਆਦਮੀ ਹੈ ।''

ਪਟਿਆਲਾ ਅਤੇ ਨਾਭਾ ਦੇ ਅਹਿਲਕਾਰਾਂ ਅਤੇ ਵਕੀਲਾਂ ਦੀ ਮਦੱਦ ਨਾਲ ਰਿਆਸਤਾਂ ਅਤੇ ਅੰਗਰੇਜ਼ੀ ਅਲਾਕੇ ਦੇ ਪੁਲੀਸ ਅਫਸਰਾਂ ਨੇ ਬੱਸੀਆਂ ਦੇ ਮਕਾਮ ਤੇ ਮੈਜਸਟਰੇਟ ਨੇ ਇਕ ਦੋ ਦਿਨ ਦੇ ਅੰਦਰ ਅੰਦਰ ਪੂਰੀ ਮਿਸਲ ਤਿਆਰ ਕਰਕੇ ਦੋਸ਼ੀਆਂ ਨੂੰ ਸ਼ਿਸ਼ਨ ਜੱਜ ਦੇ ਸਪੁਰਦ ਕਰ ਦਿਤਾ । ਅੰਬਾਲਾ ਡਵੀਜ਼ਨ ਦੇ ਸਿਸ਼ਨ ਜੱਜ ਸਾਹਿਬ ਭੀ ਬਸੀਏਂ ਹੀ ਪਹੁੰਚੇ ਹੋਏ ਸਨ ।

੨੭ ਜੁਲਾਈ ੧੮੭੧ ਨੂੰ ਮਿਸਟਰ ਜੇ. ਡਬਲਯੂ. ਮੈਕਨਾਬ ਸਿਸ਼ਨ ਜੱਜ ਨੇ ਬੱਸੀਆਂ ਦੇ ਮੁਕਾਮ ਤੇ ਇਸ ਮੁਕੱਦਮੇ ਵਿਚ ਮਸਤਾਨ ਸਿੰਘ, ਗੁਰਮੁਖ ਸਿੰਘ, ਮੰਗਲ ਸਿੰਘ ਪਿਥੋਕੇ ਵਾਲਿਆਂ ਨੂੰ ਅਤੇ ਗੁਲਾਬ ਸਿੰਘ ਚੂਹੜਚੱਕੀਏ ਨੂੰ ਕਤਲਾਂ ਦੇ ਦੋਸ਼ੀ ਕਰਾਰ ਦੇਕੇ ਮੌਤ ਦੀਆਂ ਸਜ਼ਾਵਾਂ ਦਿਤੀਆਂ । ਅਸੈਸਰਾਂ ਨੇ ਮੁਲਜ਼ਮਾਂ ਨੂੰ ਦੋਸ਼ੀ ਕਰਾਰ ਦਿਤਾ ।

੨੪ ਜੁਲਾਈ ਤੋਂ ਪਿਛੋਂ ਗੁਰੂ ਰਾਮ ਸਿੰਘ ਜੀ ਤੇ ਹੋਰ ਸੂਬਿਆਂ ਨੂੰ ਭੀ ਬਸੀਆਂ ਦੀ ਕੋਠੀ ਇਸ ਮੁਕੱਦਮੇ ਵਿਚ ਗਵਾਹੀਆਂ ਦੇਣ ਲਈ ਸਦਿਆ ਗਿਆ । ਆਪ ਜੀ ੩੬ ਨਾਮਧਾਰੀ ਸਿੰਘਾਂ ਸਮੇਤ ੨੯ ਜੁਲਾਈ ਨੂੰ ਬਸੀਏਂ ਪਹੁੰਚੇ ਅਤੇ ਅਦਾਲਤ ਵਾਲੀ ਥਾਂ

ਦੇ ਕੋਲ ਹੀ ਡੇਰਾ ਕੀਤਾ । ਇਸ ਸਮੇਂ ੧੦ ਘੋੜਸਵਾਰ ਭੀ ਆਪ ਜੀ ਨਾਲ ਸਨ । ਆਪ ਜੀ ਨੇ ਬਸੀਏਂ ਪਹੁੰਚ ਕੇ ਦੱਲ ਸਿੰਘ ਵਾਅਦਾ ਮੁਆਫ ਗਵਾਹ, ਬਾਕੀ ਝੂਠੇ ਗਵਾਹਾਂ ਅਤੇ ਖਾਸ ਕਰ ਗੁਲਾਬ ਸਿੰਘ ਦੇ ਝੂਠਾਂ ਦੇ ਖੂਬ ਪਾਜ ਖੋਹਲੇ । (ਹਵਾਲਾ ਸਿਸ਼ਨ ਜੱਜ ਵਾਲੀ ਮਿਸਲ) । ਸਤਿਗੁਰ ਬਿਲਾਸ ਵਿਚ ਬਸੀਏਂ ਜਾਕੇ ਗਵਾਹੀ ਦੇਣ ਦਾ ਹਾਲ ਇਸ ਤਰ੍ਹਾਂ ਲਿਖਿਆ ਹੈ।

ਸੁਤਰ ਅਸਵਾਰ ਆਇਆ, ਪਰਵਾਨਾ ਦਿਖਾਇਆ ਆਪ ਕੋ ਬਸੀਆਂ "ਯਾਦ ਕੀਤਾ ਹੈ" । ਦੋ ਅਖੰਡ ਪਾਠ ਧਰਾਇਕੇ ਦੀਨਾ ਨਾਥ ਜੀ ਟੁਰੇ, ਅਰਦਾਸਾ ਕਰਕੇ । ਜਾਂ ਗੁਜਰਵਾਲ ਮੇਂ ਆਏ ਤਾਂ ਬਚਨ ਕੀਤਾ, ਅੱਸੀ ਸੌ ਸਿੰਘ ਧਰਮ ਹੇਤ ਲਗ ਜਾਣ ਤਾਂ ਕੀ ਬਹੁਤ ਹੈ । ਜੇ ਧਰਮ ਰਹਿ ਜਾਇ । ਬਸੀਏਂ ਆਏ ਤਾਂ ਫਰੰਗੀ ਨੇ ਪੁਛਿਆ, ਬਾਬਾ ਰਾਮ ਸਿੰਘ ਤੁਸਾਂ ਨੇ ਬੁਚੜ ਬਢਣ ਕਾ ਹੁਕਮ ਦੀਆ ਹੈ ਸਿੰਘਾਂ ਨੂੰ । ਮੁਕਬਲ ਕਹਿੰਦੇ ਹੈਂ, ਤੁਸੀਂ ਆਪ ਹੁਕਮ ਦਿਤਾ ਹੈ । ਗੁਰੂ ਜੀ ਬਚਨ ਕੀਤਾ ਮੈਂ ਇਨ੍ਹਾਂ ਨੂੰ ਕਾਸ ਨੂੰ ਹੁਕਮ ਦਿਤਾ ਹੈ । ਆਪੋ ਆਪ ਜਾਇ ਕੇ ਬਢਦੇ ਫਿਰਦੇ ਹੈਂ, ਸਾਨੂੰ ਕੁਝ ਖਬਰ ਨਹੀਂ ਹੈ । ਕਾਨ੍ਹਾਂ; ਦੱਲੂ ਤੇ ਗੁਲਾਬੂ ਤਿੰਨੇ ਹੀ ਸਾਹਮਣੇ ਆਖਣ ਲਗੇ ਕਿ ਤੈਂ ਟੋਰੇ ਹੈਂ ਖਰਚਾ

ਦੇ ਕੇ। ਜਾਓ ਬੁੱਚੜਾਂ ਨੂੰ ਵਡੋ। ਆਖਣ ਲਗੇ, ਜੇ ਖਰਚਾ ਦਿਤਾ ਹੋਊ ਤਾਂ ਵਹੀ ਮੇਂ ਲਿਖਿਆ ਹੋਊ। ਫਰੰਗੀ ਨੇ ਬਹੀਆਂ ਮੰਗਵਾਈਆਂ, ਨਾਵਾਂ ਨਾ ਨਿਕ-ਲਿਆ। ਗੁਪਾਲ ਸਿੰਘ ਨੇ ਕਿਹਾ, ਜਿਸ ਨੂੰ ਮੈਂ ਦੇਂਦਾ ਹਾਂ, ਨਾਵਾਂ ਲਿਖ ਛਡਦਾ ਹਾਂ। "ਜੇਕਰ ਦਿਤਾ ਹੁੰਦਾ ਤਦ ਲਿਖਿਆ ਭੀ ਹੁੰਦਾ, ਜੇਕਰ ਮੈਂ ਹੁਕਮ ਦੇਣਾ ਹੁੰਦਾ, ਤਾਂ ਏਨਾਂ ਨੂੰ ਦੇਣਾ ਸੀ। ਚੰਗੇ ਸਿੰਘ ਮੇਰੇ ਕੋਲ ਸੇ, ਉਨ੍ਹਾਂ ਨੂੰ ਮੈਂ ਹੁਕਮ ਕਰ ਦੇਂਦਾ, ਇਨ੍ਹਾਂ ਨੂੰ ਮੈਂ ਕਿਉਂ ਹੁਕਮ ਦੇਣਾ ਸੀ।"

੧ ਅਗਸਤ ੧੯੭੧ ਨੂੰ ਚੀਫ ਕੋਰਟ ਪੰਜਾਬ, ਦੇ ਜੱਜ ਸੀ. ਬੋਲੀਨੋਸ ਨੇ ਚਾਰਾਂ ਮੁਲਜ਼ਮਾਂ ਨੂੰ ਫਾਂਸੀ ਦੀ ਸਜ਼ਾ ਪੱਕੀ ਕਰ ਦਿਤੀ। ਦੂਸਰੇ ਜੱਜ ਜੇ. ਐਸ. ਕੈਮਪਬੈਲ ਨੇ ਭੀ ਇਸੀ ਤਾਰੀਖ ਨੂੰ ਇਸ ਫੈਸਲੇ ਨਾਲ ਆਪਣੀ ਸੰਮਤੀ ਦੇ ਦਿਤੀ।

ਇਸ ਮੁਕੱਦਮੇ ਦਾ ਖਾਸ ਪਹਿਲੂ ਇਹ ਹੈ, ਕਿ ਚੀਫ ਕੋਰਟ ਤੋਂ ਫਾਂਸੀ ਦਾ ਹੁਕਮ ਹੋਵਣ ਪਿਛੋਂ ਗੁਲਾਬ ਸਿੰਘ ਨੂੰ ਵਾਅਦਾ ਮੁਆਫ ਗਵਾਹ ਬਣਾਇਆ ਗਿਆ। ਕੀ ਕਾਨੂੰਨ ਅਨੁਸਾਰ ਐਸਾ ਹੋ ਸਕਦਾ ਸੀ ? ਪਰ ਨਾਮਧਾਰੀਆਂ ਉੱਤੇ ਕਾਨੂਨ ਦੀ ਥਾਂ ਸਿਆਸਤ ਲਾਗੂ ਸੀ, ਕਿਉਂਕਿ ਉਨ੍ਹਾਂ ਨੇ ਬੁੱਚੜ ਵਡਕੇ ਸਰਕਾਰੀ ਹੁਕਮ ਤੋੜੇ ਸਨ, ਅਤੇ ਸਰਕਾਰ ਦਾ ਵਕਾਰ ਮਿਟੀ ਵਿਚ ਮਿਲਾ ਦਿੱਤਾ ਸੀ।

ਕਲਨਲ ਬੇਲੀ ਨੇ ਅੰਮ੍ਰਿਤਸਰ ਤਾਰ ਦਿਤੀ, ਕਿ ਗੁਲਾਬ ਸਿੰਘ ਵਾਅਦਾ ਮੁਆਫ ਗੁਆਹ ਨੇ ਅੰਮ੍ਰਿਤਸਰ ਦੇ ਬੁਚੜਾਂ ਦੇ ਕਤਲ ਦੀ ਸੂੰਹ ਦੇ ਦਿਤੀ ਹੈ, ਅਤੇ ਉਹ ਉਸਨੂੰ ਨਾਲ ਲੈਕੇ ਅੰਮ੍ਰਿਤਸਰ ਪਹੁੰਚ 'ਰਿਹਾ ਹੈ । ਇਹ ਗੁਲਾਬ ਸਿੰਘ ਚੂਹੜ ਚੱਕ ਜ਼ਿਲਾ ਫੀਰੋਜ਼ਪੁਰ ਦਾ ਸੀ, ਮੌੜਾਂ ਰਿਆਸਤ ਪਟਿਆਲਾ ਦਾ ਸੀ, ਮਰਹਾਣੇ ਜ਼ਿਲਾ ਅੰਮ੍ਰਿਤਸਰ ਦਾ ਸੀ, ਯਾਂ ਖਡੂਰ ਜ਼ਿਲਾ ਲੁਧਿਆਣਾ ਦਾ ਸੀ, ਇਸ ਦਾ ਥੌਹ ਪਤਾ ਸਰਕਾਰੀ ਕਾਗਜ਼ਾਂ ਵਿਚੋਂ ਕੁਝ ਨਹੀਂ ਲਗਦਾ । ਸ਼ਾਇਦ ਇਹ ਗੁਲਾਬ ਸਿੰਘ ਉਹੀ ਲੁਚਾ ਅਤੇ ਗੁੰਡਾ ਬੰਦਾ ਸੀ, ਜਿਸ ਦਾ ਜ਼ਿਕਰ ਗੁਰੂ ਰਾਮ ਸਿੰਘ ਜੀ ਦੀਆਂ ਚਿਠੀਆਂ ਦੀਆਂ ਅੰਗਰੇਜ਼ੀ ਨਕਲਾਂ ਵਾਲੀ ਕਤਾਬ ਵਿਚ ਮਿਸਟਰ ਵਾਰਬਰਟਨ ਨੇ ਇਕ ਨੋਟ ਵਿਚ ਕੀਤਾ ਹੈ । ਇਹ ਦਮਦਮੇ ਸਾਹਿਬ ਵਿਦਿਆ ਪੜ੍ਹਿਆ ਸੀ । ਕਾਮੀ, ਦੁਰਾਚਾਰੀ ਅਤੇ ਬਦਮਾਸ਼ ਹੋਣ ਕਰਕੇ ਗੁਰੂ ਰਾਮ ਸਿੰਘ ਜੀ ਨੇ ਇਸ ਨੂੰ ਸੰਗਤ ਪੰਗਤ ਵਿਚੋਂ ਛੇਕ ਦਿਤਾ ਸੀ । ਸੰਮਤ ੧੯੨੦ ਵਾਲੀ ਗਸ਼ਤੀ ਚਿਠੀ ਵਿਚ ਭੀ ਗੁਰੂ ਰਾਮ ਸਿੰਘ ਜੀ ਨੇ ਸੰਗਤਾਂ ਨੂੰ ਹੁਕਮ ਕੀਤਾ ਸੀ, ਕਿ ਇਸ ਭਰਿਸ਼ਟੇ ਹੋਏ ਨੂੰ ਸੰਗਤਾਂ ਵਿਚ ਨਾ ਆਉਣ ਦਿਓ," ਮਲੂਮ ਦਿੰਦਾ ਹੈ, ਕਿ ਇਹੋ ਗੁਲਾਬ ਸਿੰਘ ਵਾਅਦਾ ਮਆਫ ਗੁਆਹ ਬਣਿਆ ।

ਮੁਲਜ਼ਮ ੨੪ ਜੁਲਾਈ ਨੂੰ ਨਾਭੇ ਅਤੇ ਪਟਿਆਲੇ ਦੀਆਂ ਰਿਆਸਤਾਂ ਵਿਚੋਂ ਪਕੜਕੇ ਬਸੀਏਂ ਅੰਗਰੇਜ਼ੀ ਅਲਾਕੇ ਵਿਚ ਲਿਆਂਦੇ ਗਏ। ਪੁਲੀਸ ਅਫਸਰਾਂ ਨੇ ਇਕ ਦੋ ਦਿਨ ਵਿਚ ਮੈਜਸਟਰੇਟ ਦੇ ਸਾਹਮਣੇ ਬਿਆਨ ਦਵਾਏ। ਮੈਜਸਟਰੇਟ ਨੇ ੨੭ ਤਾਰੀਖ ਤਕ ਮੁਲਜ਼ਮਾਂ ਨੂੰ ਫਾਂਸੀ ਦੀਆਂ ਸਜ਼ਾਵਾਂ ਦੇ ਦਿਤੀਆਂ। ਇਸ ਤੋਂ ਪਿਛੋਂ ੪ ਦਿਨ ਦੇ ਅੰਦਰ ਅੰਦਰ ਚੀਫ ਕੋਰਟ ਨੇ ਫਾਂਸੀ ਦੀਆਂ ਸਜ਼ਾਵਾਂ ਪੱਕੀਆਂ ਕਰ ਦਿਤੀਆਂ। ਸਾਰਾ ਮੁਕੱਦਮਾ ੯ ਦਿਨ ਵਿਚ ਖਤਮ ਕਰ ਦਿਤਾ ਗਿਆ।

੨੯ ਤਰੀਖ ਤੋਂ ਪਿਛੋਂ ਫਾਂਸੀ ਵਾਲੇ ਮੁਲਜ਼ਮਾਂ, ਗਿਆਨੀ ਸਿੰਘ ਅਤੇ ਰਤਨ ਸਿੰਘ ਨਾਈਵਾਲੀਏ ਨੂੰ ਲੁਧਿਆਣਾ ਜੇਹਲ ਵਿਚ ਲਿਆਂਦਾ ਗਿਆ। ਚੀਫ ਕੋਰਟ ਤੋਂ ਸਜ਼ਾਵਾਂ ਪੱਕੀਆਂ ਹੋਣ ਕੇ ਫਾਂਸੀ

ਧਾਰੀਆਂ ਵਿਚੋਂ ਹੀ ਮੁਕੱਦਮੇ ਸੁਨਣ ਵਾਲੇ ਪੰਚ, ਸਰਪੰਚ, ਅਦਾਲਤੀ ਅਤੇ ਜੱਜ ਵੀ ਬਣਾਏ ਹੋਏ ਸਨ। ਗਿਆਨਾ ਸਿੰਘ ਯਾ ਗਿਆਨੀ ਰਤਨ ਸਿੰਘ ਮੰਡੀ ਵਾਲਾ ਹਿਠਾੜ ਸਤਲੁਜ ਦੇ ਅਲਾਕਿਆਂ ਵਿਚ ਨਾਮਧਾਰੀਆਂ ਦਾ ਵਡਾ ਅਦਾਲਤੀ ਮੰਨਿਆ ਜਾਂਦਾ ਸੀ। ਉਹ ਖੁਦ ਹਰ ਜਗਹ ਪਹੁੰਚ ਕੇ ਇਨ੍ਹਾਂ ਦੇ ਆਪਸ ਦੇ ਝਗੜਿਆਂ ਅਤੇ ਮੁਕੱਦਮਿਆਂ ਦੇ ਫੈਸਲੇ ਦਿੰਦਾ। ਇਸ ਕੰਮ ਲਈ ਉਸ ਨੂੰ ਹਰ ਸਮੇਂ ਥਾਂ ਥਾਂ ਆਉਣਾ ਜਾਣਾ ਪੈਂਦਾ ਸੀ।

ਰਾਏ ਕੋਟ ਦੇ ਮੁਕੱਦਮੇ ਵਿਚ ੩ ਕਤਲਾਂ ਬਦਲੇ ੩ ਆਦਮੀਆਂ ਨੂੰ ਫਾਂਸੀ ਆਈ ਸੀ। ਨਾਲ ਦੀ ਨਾਲ ਹੀ ਇਸੇ ਮੁਕੱਦਮੇ ਦਾ ਹਵਾਲਾ ਦੇਕੇ ਗਿਆਨੀ ਸਿੰਘ ਉਰਫ ਰਤਨ ਸਿੰਘ ਮੰਡੀ ਵਾਲਾ ਅਤੇ ਰਤਨ ਸਿੰਘ ਨਾਈਵਾਲੀਏ ਨੂੰ ਹਿੰਦ ਡੰਡਾਵਲੀ ਦੀਆਂ ਧਾਰਾਂ ੧੦੯ ਅਤੇ ੩੦੨ ਹੇਠ ੨੧ ਸਤੰਬਰ ੧੮੭੧ ਨੂੰ ਮਜਸਟਰੇਟ ਨੇ ਸਿਸ਼ਨ ਦੇ ਸਪੁਰਦ ਕਰ ਦਿਤਾ। ਇਲਜ਼ਾਮ ਇਹ ਸੀ, ਕਿ ਕਾਤਲਾਂ ਨੇ ਕਤਲ ਇਨ੍ਹਾਂ ਦੀ ਮਦਦ ਨਾਲ ਅਤੇ ਇਨ੍ਹਾਂ ਦੇ ਕਹੇ ਤੇ ਕੀਤੇ ਹਨ। ਮਿਸਲਾਂ ਦੇ ਪੇਟ, ਮੁਖਬਰਾਂ ਅਤੇ ਗਵਾਹਾਂ ਦੇ ਬਿਆਨਾਂ ਨਾਲ ਭਰੇ ਪਏ ਸਨ। ਸਿਸ਼ਨ ਜੱਜ ਨੇ ਦਲ ਸਿੰਘ ਅਤੇ ਗੁਲਾਬ ਸਿੰਘ ਵਾਅਦਾ ਮੁਆਫ ਸਰਕਾਰੀ ਗਵਾਹਾਂ ਅਤੇ ਦਲ ਸਿੰਘ ਦੀ ਘਰਵਾਲੀ

ਰਾਮ ਕੌਰ ਦੀਆਂ ਗਵਾਹੀਆਂ ਦੂਜੀ ਬਾਰ ਆਪਣੀ ਕਚੈਹਰੀ ਵਿਚ ਲਈਆਂ । ਫੈਸਲੇ ਵਿਚ ਸਿਸ਼ਨ ਜੱਜ ਸਾਹਿਬ ਲਿਖਦੇ ਹਨ, ਕਿ ਇਸ ਵਾਰ ਦਲ ਸਿੰਘ ਦੀ ਗਵਾਹੀ ਪਹਿਲੇ ਮੁਕੱਦਮੇ ਦੀ ਗਵਾਹੀ ਨਾਲੋਂ ਕਈਆਂ ਨੁਕਤਿਆਂ ਤੇ ਬਹੁਤ ਸਾਫ ਹੈ।

ਸਰਕਾਰੀ ਗਵਾਹ ਗੁਲਾਬ ਸਿੰਘ ਨੇ ਸਿਸ਼ਨ ਜੱਜ ਅਗੇ ਬਿਆਨ ਦਿਤਾ, ਕਿ ਉਹ ਅੰਮ੍ਰਤਸਰ ਦੇ ਬੁਚੜਾਂ ਦੇ ਕਤਲ ਵਿਚ ਕਾਤਲਾਂ ਨਾਲ ਸ਼ਾਮਲ ਸੀ । ਗੁਰੂ ਰਾਮ ਸਿੰਘ ਜੀ ਪਾਸੋਂ ਮਾਲਵੇ ਵਿਚ ਬੁਚੜਾਂ ਨੂੰ ਵੱਢਣ ਦਾ ਹੁਕਮ ਲੈਕੇ ਉਹ ਅਤੇ ਉਸਦੇ ਸਾਥੀ ਭਗਵਾਨ ਸਿੰਘ, ਲਛਮਣ ਸਿੰਘ ਅਤੇ ਜਵਾਹਰ ਸਿੰਘ ਪੈਂਡਾ ਕਟਕੇ ਪੰਜਵੇਂ ਦਿਨ ਪਿੰਡ ਖੁਡੀ ਗਿਆਨੀ ਸਿੰਘ ਪਾਸ ਪਹੁੰਚੇ। ਸਿਸ਼ਨ ਜੱਜ ਗੁਲਾਬ ਸਿੰਘ ਦੀ ਗਵਾਹੀ ਨੂੰ ਘੱਟ ਹੀ ਵਜ਼ਨ ਦਿੰਦਾ ਹੈ । ਫੈਸਲੇ ਵਿਚ ਲਿਖਦਾ ਹੈ, ਕਿ ਮੇਰੇ ਸਾਹਮਣੇ ਭੁਗਤੇ ਗਵਾਹਾਂ ਵਿਚੋਂ ੨ ਜੱਟਾਂ ਨੂੰ ਛਡਕੇ ਬਾਕੀ ਦੀਦਾਰ ਸਿੰਘ ਸਾਧ, ਜੀਊਣ ਸਿੰਘ ਨੰਬਰਦਾਰ ਪਿੰਡ ਜੋਗਾ, ਕਾਲਾ ਸਿੰਘ, ਜਵਾਹਰ ਸਿੰਘ ਤੇ ਗੁਰਦਿਤ ਸਿੰਘ ਸਾਰਿਆਂ ਨੇ ਆਪਣੇ ਬਿਆਨ ਉਹੋ ਜਹੇ ਸਖਤ ਨਹੀਂ ਦਿਤੇ ਜਿਹੜੇ ਉਨ੍ਹਾਂ ਨੇ ਮੈਜਸਟਰੇਟ ਦੇ ਸਾਹਮਣੇ ਦਿਤੇ ਸਨ । ਪਤਾ ਲੱਗਾ ਹੈ, ਕਿ ਮੇਰੇ ਸਾਹਮਣੇ ੨੩ ਤਰੀਖ ਨੂੰ ਮੁਕੱਦਮਾ ਸ਼ੁਰੂ ਹੋਣ ਤੋਂ ਇਕ ਦਿਨ

ਪਹਿਲੋਂ ਇਹ ਭੇਣੀ ਗਏ ਸਨ । ਫੈਸਲਾ ਲਿਖਦੇ ਹੋਇਆਂ ਜੱਜ ਨੇ ਬੜੀਆਂ ਹੀ ਗੁੰਝਲਾਂ ਵਾਲੀਆਂ ਗੱਲਾਂ ਲਿਖੀਆਂ ਹਨ । ਅਖੀਰ ਨੂੰ ਮੁੜ ਘਿੜ ਕੇ ਉਹ ਗੁਲਾਬ ਸਿੰਘ ਦੇ ਗਿਆਨੀ ਸਿੰਘ ਨੂੰ ਖੁਡੀ ਮਿਲਣ ਵਾਲੀ ਗੱਲ ਤੇ ਆ ਜਾਂਦਾ ਹੈ ।

ਫੈਸਲੇ ਵਾਲੀਆਂ ਸਤਰਾਂ ਵਿਚ ਲਿਖਿਆ ਹੈ, "ਕਿ ਗਿਆਨੀ ਸਿੰਘ ਅਤੇ ਰਤਨ ਸਿੰਘ ਨਾਈਵਾਲੀਏ ਦੋਨਾਂ ਦਾ ਮੌੜਾਂ ਦੇ ਮੇਲੇ ਤੇ ਹਾਜ਼ਰ ਹੋਣਾਂ, ਤਲਵਾਰਾਂ ਕਠੀਆਂ ਕਰਨੀਆਂ, ਅਤੇ ਹੋਰਨਾਂ ਬੰਦਿਆਂ ਨੂੰ ਬੁਚੜਾਂ ਦੇ ਕਤਲ ਕਰਨ ਲਈ ਚੁਕਣਾਂ, ਇਸ ਗਲ ਦੇ ਸਬੂਤ ਹਨ, ਕਿ ਉਨ੍ਹਾਂ ਨੂੰ ਕਤਲਾਂ ਦੀ ਸਾਜ਼ਸ਼ ਦਾ ਪੂਰਾ ਪੂਰਾ ਇਲਮ ਸੀ । ਅਖੀਰ ਵਿਚ ਗਿਆਨੀ ਸਿੰਘ ਦਾ ਪਿੰਡ ਜੋਗੇ ਜਾ ਕੇ ਰਤਨ ਸਿੰਘ ਦੇ ਆਵਣ ਤਕ ਉਥੇ ਠਹਿਰਨਾ, ਅਤੇ ਰਤਨ ਸਿੰਘ ਨਾਲ ਆਏ ਭਗਵਾਨ ਸਿੰਘ ਕਾਤਲ ਨੂੰ ਮਿਲਨਾ, ਆਦਿ ਸਬੂਤਾਂ ਦੇ ਹੁੰਦਿਆਂ ਇਸ ਗਲ ਦੇ ਸ਼ਕ ਕਰਨ ਦੀ ਗੁੰਜਾਇਸ਼ ਨਹੀਂ ਰਹਿ ਜਾਂਦੀ, ਕਿ ਗਿਆਨੀ ਸਿੰਘ ਨੇ ਮੁਜਰਮਾਂ ਨੂੰ ਚੁੱਕ ਦੇ ਕੇ, ਅਤੇ ਮਦਦ ਦੇ ਕੇ ਬੁੱਚੜਾਂ ਨੂੰ ਕਤਲ ਕਰਵੌਣ ਵਿਚ ਹਿਸਾ ਨਹੀਂ ਲਿਆ ।"

ਹਿੰਦ ਡੰਡਾਵਲੀ ਦੀਆਂ ੧੦੯ ਅਤੇ ੩੦੨ ਧਾਰਾਂ ਹੇਠ ਸਿਸ਼ਨ ਜੱਜ ਨੇ ਗਿਆਨੀ ਸਿੰਘ ਮੰਡੀ ਵਾਲੇ ਅਤੇ ਰਤਨ ਸਿੰਘ ਨਾਈਵਾਲੀਏ ਨੂੰ ਫਾਂਸੀ

ਦੀਆਂ ਸਜ਼ਾਵਾਂ ਦਿਤੀਆਂ । ਤਿੰਨਾਂ ਦੇਸੀ ਅਸੈਸਰਾਂ ਮੀਰ ਗੁਲਾਮ ਮੁਹੰਮਦ, ਸ੍ਰੀ ਚੰਦੂ ਲਾਲ ਅਤੇ ਸ੍ਰੀ ਕਨ੍ਹਯਾ ਲਾਲ ਨੇ ਭੀ ਦੋਸ਼ੀਆਂ ਨੂੰ ਕਤਲਾਂ ਦੇ ਮੁਜਰਮ ਕਰਾਰ ਦੇ ਕੇ ਸਾਹਿਬ ਬਹਾਦਰ ਦੇ ਫੈਸਲੇ ਦੀ ਪੁਸ਼ਟੀ ਕੀਤੀ ।

ਮੁਕੱਦਮੇ ਦਾ ਫੈਸਲਾ ੨੬ ਅਕਤੂਬਰ ੧੮੭੧ ਨੂੰ ਹੋਇਆ ।

ਮੈਕਨਾਬ ਸਾਹਿਬ ਨੇ ਫੈਸਲੇ ਦੀ ਨਕਲ ਆਪਣੀ ਚਿਠੀ ਨੰ: ੧੮੫ ਤਰੀਕ ੩੦ ਅਕਤੂਬਰ ੧੮੭੧ ਦੁਆਰਾ ਚੀਫ ਕੋਰਟ ਨੂੰ ਭੇਜ ਦਿਤੀ । ਇਹ ਫੈਸਲਾ ਫੌਜਦਾਰੀ ਮੁਕੱਦਮਾ ਨੰਬਰ ੬੫ ਸਾਲ ੧੮੭੧ ਦੇ ਹਵਾਲੇ ਨਾਲ, ਹਿੰਦ ਡੰਡਾਵਲੀ ਦੀ ਧਾਰਾਂ ੩੯੬ ਹੇਠ, ਚੀਫ ਕੋਰਟ ਦੇ ਤਿੰਨ ਜੱਜਾਂ ਸੀ. ਬੋਲੀਨੋਸ, ਸੀ. ਆਰ. ਲਿੰਡਸੇ ਅਤੇ ਜੇ ਸੀ. ਕੈਮਪਬੇਲ ਦੇ ਬੈਂਚ ਦੇ ਸਾਹਮਣੇ ਪੇਸ਼ ਹੋਇਆ । ਮੁਕੱਦਮੇ ਦੀ ਸਮੱਸਿਆ ਇਸ ਪ੍ਰਕਾਰ ਸੀ:–

"ਸਰਕਾਰ ਬਰਖਲਾਫ (੧) ਰਤਨ ਸਿੰਘ ਪੁੱਤ੍ਰ ਬੁਧ ਸਿੰਘ ਜ਼ਾਤ ਕੂਕਾ, ਉਮਰ ੨੮ ਸਾਲ ਪਿੰਡ ਨਾਈਵਾਲਾ, (੨) ਗਿਆਨੀ ਪੜਨਾਓਂ ਰਤਨ ਸਿੰਘ ਪੁਤ੍ਰ ਰਾਮ ਕਿਸ਼ਨ, ਜ਼ਾਤ ਕੂਕਾ, ਉਮਰ ੩੫ ਸਾਲ ਪਿੰਡ ਮੰਡੀ। ਜੁਰਮ। ਕਤਲ ਕਰਵੌਣ ਲਈ ਚੁਕਣਾਂ

ਦੇਣੀ, ਹੇਠ ਹਿੰਦ ਡੰਡਾਵਲੀ ਦੀਆਂ ਧਾਰਾਂ ੧੦੯ ਅਤੇ ੩੦੨ ।

ਜੱਜ ਬੋਲੀਨੋਸ ਨੇ ਹਰ ਨੁਕਤੇ ਤੇ ਬੜੀ ਹੀ ਸਿਆਣਪ ਅਤੇ ਖੋਜ ਨਾਲ ਬਹਿਸ ਕੀਤੀ। ਉਸਨੇ ਲਿਖਿਆ, ਕਿ ਸਿਸ਼ਨ ਜੱਜ ਨੇ ਰਤਨ ਸਿੰਘ ਨਾਈ-ਵਾਲੀਏ ਦੇ ਬਿਆਨ ਨੂੰ ਗਵਾਹੀ ਬਣਾ ਕੇ ਗਿਆਨੀ ਸਿੰਘ ਨੂੰ ਮੌਤ ਦੀ ਸਜ਼ਾ ਦਿਤੀ ਹੈ । ਇਹ ਕਾਨੂੰਨ ਅਤੇ ਫੌਜਦਾਰੀ ਮੁਕੱਦਮੇ ਦੀ ਕਾਰਰਵਾਈ ਦੀ ਰੀਤ ਦੇ ਸਖਤ ਵਿਰੁਧ ਹੈ । ਦੋਨੋਂ ਮੁਲਜ਼ਮਾਂ ਉਤੇ ਇਕੱਠੇ ਹੀ ਇਕੋ ਜੁਰਮ ਵਿਚ ਇਕੋ ਹੀ ਮਜਸਟਰੇਟ ਦੇ ਸਾਹਮਣੇ, ਇਕੱਠਾ ਮੁਕੱਦਮਾ ਚਲ ਰਿਹਾ ਹੈ। ਇਸ ਲਈ ਜੋ ਕੁਝ ਭੀ ਰਤਨ ਸਿੰਘ ਨਾਈਵਾਲੀਆ, ਗਿਆਨੀ ਦੇ ਵਿਰੁਧ ਕਹਿੰਦਾ ਹੈ, ਕਾਨੂੰਨ ਅਨੁਸਾਰ ਉਸਨੂੰ ਗਵਾਹੀ ਤਸਲੀਮ ਨਹੀਂ ਕੀਤਾ ਜਾ ਸਕਦਾ । ਜੱਜ ਸਾਹਿਬ ਨੇ ਗੁਲਾਬ ਸਿੰਘ, ਦੀਦਾਰ ਸਿੰਘ ਸਾਧ ਮੋੜਾਂਵਾਲਾ, ਗੁਰਦਿਤ ਸਿੰਘ, ਰਾਮ ਕੌਰ, ਦਲ ਸਿੰਘ ਦੀਆਂ ਗਵਾਹੀਆਂ ਦੇ ਝੂਠ ਸੱਚ ਨੂੰ ਖੂਬ ਨਿਤਾਰਿਆ । ਇਥੋਂ ਤਕ ਲਿਖਿਆ, ਕਿ ਦਲ ਸਿੰਘ ਤੇ ਰਾਮ ਕੌਰ ਆਪਣੇ ਆਪ ਨੂੰ ਬਚੌਣ ਲਈ ਗਿਆਨੀ ਦੇ ਖਲਾਫ ਐਸੀਆਂ ਗਵਾਹੀਆਂ ਦੇਂਦੇ ਹਨ, ਜੋ ਸੱਚ ਮੰਨੀਆਂ ਨਹੀਂ ਜਾ ਸਕਦੀਆਂ। ਇਹ ਭੀ ਲਿਖਿਆ, ਕਿ ਪੁਲੀਸ ਗਵਾਹਾਂ ਨੂੰ ਬਿਆਨ

ਪੜ੍ਹਾਂਦੀ ਸਿਖਾਂਦੀ ਰਹੀ ਹੈ।

ਗੁਲਾਬ ਸਿੰਘ ਦੀ ਗਵਾਹੀ ਸਬੰਧੀ ਜੱਜ ਨੇ ਲਿਖਿਆ, ਕਿ ਇਹ ਗਵਾਹ ਗਿਆਨੀ ਸਿੰਘ ਦੇ ਖਿਲਾਫ ਬੜੀ ਸਖਤ ਗਵਾਹੀ ਦੇਂਦਾ ਹੈ। ਪਰ ਗੁਲਾਬ ਸਿੰਘ ਦੀ ਗਵਾਹੀ ਇਕ ਵਾਅਦਾ ਮੁਆਫ ਗਵਾਹ ਦੀ ਗਵਾਹੀ ਹੈ, ਅਤੇ ਐਸੀ ਸੂਰਤ ਇਸ ਦੀ ਗਵਾਹੀ ਵਿਚ ਉਹ ਸਾਰੀਆਂ ਉਕਾਈਆਂ ਅਤੇ ਤਰੁੱਟੀਆਂ ਹਨ, ਜੋ ਐਸੇ ਗਵਾਹਾਂ ਦੀਆਂ ਗਵਾਹੀਆਂ ਵਿਚ ਹੁੰਦੀਆਂ ਹਨ। ਜੀਉਣ ਸਿੰਘ ਅਤੇ ਕਾਲਾ ਸਿੰਘ ਦੀਆਂ ਗਵਾਹੀਆਂ ਗਿਆਨੀ ਦੇ ਖਲਾਫ ਨਹੀਂ ਜਾਂਦੀਆਂ।

ਅਖੀਰ ਵਿਚ ਜੱਜ ਲਿਖਦਾ ਹੈ, ਕਿ ਮੈਂ ਮੁਕੱਦਮੇ ਦੇ ਸਾਰੇ ਪਹਿਲੂਆਂ ਨੂੰ ਵਿਚਾਰ ਕੇ ਮੌਤ ਦੀ ਸਜ਼ਾ ਦੇਣ ਤੋਂ ਝਿਜਕਦਾ ਹਾਂ। ਐਸੇ ਮੁਕੱਦਮਿਆਂ ਵਿਚ ਅਦਾਲਤ ਨੂੰ ਆਪਣੀ ਮਰਜ਼ੀ ਵਰਤਣ ਦੀ ਅਜਾਜ਼ਤ ਹੈ, ਸੋ ਮੈਂ ਬੜੇ ਜ਼ੋਰਦਾਰ ਤੌਰ ਤੇ ਮਹਿਸੂਸ ਕਰਦਾ ਹਾਂ, ਕਿ ਇਸ ਮੁਕੱਦਮੇ ਵਿਚ ਮੌਤ ਦੀ ਸਜ਼ਾ ਨਾ ਦਿੱਤੀ ਜਾਵੇ। ਮਿਸਲ ਵਿਚ ਆਈਆਂ ਗਵਾਹੀਆਂ ਤੋਂ ਇਹ ਸਾਬਤ ਨਹੀਂ ਹੁੰਦਾ, ਕਿ ਗਿਆਨੀ ਨੇ ਸੱਚ ਮੁਚ ਇਨ੍ਹਾਂ ਕਤਲਾਂ ਵਿਚ ਸਿੱਧਾ ਹਿੱਸਾ ਲਿਆ ਹੈ। ਇਹ ਹੋ ਸਕਦਾ ਹੈ, ਕਿ ਕਤਲਾਂ ਦੀਆਂ ਸਲਾਹਾਂ ਵਿਚ ਉਹ ਭੀ ਰਾਏ ਦਿੰਦਾ

ਰਿਹਾ ਹੋਵੇ । ਜੱਜ ਸਾਹਿਬ ਨੇ ਫੈਸਲਾ ਦਿਤਾ, ਕਿ ਮੈਂ ਗਿਆਨੀ ਜੀ ਦੀ ਮੌਤ ਦੀ ਸਜ਼ਾ ਨੂੰ ਬਦਲ ਕੇ ਇਸ ਨੂੰ ਕਾਲੇ ਪਾਣੀ ਦੀ ਸਜ਼ਾ ਦਿੰਦਾ ਹਾਂ। ਅਤੇ ਰਤਨ ਸਿੰਘ ਨਾਈਵਾਲੀਏ ਨੂੰ ਭੀ ਮੌਤ ਦੀ ਸਜ਼ਾ ਬਦਲ ਕੇ ਕਾਲੇ ਪਾਣੀ ਦੀ ਸਜ਼ਾ ਦੇਂਦਾ ਹਾਂ ।

ਜੱਜ ਸਾਹਿਬ ਵੇਲੀਨੋਸ ਨੇ ਆਪਣਾ ਇਹ ਫੈਸਲਾ ੧੧ ਨਵੰਬਰ ੧੯੭੧ ਨੂੰ ਲਿਖਿਆ ।

ਜੱਜ ਕੈਮਬੈਲ ਨੇ ਆਪਣਾ ਫੈਸਲਾ ੧੪ ਨਵੰਬਰ ੧੯੭੧ ਨੂੰ ਲਿਖਿਆ । ਉਸ ਨੇ ਫੈਸਲੇ ਵਿਚ ਇਸ ਮੁਕੱਦਮੇ ਨੂੰ ਇਕ ਨੀਮ ਸਿਆਸੀ ਸ਼ਕਲ ਦੇ ਕੇ ਮੁਲਜ਼ਮਾਂ ਲਈ ਸਿਸ਼ਨ ਜੱਜ ਵਾਲੀ ਫਾਂਸੀ ਦੀ ਸਜ਼ਾ ਹੀ ਪਕੀ ਕਰ ਦਿਤੀ ।

ਜੱਜ ਲਿੰਡਸੇ ਨੇ ੨੩ ਨਵੰਬਰ ੧੯੭੧ ਨੂੰ ਥੋੜੇ ਸ਼ਬਦਾਂ ਵਿਚ ਆਪਣਾ ਫੈਸਲਾ ਦਿੰਦਿਆਂ ਗਿਆਨੀ ਸਿੰਘ ਅਤੇ ਰਤਨ ਸਿੰਘ ਨੂੰ ਸਿਸ਼ਨ ਜੱਜ ਵਲੋਂ ਦਿਤੀਆਂ ਗਈਆਂ ਮੌਤ ਦੀਆਂ ਸਜ਼ਾਵਾਂ ਪੱਕੀਆਂ ਕਰ ਦਿੱਤੀਆਂ ।

੨੬ ਨਵੰਬਰ ੧੯੭੧ ਵਾਲੇ ਦਿਨ ਦੋਨਾਂ ਨਾਮਧਾਰੀ ਸਜਣਾਂ ਨੂੰ ਲੁਧਿਆਣਾ ਜੇਹਲ ਦੇ ਬਾਹਰ ਫਾਂਸੀਆਂ ਦਿੱਤੀਆਂ ਗਈਆਂ । ਸਤਿਗੁਰ ਬਿਲਾਸ

ਵਿਚ ਇਨ੍ਹਾਂ ਦੇ ਫਾਂਸੀ ਚੜ੍ਹਣ ਦਾ ਹਾਲ ਇਸ ਪਰਕਾਰ ਦਿੱਤਾ ਹੈ ।

"ਫਾਂਸੀ ਵਾਲੇ ਦਿਨ ਦਹੀਂ ਨਾਲ ਇਸ਼ਨਾਨ ਕੀਤਾ, ਚਿਟੀਆਂ ਪੁਸ਼ਾਕਾਂ ਕਹਿਕੇ ਬਣਵਾਈਆਂ ਸਨ। ਚਿਟੀਆਂ ਪੁਸ਼ਾਕਾਂ ਨਾਲ ਚੜ੍ਹਾਂਗੇ । ਇਹ ਨੀਲੀ ਨਹੀਂ ਪਾਵਣੀ ਹੈ, ਨਾਲੇ ਤੰਦੀ ਨਹੀਂ ਗਲ ਵਿਚ ਪਾਵਣੀ, ਪੱਟ ਕੀਆਂ ਲਾਸਾਂ ਬਣਵਾਈਆਂ ਸੀਆਂ ਕਹਿਕੇ, ਫਾਂਸੀ ਗਡਵਾਈ, ਫੌਜਾਂ ਆਈਆਂ, ਹੋਰ ਲੋਕ ਭੀ ਬਹੁਤ ਆਏ ਦੇਖਣ. ਧਰਮ ਕੇ ਨਮਿੱਤ ਸਿੰਘ ਸ਼ਹੀਦ ਹੁੰਦੇ ਹੈ ਬਾਬੇ ਗਿਆਨਾ ਸਿੰਘ ਨੂੰ ਲਾਲੀਆਂ ਦਗਦੀਆਂ ਹਨ । ਫਰੰਗੀ ਬੇਗੁਨਾਹਾਂ ਦੋਹਾਂ ਨੂੰ ਫਾਂਸੀ ਦੇਣ ਲਗੇ ਹੈਂ. ਕਿਉਂਕਿ ਕਤਲ ਵਿਚ ਨਾਂ ਸੇ, ਮੁਕਬਲਾਂ ਦੇ ਕਹੇ ਕਹਾਏ। (ਬਾਬੇ ਗਿਆਨਾ ਸਿੰਘ ਨੇ ਰਤਨ ਸਿੰਘ) ਨੂੰ ਬਚਨ ਕੀਤਾ "ਚੂਕਾ ਨਿਹੋਰਾ ਮੇਰੀ ਸਖੀ ਸਹੇਰੀ, ਭਰਮ ਗਿਆ ਗੁਰ ਪਿਰ ਸੰਗ ਮੇਰੀ।" ਜਾਂ ਬਾਬੇ ਗਿਆਨਾ ਸਿੰਘ ਤਖਤੇ ਪਰ ਚੜ੍ਹੇ, ਤਾਂ ਬੋਲਾ ਕੀਤਾ। ਬਿਲਿਆ ਮੂੰਹ ਤੇ ਸਾਹਮਣੇ ਰਖ ਪਿੱਠ ਕਿਉਂ ਕੀਤੀ ਹੈ। ਦਸ ਮਹੀਨੇ ਕਿਸੇ ਜੱਟੀ ਦੀ ਕੁਖ ਵਿਚ ਕੱਟ ਕੇ ਫੇਰ ਆਇਆ ਜਾਣ, ਜੁਆਨ ਹੋਕੇ ਬਦਲੇ ਲਵਾਂਗੇ । ਸੁਣ ਓਏ ਬਿਲਿਆ ਤੇਰੀ ਮਤ ਮਾੜੀ ਦੇਖੀ ਹੈ । ਤੁਹਾਡੀ ਅਦਾਲਤ ਨਹੀਂ ਹੈ। ਬੇਅਦਾਲਤੀ ਹੋਣੇ ਲੱਗੀ ਹੈ । ਮੈਨੂੰ ਮਾਰਕੇ ਕੋਈ

ਬੰਦ ਤਾਂ ਨਹੀਂ ਹੋਏ ਜਾਣੇਂ ਹੈਂ। ਜਿਨ੍ਹਾਂ ਨੇ ਤੁਹਾਨੂੰ ਮਾਰਨਾ ਹੈ, ਸੋ ਰਾਮਦਾਸਪੁਰੇ ਮੇਂ ਬੈਠਾ ਹੈ। ਪਾਛੈ ਤੁਹਾਡਾ ਨਾਸ ਕਰਸੀ। ਇਹ ਤਾਂ ਅਜੇ ਮੁੰਡਿਆਂ ਕੀ ਖੇਡ ਹੋਈ ਹੈ। ਸ਼ੇਸ਼ਨਾਗ ਤਾਂ ਬੈਠਾ ਹੈ। ਪਾਛੇ ਤੁਹਾਡਾ ਨਾਸ ਕਰਸੀ। ਜੋ ਇਕ ਦੋ ਸਰਪ ਮਾਰ ਦੀਏ ਤਾਂ ਕੀ ਹੂਆ। ਤੁਹਾਡਾ ਕਾਲ ਤੁਹਾਡੇ ਸਿਰ ਉਤੇ ਬੈਠਾ ਹੈ..... ਅਸੀਂ ਭੀ ਕਿਧਰੇ ਨਹੀਂ ਜਾਣਾ ਹੈ, ਕੋਈ ਮਾਉਂ ਜਣੇਗੀ ਨਵੇਂ ਚੋਲੇ ਪਾਇਕੇ ਜੁਆਨ ਹੋਇਕੇ ਫੇਰ ਸ੍ਰੀ ਸਾਹਿਬ ਫੜਾਂਗੇ......ਤੁਸਾਂ ਦੇ ਤਹਿਤ ਨੂੰ ਉਠਾਵਾਂਗੇ, ਤੁਸਾਂ ਦੇ ਸਾਥ ਲੜਾਈ ਕਰਾਂਗੇ ਬੋਲ ਕੀਤਾ।

ਸਾਂਈ ਨਾਲ ਤਿਨ੍ਹਾਂ ਦਾ ਦਾਵਾ,
ਜਿਨ੍ਹਾਂ ਸਿਰ ਸਾਂਈ ਨੂੰ ਦਿਤਾ।
ਬਹੁਤੀ ਥਾਵੋਂ ਚਿਤ ਚਾਦਿ ਖਲੋਤਾ,
ਇਕ ਸਾਕ ਸਾਂਈ ਨਾਲ ਕਿਤਾ।
ਜੈਸੀ ਲਾਵਣ ਤੋੜ ਨਿਭਾਵਣ,
ਕਦੇ ਨਾ ਫੇਰਨ ਚਿਤਾ।
ਬਿਨ ਸਿਰ ਦਿਤਿਆਂ ਸਹੁ ਨਹੀਂ ਮਿਲਦਾ,
ਲਖਾਂ ਜੇਹੀ ਗਲ ਇਕਾ।

ਆਪ ਫਾਂਸੀ ਪਾਈ ਗਲ ਦੋਹਾਂ ਨੇ, ਸਤਿ ਸ੍ਰੀ ਅਕਾਲ ਬੁਲਾਈ ਅਰਦਾਸਾ ਕਰਕੇ, ਪਟੜਾ ਪੈਰਾਂ ਹੇਠੋਂ ਖਿਚ ਲਿਆ, ਤਾਂ ਅੰਤ ਕਾ ਝੂਟਾ ਆਇਆ,

ਪ੍ਰਾਣ ਜੁਦਾ ਹੋਏ, ਦੋਨਾਂ ਸਿੰਘਾਂ ਕੋ ਬੁਢੇ ਦਰਿਆਏ ਤੇ ਲਜਾਇਕੇ ਦਾਹ ਦਿਤਾ ਹੈ। ਭੋਗ ਪਵਾਏ।"

ਇਨ੍ਹਾਂ ਮੁਕੱਦਮਿਆਂ ਨੂੰ ਕਾਮਯਾਬੀ ਨਾਲ ਸਿਰੇ ਚਾੜ੍ਹਨ ਵਿਚ ਹਰ ਪ੍ਰਕਾਰ ਦੀ ਮਦਦ ਕਰਨ ਬਦਲੇ ਸਰਕਾਰ ਅੰਗਰੇਜ਼ੀ ਵਲੋਂ ਮਹਾਰਾਜਾ ਮਹਿੰਦਰ ਸਿੰਘ ਜੀ ਸਾਹਿਬ ਬਹਾਦੁਰ ਪਟਿਆਲਾ ਦਾ ਬਹੁਤ ਬਹੁਤ ਧੰਨਯਵਾਦ ਕੀਤਾ ਗਿਆ। ਇਨਸਪੈਕਟਰ ਪੁਲੀਸ ਸਰਦਾਰ ਨਰੈਣ ਸਿੰਘ ਨੂੰ ਈ. ਏ ਸੀ. ਬਣਾਕੇ ਲੁਧਿਆਣੇ ਖਾਸ ਨਾਮਧਾਰੀਆਂ ਨੂੰ ਦਬੌਣ ਅਤੇ ਤਬਾਹ ਕਰਨ ਦੀ ਡਿਊਟੀ ਤੇ ਲਾ ਦਿਤਾ ਗਿਆ। ਇੰਨਸ-ਪੈਕਟਰ ਇਮਦਾਦ ਅਲੀ ਨੂੰ ਤਰੱਕੀ ਦੇ ਕੇ ਵੱਡਾ ਅਫਸਰ ਬਣਾਇਆ ਗਿਆ।

## ਵਦੇਸ਼ੀ ਸਰਕਾਰ ਨੂੰ ਨਾਮਧਾਰੀਆਂ ਵਲੋਂ ਤੌਖਲਾ

### ਮਿਸਟਰ ਮੈਕਨਾਬ ਅਤੇ ਮਿਸਟਰ ਮੈਕਐਂਡਰੀਓ ਦੀਆਂ ਰੀਪੋਰਟਾਂ

ਭਾਵੇਂ ਅੰਗਰੇਜ਼ ਹਾਕਮ ਆਪਣੇ ਸਿਖ ਚਾਟੜਿਆਂ, ਗੁਰਦੁਆਰਿਆਂ ਦੇ ਜਗੀਰਦਾਰ ਪੁਜਾਰੀਆਂ ਅਤੇ ਮਹੰਤਾਂ ਰਾਹੀਂ ਨਾਮਧਾਰੀ ਆਗੂ, ਨਾਮਧਾਰੀ ਸੂਬਿਆਂ ਅਤੇ ਨਾਮਧਾਰੀ ਮਹੰਤਾਂ ਨੂੰ ਲੋਕਾਂ ਵਿਚ ਭੰਡਣ ਦੇ ਕੰਮ ਵਿਚ ਪੂਰੇ ਤਾਣ ਨਾਲ ਲੱਗੇ ਹੋਏ

ਸਨ, ਪਰ ਫੇਰ ਭੀ ਦਿਨੋਂ ਦਿਨ ਲੋਕੀ ਨਾਮਧਾਰੀ ਬਣਦੇ ਜਾ ਰਹੇ ਸਨ । ਨਾਮਧਾਰੀਆਂ ਦੇ ਸੁਦੇਸ਼ੀ ਵਸਤਾਂ ਵਰਤਣ ਦੇ ਪਰਨਾਂ ਅਤੇ ਵਦੇਸ਼ੀ ਹਕੂਮਤ ਵਲੋਂ ਚਲਾਈਆਂ ਗਈਆਂ ਸਾਰੀਆਂ ਸੰਸਥਾਵਾਂ, ਸਰਕਾਰੀ ਅਦਾਲਤਾਂ, ਸਰਕਾਰੀ ਸਕੂਲਾਂ, ਸਰਕਾਰੀ ਡਾਕਖਾਨਿਆਂ, ਸਰਕਾਰੀ ਹਸਪਤਾਲਾਂ, ਅੰਗਰੇਜ਼ੀ ਦਵਾਈਆਂ ਅਤੇ ਰੇਲ ਦੇ ਸਫਰ ਦਾ ਪੂਰਨ ਪ੍ਰੀਤਿਆਗ ਹਕੂਮਤ ਲਈ ਬੜੇ ਹੀ ਚਿੰਤਾ ਦੇ ਕਾਰਨ ਬਣ ਗਏ ਸਨ । ਨਾਮਧਾਰੀਆਂ ਦਾ ਸੰਗਠਨ, ਉਨ੍ਹਾਂ ਦਾ ਡਾਕ ਪ੍ਰਬੰਧ ਅਤੇ ਗੁਰੂ ਰਾਮ ਸਿੰਘ ਜੀ ਦੇ ਹੁਕਮਾਂ ਦੇ ਪਾਲਨ ਨੂੰ ਦੇਖ ਕੇ ਵਦੇਸ਼ੀ ਹਾਕਮਾਂ ਦੇ ਦਿਲਾਂ ਵਿਚ ਇਸ ਲਹਿਰ ਸੰਬੰਧੀ ਸ਼ਕ ਪੈਣੇ ਕੁਦਰਤੀ ਗੱਲ ਸੀ । ਕਸ਼ਮੀਰ ਅਤੇ ਨੈਪਾਲ ਦੀਆਂ ਫੌਜਾਂ ਵਿਚ ਕੂਕਿਆਂ ਦੀ ਹੋਂਦ ਨੇ ਸਰਕਾਰੀ ਕਰਮਚਾਰੀਆਂ ਦੇ ਦਿਲਾਂ ਤੇ ਇਹ ਗਲ ਪੱਕੀ ਤਰ੍ਹਾਂ ਬਠਾ ਦਿਤੀ ਸੀ, ਕਿ ਨਾਮਧਾਰੀ ਸਿੰਘ ਮੌਕਾ ਆਵਣ ਤੇ ਸਰਕਾਰ ਅੰਗਰੇਜ਼ੀ ਦੇ ਖਿਲਾਫ ਹਥਿਆਰਾਂ ਨਾਲ ਬਗਾਵਤ ਕਰਨਗੇ । ੫ ਅਗਸਤ ੧੮੭੧ ਨੂੰ ਰਾਏਕੋਟ ਦੇ ਬੁਚੜਾਂ ਦੇ ਕਤਲ ਦੇ ਅਪਰਾਧ ਵਿਚ ਪਿੱਛੋ ਰਿਆਸਤ ਨਾਭਾ ਦੇ ਤਿੰਨ ਨਾਮਧਾਰੀ ਸਿੰਘ ਰਾਏਕੋਟ ਵਿਖੇ ਜਨਤਾ ਦੇ ਸਾਹਮਣੇ ਫਾਂਸੀ ਦੇ ਦਿਤੇ ਗਏ ਸਨ, ਅਤੇ ਗਿਆਨੀ ਰਤਨ ਸਿੰਘ

ਮੰਡੀ ਵਾਲੇ ਅਤੇ ਰਤਨ ਸਿੰਘ ਨਾਈਵਾਲੀਏ ਦਾ ਮੁਕੱਦਮਾ ਲੁਧਿਆਣੇ ਲਿਆਂਦਾ ਗਿਆ ਸੀ ।

੯ ਅਗਸਤ ਨੂੰ ਅੰਮ੍ਰਿਤਸਰ ਦੇ ਬੁਚੜਾਂ ਦੇ ਕਤਲ ਵਿਚ ਮਿਸਟਰ ਕ੍ਰਿਸਟੀ ਦੇ ਫੜੇ ਹੋਏ ਸਾਰੇ ਮੁਲਜ਼ਮ ਬੀਲ੍ਹਾ ਸਿੰਘ ਨਾਮਧਾਰੀ ਦੇ ੩ ਅਗਸਤ ਦੇ ਇਕ-ਬਾਲੀ ਬਿਆਨਾਂ ਪਿਛੋਂ ਬਰੀ ਕੀਤੇ ਗਏ । ਇਸ ਤੇ ਕਲਨਲ ਬੇਲੀ, ਡਿਪਟੀ ਇਨਸਪੈਕਟਰ ਜਨਰਲ ਲਾਹੌਰ ਨੇ ਸਰਕਾਰ ਦੀ ਮਨਸ਼ਾ ਮੁਤਾਬਕ ਮਿਸਟਰ ਮੈਕਨਾਬ, ਅੰਬਾਲੇ ਦੇ ਕਮਿਸ਼ਨਰ ਅਤੇ ਮਿਸਟਰ ਮੈਕਐਂਡਰੀਓ, ਡਿਪਟੀ ਇਨਸਪੈਕਟਰ ਜਨਰਲ ਪੁਲੀਸ ਅੰਬਾਲਾ ਨੂੰ ਬੁੱਚੜਾਂ ਦੇ ਕਤਲਾਂ ਲਈ ਚੁੱਕ ਦੇਵਣ ਦੇ ਅਪਰਾਧ ਵਿਚ ਗੁਰੂ ਰਾਮ ਸਿੰਘ ਜੀ ਵਿਰੁਧ ਮੁਕੱਦਮਾ ਚਲਾਉਣ ਸੰਬੰਧੀ ਆਪਣੀਆਂ ਰਾਵਾਂ ਦੱਸਣ ਲਈ ਲਿਖਿਆ । ਮਿਸਟਰ ਮੈਕਨਾਬ ਨੇ ਆਪਣੀ ਰੀਪੋਰਟ ੪ ਨਵੰਬਰ ਨੂੰ ਲਿਖੀ ਅਤੇ ਮਿਸਟਰ ਮੈਕਐਂਡਰੀਊ ਨੇ ੨੦ ਨਵੰਬਰ ੧੯੭੧ ਨੂੰ । ਮਿਸਟਰ ਮੈਕਨਾਬ ਦੀ ਰੀਪੋਰਟ ਦਾ ਸਾਰ ਇਸ ਪ੍ਰਕਾਰ ਹੈ:—

(੧) ਸ਼ੁਰੂ ਵਿਚ ਭਾਂਵੇਂ ਇਸ ਲਹਿਰ ਦੇ ਆਗੂਆਂ ਦੇ ਇਰਾਦੇ ਕੁਝ ਭੀ ਹੋਵਣ; ਪਰ ਹੁਣ ਇਸ ਲਹਿਰ ਦਾ ਝੁਕਾਓ ਸਾਫ ਤੌਰ ਤੇ ਰਾਜਸੀ ਹੈ ।

(੨) ਪਹਿਲੋਂ ਪਹਿਲੋਂ ਸਰਦਾਰਾਂ ਵਿਚੋਂ ਸਿਰਫ ਮੰਗਲ ਸਿੰਘ ਬਿਸ਼ਨਪੁਰੀਆ ਹੀ ਨਾਮਧਾਰੀ ਸੀ,

ਪਰ ਹੁਣ ਬਹੁਤ ਸਾਰੇ ਸਰਦਾਰ ਅਤੇ ਜਾਗੀਰਦਾਰ ਇਸ ਲਹਿਰ ਵਿਚ ਸ਼ਾਮਲ ਹੋ ਗਏ ਹਨ। ਉਦਾਹਰਣ ਦੇ ਤੌਰ ਤੇ ਗੁਰਦਿੱਤ ਸਿੰਘ ਨਾਈਵਾਲੀਆ, ਬੀਰ ਸਿੰਘ ਦਿਆਲ ਗੜ੍ਹੀਆ, ਗੁਰਸਰਨ ਸਿੰਘ ਮੁਸਤਫਾ ਬਾਦ ਵਾਲਾ ਅਤੇ ਉਸ ਦੇ ਤਿੰਨ ਭਤੀਜੇ, ਹੀਰਾ ਸਿੰਘ ਜਾਗੀਰਦਾਰ ਸਾਢੋਰੇਵਾਲਾ, ਅਤੇ ਸਾਢੋਰੇ ਦੇ ਹੋਰ ਸਾਰੇ ਛੋਟੇ ਜਾਗੀਰਦਾਰ, ਦਿਆਲਗੜ੍ਹੀਏ ਸਰਦਾਰਾਂ ਦੇ ਰਿਸ਼ਤੇਦਾਰ, ਬੁਢਾ ਸਿੰਘ ਜਾਗੀਰਦਾਰ ਸੋਹਾਣੇ ਵਾਲਾ, ਰਿਆਸਤ ਕਲਸੀਆ ਦੇ ਜੈਮਲ ਸਿਘ ਅਤੇ ਦਲੀਪ ਸਿੰਘ। ਅੰਬਾਲੇ ਦੇ ਜ਼ਿਲੇ ਦੇ ਛੋਟੇ ਛੋਟੇ ਜਾਗੀਰਦਾਰ ਸਮਾ ਆਵਣ ਤੇ ਖਾਲਸਾ ਰਾਜ ਮੁੜ ਕਾਇਮ ਕਰਨ ਦੇ ਹਾਮੀ ਜ਼ਰੂਰ ਬਣ ਜਾਵਣਗੇ। ਇਨ੍ਹਾਂ ਵਿਚ ਕੂਕੇ ਬਨਣ ਦੀ ਲਹਿਰ ਵਧਣ ਦੀ ਸੰਭਾਵਨਾ ਹੈ।

(੩) ਪਿਛਲੇ ਸਾਲਾਂ ਵਿਚ ਗੁਰੂ ਰਾਮ ਸਿੰਘ ਨੇ ਨੈਪਾਲ ਦੇ ਯੁਵਰਾਜ ਰਾਹੀਂ, ਮਹਾਰਾਜਾ ਨਾਲ ਭੀ ਆਪਸ ਵਿਚ ਤੁਹਫੇ ਦਿਤੇ ਅਤੇ ਲਏ।

(੪) ਨਾਮਧਾਰੀ ਜਥੇਬੰਦੀ ਜ਼ਿਲੇਵਾਰ ਸੂਬਿਆਂ ਅਤੇ ਨਾਇਬ ਸੂਬਿਆਂ ਦੁਆਰਾ ਕੀਤੀ ਹੋਈ ਹੈ। ਨਾਮਧਾਰੀਆਂ ਦੇ ਦੂਤ ਲਖਨਊ, ਹੈਦਰਾਬਾਦ ਥਾਵਾਂ ਤੇ ਜਿਥੇ ਜਿਥੇ ਭੀ ਸਿਖ ਵਸਦੇ ਹਨ, ਪਹੁੰਚਦੇ ਹਨ। ਗੁਰੂ ਰਾਮ ਸਿੰਘ ਜੀ ਸਾਧੂ ਫਕੀਰਾਂ ਵਾਂਗ ਨਹੀਂ ਰਹਿੰਦਾ।

ਜਦ ਕਦੀ ਭੀ ਉਹ ਕਿਸੇ ਅਫਸਰ ਨੂੰ ਮਿਲੇ, ਤਦ ਰਾਜਿਆਂ ਵਾਕਰ, ਕਈ ਘੋੜ ਸਵਾਰ ਅਤੇ ਬਹੁਤ ਸਾਰੇ ਪੈਦਲ ਉਸਦੀ ਅਰਦਲ ਵਿਚ ਹੁੰਦੇ ਹਨ। ਅਫਸਰ ਦੇ ਕਮਰੇ ਵਿਚ ਭੀ, ਰਾਜਿਆਂ ਦੇ ਨਾਲ ਦੇ ਦਰਬਾਰੀਆਂ ਵਾਕਰ, ਉਸ ਨਾਲ ਕਈ ਆਦਮੀ ਅੰਦਰ ਆਉਂਦੇ ਹਨ।

ਉਸ ਦੇ ਆਪਣੇ, ਅਤੇ ਨਾਮਧਾਰੀਆਂ ਦੇ ਪਹਿਨੇ ਹੋਏ ਬਸਤਰ, ਬਹੁਤ ਹੀ ਸੋਹਣੇ ਤੇ ਸਫੈਦ ਰੰਗ ਦੇ ਹੁੰਦੇ ਹਨ। ਐਸੀ ਜਥੇਬੰਦੀ ਕੁਝ ਸਮੇਂ ਪਿਛੋਂ ਰਾਜਸੀ ਕਾਰਯਕਰਮ ਦਾ ਵਡਾ ਸੋਮਾ ਬਣ ਸਕਦੀ ਹੈ, ਅਤੇ ਨਾਮਧਾਰੀਆਂ ਦਾ ਹਰ ਇਕ ਕੰਮ ਇਸੇ ਨਸ਼ਾਨੇ ਵਲ ਨੂੰ ਜਾ ਰਿਹਾ ਮਲੂਮ ਦਿੰਦਾ ਹੈ।

(੪) ਜਿਤਨੇ ਸੂਬੇ ਮੈਨੂੰ ਮਿਲੇ ਹਨ ਸਭ ਹੌਸਲੇ-ਵਾਲੇ ਆਦਮੀ ਹਨ। ਥੋੜਿਆਂ ਨੂੰ ਛੱਡਕੇ ਜਿਤਨੇ ਕੂਕੇ ਮੈਂ ਦੇਖੇ ਹਨ, ਉਹ ਬੜੇ ਜਰਵਾਨੇ ਸ਼ਰੀਰਾਂ ਅਤੇ ਜੁਸਿਆਂ ਵਾਲੇ ਆਦਮੀ ਹਨ। ਇਸ ਸੰਬੰਧੀ ਮੈਂ ਮਿਸਟਰ ਸੀ. ਪੀ. ਈਲੀਅਟ ਨਾਲ ਸਹਿਮਤ ਹਾਂ।

(੫) ਸਾਰੇ ਪਹਿਲੂ ਵਿਚਾਰ ਕੇ ਮੈਂ ਇਸ ਨਤੀਜੇ ਤੇ ਪਹੁੰਚਿਆ ਹਾਂ, ਕਿ ਇਹ ਲਹਿਰ ਰਾਜਸੀ ਹੈ, ਅਤੇ ਖਾਲਸ ਧਾਰਮਕ ਲਹਿਰ ਨਹੀਂ, ਸ਼ੁਰੂ ਵਿਚ ਭਾਵੇਂ ਕੁਝ ਭੀ ਹੋਵੇ।

(੬) ਗੁਰੂ ਰਾਮ ਸਿੰਘ ਜੀ ਤੇਜ ਬੁਧੀ ਵਾਲਾ,

ਧੀਰਜਵਾਨ, ਗੰਭੀਰ ਅਤੇ ਉਚ ਆਚਰਨ ਵਾਲਾ ਪੁਰਸ਼ ਹੈ, ਉਸ ਨੇ ਆਪਣੇ ਹਰ ਇਕ ਬਚਨ ਅਤੇ ਕਰਮ ਨੂੰ ਆਪਣੇ ਵਸ ਵਿਚ ਕੀਤਾ ਹੋਇਆ ਹੈ।

(੭) ਬੁਚੜਾਂ ਦੇ ਕਤਲਾਂ ਦਿਆਂ ਮੁਕੱਦਮਿਆਂ ਦੀਆਂ ਗਵਾਹੀਆਂ ਤੋਂ ਇਹੋ ਨਤੀਜਾ ਨਿਕਲਦਾ ਹੈ, ਕਿ ਗੁਰੂ ਰਾਮ ਸਿੰਘ ਹੀ ਸਾਰੀਆਂ ਗਲਾਂ ਦਾ ਆਧਾਰ ਸੀ, ਅਤੇ ਮਲੂਮ ਹੁੰਦਾ ਹੈ, ਕਿ ਲੋਕੀ ਉਸ ਤੇ ਹੀ ਭਰੋਸਾ ਕਰਦੇ ਸਨ, ਸੂਬਿਆਂ ਉਤੇ ਨਹੀਂ ।

(੮) ਹਰ ਪੜ੍ਹਿਆ ਹੋਇਆ ਕੂਕਾ ਆਪਣੇ ਪਾਸ ਦੀਵਾਨ ਬੂਟਾ ਸਿੰਘ ਲਾਹੌਰ ਵਾਲੇ ਦੇ ਛਾਪੇ-ਖਾਨੇ (ਆਫਤਾਬ ਪਰੈਸ) ਦੀ ਛਪੀ ਹੋਈ ਇਕ ਪੋਥੀ ਰਖਦਾ ਹੈ । ਇਸ ਪੋਥੀ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਗਰੰਥ ਵਿਚੋਂ ਜੰਗ ਲਈ ਉਤਸਾਹਤ ਕਰਨ ਵਾਲੀਆਂ ਬਾਣੀਆਂ ਚੰਡੀ ਪਾਠ, ਅਤੇ ਉਗਰਦੰਤੀ ਦਿਤੀਆਂ ਹੋਈਆਂ ਹਨ । ਇਨ੍ਹਾਂ ਛਪੀਆਂ ਹੋਈਆਂ ਬਾਣੀਆਂ ਤੋਂ ਬਗੈਰ ਤਿੰਨ ਹੋਰ ਅਣਛਪੀਆਂ ਪੋਥੀਆਂ ਹਨ, ਜਿਨ੍ਹਾਂ ਨੂੰ ਕੂਕੇ ਪਰਮਾਣੀਕ ਮੰਨਦੇ ਹਨ। ਇਹ ਹਨ, ਸੌ ਸਾਖੀ, ਬਾਬੇ ਅਜਿੱਤੇ ਦੀ ਗੋਸ਼ਟ ਅਤੇ ਕਰਨੀ ਨਾਮਾ। ਅੰਮ੍ਰਿਤਸਰ ਦੇ ਬੁੱਚੜਾਂ ਦੇ ਕਤਲ ਦੀ ਤਫਤੀਸ਼ ਸਮੇਂ ਇਨਸਪੈਕਟਰ, ਇਮਦਾਦ ਅਲੀ ਨੇ ਇਹ ਤਿੰਨੇ ਪੋਥੀਆਂ ਤਲਾਸ਼ੀ ਵਿਚ ਭਾਈ ਬੀਹਲਾ

ਸਿੰਘ ਨਾਰਲੀ ਵਾਲੇ ਦੇ ਘਰੋਂ ਲਿਆਕੇ ਮਿਸਟਰ ਟਰਟਨ ਸਮਿਥ ਨੂੰ ਦਿਤੀਆਂ ਸਨ, ਅਤੇ ਉਸ ਨੇ ਇਨ੍ਹਾਂ ਦਾ ਤਰਜਮਾ ਕੀਤਾ ਸੀ ।'' ਆਖਰ ਵਿਚ ਮਿਸਟਰ ਮੈਕਨਾਬ ਗੁਰੂ ਰਾਮ ਸਿੰਘ ਜੀ ਵਰੁਧ ਸਿਆਸੀ ਮੁਕੱਦਮੇ ਦੀ ਰੂਪਰੇਖਾ ਇਸ ਪ੍ਰਕਾਰ ਉਲੀਕਦਾ ਹੈ ।

''ਗੁਰੂ ਰਾਮ ਸਿੰਘ ਇਕ ਐਸੇ ਫਿਰਕੇ ਦਾ ਅਸਲੀ ਅਤੇ ਨਾਮਾਵਲੀ ਆਗੂ ਹੈ, ਜੋ ਖਾਲਸਾ ਰਾਜ ਨੂੰ ਮੁੜ ਸੁਰਜੀਤ ਕਰਨ ਦੀ ਆਸ ਵਿਚ ਅੰਗਰੇਜ਼ੀ ਹਕੂਮਤ ਦਾ ਦੁਸ਼ਮਣ ਹੈ । ਇਹ ਇਕ ਐਸੇ ਫਸਾਦੀ ਫਿਰਕੇ ਦਾ ਕੱਲਮਕੱਲਾ ਆਗੂ ਅਤੇ ਹਾਕਮ ਹੈ, ਜਿਸ ਫਿਰਕੇ ਦੇ ਆਦਮੀਆਂ ਨੇ ਪੰਜਾਬ ਦੇ ਇਸ ਹਿਸੇ ਵਿਚ ਰਹਿਣਵਾਲੇ ਸਾਰੇ ਬੁੱਚੜਾਂ ਨੂੰ ਕਤਲ ਕਰਨ ਦੀਆਂ ਗੋਂਦਾਂ ਗੁੰਦੀਆਂ ਹੋਈਆਂ ਹਨ । ਉਸ ਨੂੰ ਅੰਮ੍ਰਿਤਸਰ ਅਤੇ ਰਾਇਕੋਟ ਦੇ ਬੁਚੜਾਂ ਦੇ ਕਤਲਾਂ ਦਾ ਪਹਿਲੋਂ ਤੋਂ ਹੀ ਇਲਮ ਸੀ। ਮੇਰੇ ਸਾਹਮਣੇ ਅਦਾਲਤ ਵਿਚ ਗਵਾਹੀ ਦਿੰਦੇ ਹੋਇਆਂ ਉਸ ਨੇ ਰਾਏਕੋਟ ਵਿਚ ਕਤਲ ਹੋਏ ਬੇਗੁਨਾਹ ਇਸ-ਤਰੀਆਂ ਤੇ ਬਚਿਆਂ ਦੇ ਕਤਲ ਦੀ ਨਖੇਧੀ ਕਰਨ ਤੋਂ ਨਾਂਹ ਕਰ ਦਿਤੀ ਸੀ।

ਆਪਣੀ ਜ਼ਾਤੀ ਰਾਏ ਦੇਂਦੇ ਹੋਏ ਮਿਸਟਰ ਮੈਕਨਾਬ ਨੇ ਲਿਖਿਆ, ਕਿ ''ਸਰਕਾਰੀ ਤੌਰ ਤੇ

ਮਨਜ਼ੂਰ ਹੋਈਆਂ ਖਾਸ ਥਾਵਾਂ ਤੇ ਆਪਣਾ ਵਪਾਰ ਕਰਦੇ ਹੋਏ ਬੁੱਚੜਾਂ ਦਾ ਅਣੋਬੜਾਂ ਦੇ ਹੱਥੋਂ ਕਤਲ ਕੀਤੇ ਜਾਣਾ ਸਰਕਾਰ ਦੇ ਹੁਕਮਾਂ ਅਤੇ ਹਕੂਮਤ ਦੀ ਖੁਲ੍ਹਮ ਖੁਲ੍ਹੀ ਵਿਰੋਧਤਾ ਹੈ। ਇਸ ਤਰ੍ਹਾਂ ਹਕੂਮਤ ਦੀ ਮੁਖਾਲਫਤ ਹੁੰਦੀ ਹੋਵਣ ਦੀ ਸੂਰਤ ਵਿਚ ਜੇਕਰ ਦੋਸ਼ੀਆਂ ਨੂੰ ਸਖਤ ਸਜ਼ਾਵਾਂ ਨਾ ਦਿਤੀਆਂ ਜਾਵਣ, ਤਦ ਇਸ ਪਰਕਾਰ ਦੀ ਵਰੋਧਤਾ ਸਾਡੀ ਹਕੂਮਤ ਲਈ ਕਦੀ ਨਾ ਕਦੀ ਬੜੀ ਖਤਰਨਾਕ ਸਾਬਤ ਹੋਵੇਗੀ।

ਇਸ ਗਲ ਨੂੰ ਸਭੀ ਮੰਨਦੇ ਹਨ, ਕਿ ਹਕੂਮਤ ਦੀ ਵਿਰੋਧਤਾ ਹੋਵਣ ਯਾ ਕਰਵੌਣ ਵਿਚ ਫਿਰਕੇ ਦੇ ਆਗੂ ਦੀ ਭੀ ਪੂਰੀ ਪੂਰੀ ਸੰਮਤੀ ਹੈ। ਇਨ੍ਹਾਂ ਕਾਰਨਾਂ ਨੂੰ ਮੁਖ ਰਖਦੇ ਹੋਏ ਇਹ ਜ਼ਰੂਰੀ ਮਲੂਮ ਦਿੰਦਾ ਹੈ, ਕਿ ਮੁਲਕ ਦੇ ਅੰਦਰੂਨੀ ਅਮਨ ਅਤੇ ਸ਼ਾਂਤੀ ਨੂੰ ਕਾਇਮ ਰਖਣ ਲਈ, ਗੁਰੂ ਰਾਮ ਸਿੰਘ ਨੂੰ ਦੇਸ਼-ਨਿਕਾਲਾ ਦੇ ਕੇ ਐਸੀ ਜਗ੍ਹਾ ਰਖਿਆ ਜਾਵੇ, ਜਿਥੇ ਉਸ ਦੇ ਸ਼ਰਧਾਲੂਆਂ ਵਿਚੋਂ ਕੋਈ ਭੀ ਉਸ ਨੂੰ ਨਾਂਹ ਮਿਲ ਸਕੇ। ਉਸ ਦੇ ਸੂਬਿਆਂ ਨੂੰ ਉਨ੍ਹਾਂ ਦੇ ਪਿੰਡੀਂ ਨਜ਼ਰਬੰਦ ਕਰ ਦਿਤਾ ਜਾਵੇ, ਅਤੇ ਕੂਕਿਆਂ ਦੇ ਦੀਵਾਨ, ਮੇਲੇ ਅਤੇ ਇਕੱਤਰਤਾਵਾਂ ਹੁਕਮਨ ਬੰਦ ਕਰ ਦਿਤੀਆਂ ਜਾਵਣ। ਜੇ ਉਨ੍ਹਾਂ ਵਰੁਧ ਐਸੇ ਸਖਤ ਹੀਲੇ ਨਾ ਵਰਤੇ ਗਏ, ਤਦ ਆਮ ਲੋਕਾਂ ਦੇ ਦਿਲਾਂ

ਵਿਚ ਇਹ ਗਲ ਬੈਠ ਜਾਵੇਗੀ, ਕਿ ਹਕੂਮਤ ਨਾਮਧਾਰੀਆਂ ਦੇ ਗੁਰੂ ਰਾਮ ਸਿੰਘ ਤੋਂ ਡਰ ਗਈ ਹੈ, ਅਤੇ ਉਹ ਲੋਕਾਂ ਦੇ ਦਿਲਾਂ ਵਿਚ ਪਹਿਲੇ ਨਾਲੋਂ ਭੀ ਉੱਚੀ ਪਦਵੀ ਹਾਸਲ ਕਰ ਲਵੇਗਾ। ਜੇ ਉਸ ਦੀ ਤਾਕਤ ਵਧਦੀ ਗਈ ਅਤੇ ਉਸ ਦੇ ਸ਼ਰਧਾਲੂਆਂ ਦੀ ਗਿਣਤੀ ਵਿਚ ਵਾਧਾ ਹੁੰਦਾ ਗਿਆ, ਤਦ ਸਰਕਾਰ ਨੂੰ ਬੜੇ ਹੀ ਖਤਰਿਆਂ ਅਤੇ ਫਸਾਦਾਂ ਦਾ ਸਾਹਮਣਾ ਕਰਨਾ ਪਵੇਗਾ।

ਅਗੇ ਚਲਕੇ ਮਿਸਟਰ ਮੈਕਨਾਬ ਰਾਏਕੋਟ ਅਤੇ ਅੰਮ੍ਰਿਤਸਰ ਦੇ ਮੁਕੱਦਮਿਆਂ ਦੇ ਗਵਾਹਾਂ ਦੇ ਬਿਆਨਾਂ ਦੇ ਆਧਾਰ ਤੇ ਇਹ ਨਤੀਜਾ ਕੱਢਣ ਦੀ ਕੋਸ਼ਸ਼ ਕਰਦਾ ਹੈ, ਕਿ ਬੁਚੜਾਂ ਦੇ ਕਤਲ ਗੁਰੂ ਰਾਮ ਸਿੰਘ ਜੀ ਦੀ ਆਗਿਆ ਨਾਲ ਹੋਏ ਹਨ, ਅਤੇ ਜੇ ਉਸ ਉੱਤੇ ਕਤਲਾਂ ਲਈ ਸ਼ਹਿ ਅਤੇ ਚੁਕ ਦੇਵਣ ਦਾ ਮੁਕੱਦਮਾ ਅਦਾਲਤ ਵਿਚ ਸਾਬਤ ਨ ਭੀ ਹੋ ਸਕੇ, ਤਦ ਭੀ ਉਸ ਨੂੰ ਬਰੀ ਨਹੀਂ ਕਰਨਾਂ ਚਾਹੀਦਾ, ਸਗੋਂ ਇਹ ਫੈਸਲਾ ਦੇਣਾ ਚਾਹੀਦਾ ਹੈ, ਕਿ ਉਸ ਦੇ ਖਿਲਾਫ ਮੁਕੱਦਮਾ ਸਾਬਤ ਨਹੀਂ ਹੋ ਸਕਿਆ, ਪਰ ਉਹ ਦੋਸ਼ੀ ਜ਼ਰੂਰ ਹੈ। ਮੁਕੱਦਮਾ ਸਾਬਤ ਨਾ ਹੋਵਣ ਦੀ ਸੂਰਤ ਵਿਚ ਉਸ ਦੇ ਖਿਲਾਫ ਬੰਗਾਲ ਐਕਟ ਨੰ: ੩ ਸੰਨ ੧੯੧੯ ਦੀ ਕਾਰਰਵਾਈ ਕਰਨੀ ਚਾਹੀਦੀ ਹੈ। ਮੇਰੀ ਇਹ ਪੱਕੀ ਰਾਏ ਹੈ, ਕਿ ਗੁਰੂ ਰਾਮ

ਸਿੰਘ ਨੂੰ ਉਮਰ ਕੈਦ ਦੀ ਸਜ਼ਾ ਦੇ ਕੇ ਅੰਡੇਮਾਨ ਟਾਪੂ ਵਿਚ ਭੇਜ ਦਿਤਾ ਜਾਵੇ। ਇਹੋ ਸਭ ਤੋਂ ਸੌਖੀ ਗਲ ਹੋਵੇਗੀ। ਪਰ ਇਹ ਕਾਰਰਵਾਈ ਜਨਵਰੀ ਦੇ ਮਹੀਨੇ ਦਿੱਲੀ ਵਿਚ ਹੋਣ ਵਾਲੇ ਵੱਡੇ ਫੌਜੀ ਜਲਸੇ ਵਿਚ ਫੌਜਾਂ ਦੇ ਸ਼ਾਮਲ ਹੋਣ ਲਈ ਜਾਵਣ ਤੋਂ ਪਹਿਲੋਂ ਪਹਿਲੋਂ ਹੋ ਜਾਣੀ ਚਾਹੀਦੀ ਹੈ। ਲੁਧਿਆਣੇ ਵਿਚ ਪੁਲੀਸ ਦੀ ਗਿਣਤੀ ਵਧਾਕੇ ਉਸ ਨੂੰ ਮਜ਼ਬੂਤ ਕਰ ਲੈਣਾ ਚਾਹੀਦਾ ਹੈ। ਅਤੇ ਕੁਝ ਫੌਜ ਇਸ ਕੰਮ ਲਈ ਜਲੰਧਰ ਤਿਆਰ ਰੱਖਣੀ ਚਾਹੀਦੀ ਹੈ। ਮੇਰਾ ਖਿਆਲ ਹੈ, ਕਿ ਗੁਰੂ ਰਾਮ ਸਿੰਘ ਲੜਾਈ ਨਹੀ ਕਰੇਗਾ, ਸਗੋਂ ਮਮੂਲੀ ਸੱਮਣਾਂ ਤੇ ਹਾਜ਼ਰ ਹੋ ਜਾਵੇਗਾ।

ਦੂਸਰਾ ਤਰੀਕਾ ਇਹ ਹੈ, ਕਿ ਗੁਰੂ ਰਾਮ ਸਿੰਘ ਜੀ ਨੂੰ ਪੱਕੇ ਤੌਰ ਤੇ ਇਹ ਗੱਲ ਸਮਝਾ ਦਿਤੀ ਜਾਵੇ, ਕਿ ਉਹ ਆਪਣਾ ਪਰਚਾਰ ਬੰਦ ਕਰ ਦੇਵੇ ਅਤੇ ਸੂਬਿਆਂ ਨੂੰ ਭੀ ਪਰਚਾਰ ਕਰਨੋਂ ਮਨ੍ਹਾ ਕਰ ਦੇਵੇ। ਨਾਲ ਦੀ ਨਾਲ ਆਪਣੇ ਸ਼ਰਧਾਲੂਆਂ ਦੀਆਂ ਕਾਰੰਰਵਾਈਆਂ ਦੀ ਜ਼ਿਮੇਵਾਰੀ ਆਪਣੇ ਸਿਰ ਲਵੇ। ਪਰ ਇਨ੍ਹਾਂ ਗੱਲਾਂ ਦਾ ਉਸ ਤੇ ਕੋਈ ਅਸਰ ਨਹੀਂ ਹੋਵੇਗਾ, ਅਤੇ ਨਾ ਹੀ ਉਹ ਆਪਣਾ ਪਰਚਾਰ ਬੰਦ ਕਰੇਗਾ।

ਇਨ੍ਹਾਂ ਸਾਰੀਆਂ ਗੱਲਾਂ ਤੋਂ ਉਪਰ ਮੇਰੇ ਖਿਆਲ

ਵਿਚ ਗੁਰੂ ਰਾਮ ਸਿੰਘ ਜੀ ਦੀ ਸ਼ਹਿ ਤੇ ਅਤੇ ਉਸਦੀ ਸੰਮਤੀ ਨਾਲ ਇਹ ਕਤਲ ਯਾ ਵਡੇ ਜੁਰਮ ਕੀਤੇ ਗਏ ਹਨ । ਇਸ ਗਲ ਨੂੰ ਮੁਖ ਰਖਦਿਆਂ ਹੋਇਆਂ ਮੈਂ ਇਹ ਕਹਿਣ ਦੀ ਦਲੇਰੀ ਕਰਦਾ ਹਾਂ, ਕਿ ਸਰਕਾਰ ਦਾ ਰੁਹਬ. ਇਜ਼ਤ ਅਤੇ ਦਬਦਬਾ ਹੁਣ ਇਸ ਗਲ ਨਾਲ ਹੀ ਕਾਇਮ ਰਹਿ ਸਕਦਾ ਹੈ, ਜੇਕਰ ਗੁਰੂ ਰਾਮ ਸਿੰਘ ਜੀ ਨੂੰ ਹਰ ਹਾਲਤ ਵਿਚ ਹੀ ਸਜ਼ਾ ਦਿਤੀ ਜਾਵੇ ।"

ਅਖੀਰ ਵਿਚ ਮਿਸਟਰ ਮੈਕਨਾਬ ਬੜੀ ਹਸੌਣੀ ਜਿਹੀ ਗੱਲ ਲਿਖਦਾ ਹੈ। ਉਹ ਸਰਕਾਰ ਨੂੰ ਹੁਸ਼ਿਆਰ ਕਰਦਾ ਹੈ, ਕਿ ਉਸ ਦੀ ਇਹ ਰੀਪੋਰਟ ਲਾਹੌਰ ਦੇ ਕਿਸੇ ਛਾਪੇ ਖਾਨੇ ਵਿਚ ਨਾ ਛਪਾਈ ਜਾਵੇ । ਦਲੀਲ ਇਹ ਦਿੰਦਾ ਹੈ, ਕਿ ਛਾਪੇ ਖਾਨੇ ਵਾਲਿਆਂ ਦੀ ਬਰਾਦਰੀ ਵਿਚ ਦੀਵਾਨ ਬੂਟਾ ਸਿੰਘ ਦਾ ਬਹੁਤ ਅਸਰ ਰਸੂਖ ਹੈ, ਅਤੇ ਡਰ ਇਹ ਸੀ ਕਿ ਛਪਣ ਤੋਂ ਪਹਿਲੋਂ ਹੀ ਉਸ ਦੀ ਰੀਪੋਰਟ ਦੀ ਨਕਲ ਬੂਟਾ ਸਿੰਘ ਰਾਹੀਂ ਗੁਰੂ ਰਾਮ ਸਿੰਘ ਜੀ ਪਾਸ ਪਹੁੰਚ ਜਾਵੇਗੀ ।

ਮਿਸਟਰ ਮੈਕਐਂਡਰੀਉ ਨੇ ਆਪਣੀ ਰੀਪੋਰਟ ੨੦ ਨਵੰਬਰ ੧੮੭੧ ਨੂੰ ਲਿਖੀ, ਜਿਸ ਦਾ ਸਾਰ ਇਸ ਪ੍ਰਕਾਰ ਹੈ ।

(੧) ਗਊ ਕਸ਼ੀ ਬੰਦ ਕਰਨ ਲਈ ਬੁੱਚੜਾਂ

ਨੂੰ ਵੱਢਣ ਦੀ ਵਿਉਂਤਾਂ ਕੂਕਿਆਂ ਨੇ ਖੋਟਿਆਂ ਦੇ ਪਿਛਲੇ ਮੇਲੇ ਤੋਂ ਸ਼ੁਰੂ ਕੀਤੀਆਂ । ਇਹ ਮੇਲਾ ਦਮਦਮੇ ਸਾਹਿਬ ਦੀ ਵਸਾਖੀ ਦੇ ਜੋੜਮੇਲੇ ਪਿਛੋਂ ਪ੍ਰਚਾਰ ਦੇ ਦੌਰੇ ਵਿਚ ਲਗਿਆ ਸੀ । ਗੁਰੂ ਰਾਮ ਸਿੰਘ ਜੀ ਭੀ ਇਸ ਵਿਚ ਹਾਜ਼ਰ ਸੀ ।

ਇਸ ਮੇਲੇ ਤੇ ਬਾਬੇ ਜਵਾਹਰ ਸਿੰਘ ਅਤੇ ਸਰਦਾਰ ਹੀਰਾ ਸਿੰਘ ਸਕਰੌਦੀ ਵਾਲੇ ਦਾ ਆਪਸ ਵਿਚ ਹੀਰਾ ਸਿੰਘ ਦੇ ਆਪਣੀ ਇਸਤਰੀ ਦਾ ਕਟਿਆ ਹੋਇਆ ਚੂੰਡਾ ਡਾਂਗ ਤੇ ਲਟਕਾਈ ਫਿਰਨ ਸੰਬੰਧੀ ਝਗੜਾ ਹੋ ਪਿਆ । ਗੁਰੂ ਰਾਮ ਸਿੰਘ ਜੀ ਨੇ ਆਪਸ ਦੀ ਲੜਾਈ ਦੀ ਖਬਰ ਸੁਣਕੇ ਅਤੇ ਦੁਖੀ ਹੋਕੇ ਕੁਝ ਐਸੇ ਬਚਨ ਕੀਤੇ, ਜਿਨ੍ਹਾਂ ਨੂੰ ਨਾਮਧਾਰੀਆਂ ਨੇ ਬੁਚੜਾਂ ਦੇ ਵਢਣ ਲਈ ਇਸ਼ਾਰਾ ਸਮਝਿਆ ।

(੨) ਰਾਏਕੋਟ ਅਤੇ ਅੰਮ੍ਰਿਤਸਰ ਦਿਆਂ ਮੁਕੱਦ-ਮਿਆਂ ਦੀਆਂ ਮਿਸਲਾਂ ਵਿਚ ਹੋਏ ਬਿਆਨਾਂ ਤੋਂ ਇਹ ਮਲੂਮ ਦਿੰਦਾ ਹੈ, ਕਿ ਇਹ ਕਤਲ ਗੁਰੂ ਰਾਮ ਸਿੰਘ ਜੀ ਦੇ ਹੁਕਮ ਅਨੁਸਾਰ ਹੀ ਹੋਏ ਹਨ । ਮੈਂ ਇਹ ਨਹੀਂ ਕਹਿ ਸਕਦਾ, ਕਿ ਅੰਮ੍ਰਿਤਸਰ ਅਤੇ ਰਾਏਕੋਟ ਦੇ ਸਰਕਾਰੀ ਗਵਾਹਾਂ ਦੇ ਅਧਾਰ ਤੇ ਗੁਰੂ ਰਾਮ ਸਿੰਘ ਜੀ ਵਰੁਧ ਅਦਾਲਤ ਵਿਚ ਚਲਾਇਆ ਗਿਆ ਮੁਕੱਦਮਾ ਕਾਮਯਾਬ ਹੋ ਸਕੇਗਾ ਯਾ ਨਹੀਂ ।

ਮੇਰੀ ਇਹ ਰਾਏ ਹੈ, ਕਿ ਐਸਾ ਮੁਕੱਦਮਾ ਚਲਾਉਣਾ ਜਿਸ ਵਿਚ ਘਟੋ ਘੱਟ ਉਮਰ ਕੈਦ, ਯਾ ਦੇਸ ਨਕਾਲੇ ਦੀ ਸਜ਼ਾ ਨਾ ਹੋ ਸਕੇ, ਬੜੀ ਭਾਰੀ ਗਲਤੀ ਹੋਵੇਗੀ। ਇਸ ਲਈ ਸਰਕਾਰ ਨੂੰ ਕਿਸੇ ਐਸੇ ਮੁਕੱਦਮੇ ਦੇ ਚਲਾਉਣ ਦਾ ਲੰਬਾ ਚੌੜਾ ਸਵਾਂਗ ਨਹੀਂ ਰਚਣਾ ਚਾਹੀਦਾ। ਸਗੋਂ ਇਸ ਤੋਂ ਬਗੈਰ ਹੀ ਹਕੂਮਤ ਦੀ ਸਿਆਸੀ ਲੋੜ ਅਤੇ ਅਮਨ ਕਾਇਮ ਰੱਖਣ ਦੇ ਨਾਮ ਤੇ ਗੁਰੂ ਰਾਮ ਸਿੰਘ ਜੀ ਨੂੰ ਦੇਸ ਨਕਾਲਾ ਦੇ ਦੇਣਾ ਚਾਹੀਦਾ ਹੈ।

ਗੁਰੂ ਰਾਮ ਸਿੰਘ ਜੀ ਅਤੇ ਉਸ ਦੇ ਸ਼ਰਧਾਲੂਆਂ ਨੇ ਬਿਲਾ ਸ਼ੁਭਾ ਹੀ ਹਕੂਮਤ ਦੇ ਕਾਨੂੰਨਾਂ ਅਤੇ ਹੁਕਮਾਂ ਦੀ ਮਿਟੀ ਪਲੀਤ ਕਰ ਛਡੀ ਹੈ। ਸਰਕਾਰ ਨੂੰ ਇਸ ਦੀ ਓਟ ਵਿਚ, ਫਾਇਦਾ ਉਠਾ ਕੇ ਕੂਕਿਆਂ ਸੰਬੰਧੀ ਸਰਕਾਰ ਪਰੇਸ਼ਾਨੀ ਅਤੇ ਤਕਲੀਫ ਨੂੰ ਜਿਹੜੀ ਲਗਾਤਾਰ ੧੦ ਸਾਲ ਤੋਂ ਚਲੀ ਆ ਰਹੀ ਹੈ, ਬੰਦ ਕਰਨਾ ਚਾਹੀਦਾ ਹੈ।

(੩) ਮਿਸਟਰ ਮੈਕਐਂਡਰੀਉ ਲਿਖਦਾ ਹੈ, ਕਿ ਕਲਨਲ ਬੇਲੀ ਕੂਕਿਆਂ ਦੀ ਸੰਸਥਾ ਨੂੰ ਕੁਝ ਜ਼ਿਆਦਾ ਹੀ ਅਹਮੀਅਤ ਦਿੰਦਾ ਹੈ। ਇਸ ਦਾ ਇਹ ਅੰਦਾਜ਼ਾ, ਕਿ ਕੋਈ ਡੇਢ ਲੱਖ ਆਦਮੀ ਇਸ ਪੰਥ ਵਿਚ ਸ਼ਾਮਲ ਹੋ ਗਏ ਹਨ, ਮੈਨੂੰ ਠੀਕ ਪ੍ਰਤੀਤ ਨਹੀਂ ਹੁੰਦਾ। ਮੇਰਾ ਅੰਦਾਜ਼ਾ ਹੈ, ਕਿ ਜੇ ਗਿਣਤੀ ਕੀਤੀ ਜਾਵੇ,

ਤਾਂ ਗਿਣਤੀ ਪੰਜਾਹ ਕੁ ਹਜ਼ਾਰ ਹੋਵੇਗੀ ।

(੪) ਅਜੇ ਤਕ ਕੂਕਿਆਂ ਦੀ ਬਹੁਤੀ ਗਿਣਤੀ ਲੁਧਿਆਣਾ, ਫੀਰੋਜ਼ ਪੁਰ, ਜਲੰਧਰ, ਹੁਸ਼ਿਆਰ ਪੁਰ ਅਤੇ ਸਿਆਲ ਕੋਟ ਦੇ ਜ਼ਿਲਿਆਂ ਵਿਚ ਹੀ ਹੈ, ਪਰ ਨਾਲ ਦੀ ਨਾਲ ਇਸ ਗਲ ਵਿਚ ਭੀ ਕੋਈ ਸ਼ਕ ਨਹੀਂ, ਕਿ ਗੁਰੂ ਰਾਮ ਸਿੰਘ ਜੀ ਚੰਗੀ ਸਿਆਣਪ ਵਾਲਾ ਅਤੇ ਉਘਾ ਆਦਮੀ ਹੈ । ਸੂਬਿਆਂ ਰਾਹੀਂ ਲੋਕਾਂ ਨੂੰ ਨਾਮਧਾਰੀ ਬਨੌਣ ਦੇ ਕਾਰਯਕਰਮ ਵਿਚ ਉਸਨੂੰ ਚੰਗੀ ਸਫਲਤਾ ਹੋਈ ਹੈ । ਇਨ੍ਹਾਂ ਕਾਰਨਾਂ ਕਰਕੇ ਉਹ ਆਪਣਾ ਅਸਰ ਰਸੂਖ ਵਰਤਣ ਲਈ ਇਕ ਐਸੀ ਥਾਂ ਤੇ ਪਹੁੰਚ ਚੁਕਾ ਹੈ, ਜੋ ਸਾਡੀ ਹਕੂਮਤ ਲਈ ਖਤਰਨਾਕ ਹੋਵੇਗੀ । ਉਸ ਨੇ ਜੋ ਉਪਨਾਮ ਹੁਣ ਅਖਤਿਆਰ ਕੀਤਾ ਹੈ, ਉਸ ਤੋਂ ਉਸ ਦੀ ਤਰੱਕੀ ਦਾ ਅੰਦਾਜ਼ਾ ਲਗਾਇਆ ਜਾ ਸਕਦਾ ਹੈ। ਜਦ ਉਹ ਹਜ਼ਰੋ ਦੇ ਗੁਰੂ ਬਾਲਕ ਸਿੰਘ ਦੀ ਗੱਦੀ ਦਾ ਜਾਨਨਸ਼ੀਨ ਬਣਿਆ, ਤਦ ਉਹ ਮਹੰਤ ਰਾਮ ਸਿੰਘ ਸੀ। ਉਪਰੰਤ ਉਸ ਨੂੰ ਲੋਕੀ ਗੁਰੂ ਰਾਮ ਸਿੰਘ ਦੇ ਨਾਮ ਨਾਲ ਯਾਦ ਕਰਦੇ ਸਨ। ਇਸ ਤੋਂ ਪਿਛੋਂ ਸਤਿਗੁਰੂ ਕਹਿਣ ਲਗੇ ਅਤੇ ਹੁਣ ਸਤਿਗੁਰੂ ਪਾਤਸ਼ਾਹ ਦੇ ਨਾਮ ਨਾਲ ਪੁਕਾਰਕੇ ਉਸਦਾ ਸਨਮਾਨ ਕਰਦੇ ਹਨ।

(੫) ਜਿਉਂ ਜਿਉਂ ਉਸ ਦੇ ਸ਼ਰਧਾਲੂਆਂ ਦੀ

ਗਿਣਤੀ ਵਧਦੀ ਗਈ ਹੈ, ਉਸ ਦੇ ਧਨ ਅਤੇ ਸੰਪਤੀ ਵਿਚ ਭੀ ਵਾਧਾ ਹੁੰਦਾ ਗਿਆ ਹੈ। ਹੁਣ ਉਸ ਪਾਸ ਆਪਣੇ ਹਾਜ਼ਰਬਾਸ਼ ਹਜ਼ੂਰੀ ਸੇਵਾਦਾਰ ਹਨ। ਉਹ ਦਰਬਾਰ ਲਗਾਂਦਾ ਹੈ, ਅਤੇ ਸਾਰੇ ਮੁਲਕ ਵਿਚੋਂ ਹਰਕਾਰੇ ਅਨੁਗਾਮੀ, ਅਤੇ ਪਰਿਤੀਧਰ ਲੋਕਾਂ ਦੇ ਸੰਦੇਸੇ ਲੈ ਕੇ, ਉਸ ਪਾਸ ਆ ਕੇ ਹਾਜ਼ਰ ਹੁੰਦੇ ਹਨ। ਪਿਛਲੇ ਦਿਨਾਂ ਵਿਚ ਬਹੁਤ ਸਾਰੇ ਸਿਖ ਜਾਗੀਰਦਾਰ ਅਤੇ ਸਰਦਾਰ ਉਸ ਨਾਲ ਮਿਲ ਗਏ ਹਨ ਅਤੇ ਨਾਮਧਾਰੀ ਬਣ ਗਏ ਹਨ। ਰਿਆਸਤ ਕਸ਼ਮੀਰ ਵਿਚ ਇਕ ਕੂਕਾ ਪਲਟਣ ਖੜੀ ਕਰਨ ਦੀ ਕੋਸ਼ਸ਼ ਕੀਤੀ ਗਈ ਹੈ। ਨੈਪਾਲ ਰਾਜ ਦੀ ਸਰਕਾਰ ਪਾਸ ਭੀ ਕੂਕੇ ਦੂਤ ਤੋਹਫੇ ਦੇ ਕੇ ਭੇਜੇ ਗਏ। ਇਹ ਸਾਰੀਆਂ ਕਾਰਰਵਾਈਆਂ ਇਕ ਉਚੀਆਂ ਉਮੰਗਾਂ ਰਖਣ ਵਾਲੇ ਪੁਰਖ ਦੀਆਂ ਮਨੋਭਾਵਾਂ ਨੂੰ ਜ਼ਾਹਰ ਕਰਦੀਆਂ ਹਨ। ਪੂਰਬੀ ਮਹਾਂਦੀਪ ਦੇ ਦੇਸ਼ਾਂ ਵਿਚ ਪਹਿਲੋਂ ਦੀਆਂ ਛੋਟੀਆਂ ਛੋਟੀਆਂ ਕਾਰਰਵਾਈਆਂ ਤੋਂ ਹੀ ਵਡੇ ਵਡੇ ਇਤਿਹਾਸ ਦੇ ਫੈਸਲਾਕੁਨ ਨਤੀਜੇ ਨਿਕਲਦੇ ਰਹੇ ਹਨ।

(੬) ਮੇਰੇ ਮਨ ਦੇ ਉਕਤ ਭਾਵ ਹੋਰ ਭੀ ਮਜ਼ਬੂਤ ਹੋ ਜਾਂਦੇ ਹਨ, ਜਦ ਮੈਂ ਆਪਣੇ ਹਿੰਦੋਸਤਾਨੀ ਮਿਤ੍ਰਾਂ, ਸਿਖਾਂ, ਹਿੰਦੂਆਂ ਅਤੇ ਮੁਸਲਮਾਨਾਂ ਦੀਆਂ ਦਿਤੀਆਂ ਖਬਰਾਂ, ਇਤਲਾਹਾਂ ਅਤੇ ਰਾਵਾਂ ਤੇ ਡੂੰਘੀ

ਵਿਚਾਰ ਕਰਦਾ ਹਾਂ । ਉਹ ਦਸਦੇ ਹਨ, ਕਿ ਕੂਕਾ ਲਹਿਰ ਵਿਚ ਕੋਈ ਚੰਗਿਆਈ ਨਹੀਂ । ਇਸਦਾ ਰੁਝਾਨ ਅਤੇ ਨਸ਼ਾਨਾ ਫਸਾਦ ਕਰਨਾ ਯਾ ਬੁਰਾਈ ਹੈ । ਹਿੰਦੋਸਤਾਨੀ ਮਿਤ੍ਰ ਇਹ ਭੀ ਦਸਦੇ ਹਨ, ਕਿ ਅਜੇ ਤਕ ਇਹ ਲਹਿਰ ਆਪਣੇ ਇਆਣਪੁਣੇ ਦੇ ਦਿਨਾਂ ਵਿਚ ਹੈ ਅਤੇ ਆਮ ਜਨਤਾ ਖਾਸ ਕਰਕੇ ਲਕੀਰ ਦੇ ਫਕੀਰ ਕੱਟੜ ਸਿਖਾਂ ਨੇ ਇਸ ਨੂੰ ਨਹੀਂ ਅਪਣਾਇਆ । ਹਿੰਦੂ ਅਤੇ ਮੁਸਲਮਾਨ ਭੀ ਇਸ ਦੇ ਵਿਰੋਧੀ ਹਨ । ਇਸ ਸਮੇਂ ਸਰਕਾਰ ਵਲੋਂ ਥੋੜੀ ਜਿਹੀ ਤਾਂਕਤ ਅਤੇ ਹਕੂਮਤ ਦੀ ਵਰਤੋਂ ਨਾਲ ਇਕ ਦਮ ਇਹ ਲਹਿਰ ਬੰਦ ਕੀਤੀ ਜਾ ਸਕਦੀ ਹੈ । ਫਸਾਦ ਅਤੇ ਬੁਰਾਈ ਦੀਆਂ ਬੁਨਿਆਦਾਂ ਤੇ ਖੜੀ ਕੀਤੀ ਗਈ ਇਹ ਲਹਿਰ ਔਣ ਵਾਲੇ ਸਮੇਂ ਵਿਚ ਬੜੇ ਬੜੇ ਖਤਰਿਆਂ ਅਤੇ ਤੋੜੂਫੋੜੂ ਵਾਕਿਆਂ ਦੀ ਜਨਮ ਦਾਤਾ ਬਣ ਜਾਵੇਗੀ ।"

ਨਵੰਬਰ ੧੮੭੧ ਦੇ ਅਖੀਰ ਵਿਚ ਇਹ ਦੋਵੇਂ ਰੀਪੋਰਟਾਂ ਲਾਟ ਸਾਹਿਬ ਪੰਜਾਬ ਪਾਸ ਪਹੁੰਚ ਗਈਆਂ । ਲਾਟ ਸਾਹਿਬ ਨੇ ਇਨ੍ਹਾਂ ਨੂੰ ਵੀਚਾਰਕੇ ਇਹ ਬਿਲਕੁਲ ਹੀ ਨਾਮੁਨਾਸਬ ਸਮਝਿਆ, ਕਿ ਗੁਰੂ ਰਾਮ ਸਿੰਘ ਜੀ ਦੇ ਬਰਖਲਾਫ ਬੁਚੜਾਂ ਦੇ ਕਤਲਾਂ ਸੰਬੰਧੀ ਕਾਤਲਾਂ ਨੂੰ ਉਕਸਾਣ ਅਤੇ ਸ਼ਹਿ ਦੇਵਣ ਦੇ ਅਪਰਾਧ ਵਿਚ ਅਦਾਲਤ

ਵਿਚ ਫੌਜਦਾਰੀ ਮੁਕੱਦਮਾ ਚਲਾਇਆ ਜਾਵੇ । ਲਾਟ ਸਾਹਿਬ ਦੀ ਇਹ ਰਾਏ ਸੀ, ਕਿ ਗੁਰੂ ਰਾਮ ਸਿੰਘ ਜੀ ਦੇ ਬਰਖਲਾਫ ਸਾਫ ਤੌਰ ਤੇ ਐਸੇ ਸਬੂਤ ਅਤੇ ਗਵਾਹੀਆਂ ਮਿਲਣ ਦੀ ਸੰਭਾਵਨਾ ਨਹੀਂ, ਜਿਨ੍ਹਾਂ ਦੇ ਆਧਾਰ ਤੇ ਇਕ ਖੁਲ੍ਹੀ ਅਦਾਲਤ ਵਿਚ ਉਸਨੂੰ ਅਪ-ਰਾਧੀ ਸਾਬਤ ਕੀਤਾ ਜਾ ਸਕੇਗਾ । ਅਤੇ ਜੇਕਰ ਸਰਕਾਰ ਵਲੋਂ ਚਲਾਇਆ ਗਿਆ ਐਸਾ ਮੁਕੱਦਮਾ ਅਦਾਲਤ ਵਿਚ ਸਾਬਤ ਨਾ ਹੋਇਆ, ਤਦ ਇਸ ਘਬਰਾਏ ਹੋਏ ਅਤੇ ਤਹਿਕੇ ਹੋਏ ਫਿਰਕੇ ਦੇ ਲੋਕ ਸਰਕਾਰ ਦੀ ਇਸ ਕਾਨੂੰਨੀ ਹਾਰ ਨੂੰ ਆਪਣੀ ਜੈ ਸਮਝਣਗੇ ।

(੪) ਲਾਟ ਸਾਹਿਬ ਦਾ ਖਿਆਲ ਸੀ, ਕਿ ਅਜੇ ਤਕ ਇਸ ਕਿਸਮ ਦੇ ਹਾਲਾਤ ਪੈਦਾ ਨਹੀਂ ਹੋਏ, ਜਿਨ੍ਹਾਂ ਨੂੰ ਅਗੇ ਰਖਕੇ ਹਿੰਦ ਦੀ ਕੇਂਦਰੀ ਸਰਕਾਰ ਪਾਸੋਂ ਬੰਗਾਲ ਰੈਗੂਲੇਸ਼ਨ ਨੰ: ੩ ਸੰਨ ੧੮੧੮ ਮੁਤਾਬਕ ਗੁਰੂ ਰਾਮ ਸਿੰਘ ਜੀ ਅਤੇ ਉਨ੍ਹਾਂ ਦੇ ਵਡੇ ਸੂਬਿਆਂ ਦੇ ਖਲਾਫ ਵਾਰੰਟ ਹਾਸਲ ਕੀਤੇ ਜਾਵਣ । ਲਾਟ ਸਾਹਿਬ ਦਾ ਖਿਆਲ ਸੀ, ਕਿ ਜਦ ਇਕ ਛੋਟੀ ਅਦਾਲਤ ਵਿਚ ਹੀ ਗੁਰੂ ਰਾਮ ਸਿੰਘ ਅਤੇ ਉਨ੍ਹਾਂ ਦੇ ਸੂਬਿਆਂ ਦੇ ਖ਼ਲਾਫ ਕਾਰਰਵਾਈ ਕਰਨ ਲਈ ਸਰਕਾਰ ਪਾਸ ਕਾਫੀ ਸ਼ਹਾਦਤਾਂ, ਮਸਾਲਾ ਅਤੇ ਸਾਮਗਰੀ ਆਪਣੇ ਮੁਕੱਦਮੇ ਨੂੰ ਮਜ਼ਬੂਤ ਕਰਨ ਲਈ ਨਹੀਂ, ਤਦ ਕਾਨੂੰਨ ਦੀਆਂ

ਖਾਸ ਕਾਰਰਵਾਈਆਂ, ਜਿਹੜੀਆਂ ਨਕ ਜਿੰਦ ਆਉਣ ਵਾਲੇ ਮੌਕਿਆਂ ਅਤੇ ਪਾਣੀ ਸਿਰ ਤੋਂ ਉਪਰ ਚੜ੍ਹ ਆਉਣ ਦੇ ਵਕਤਾਂ ਲਈ ਹੀ ਵਰਤੀਆਂ ਜਾਂਦੀਆਂ ਹਨ, ਇਸ ਮੁਆਮਲੇ ਵਿਚ ਕਿਵੇਂ ਵਰਤੀਆਂ ਜਾ ਸਕਦੀਆਂ ਹਨ । ਜੇਕਰ ਅਜੇ ਤਕ ਕਾਮਯਾਬ ਅਦਾਲਤੀ ਕਾਰਵਾਈ ਵਿਚ ਹੀ ਸੰਦੇਹ ਹੈ, ਤਦ ਖਾਸ ਵਰੰਟਾਂ ਦੀ ਗਲ ਤਾਂ ਕਿਧਰੇ ਰਹੀ । ਲਾਟ ਸਾਹਿਬ ਨੇ ਆਪਣੀ ਉਕਤ ਰਾਏ ਦੇ ਕੇ ਮਿਸਲਾਂ ਫਾਂਈਲ ਕਰ ਦਿਤੀਆਂ ।

ਇਨ੍ਹਾਂ ਰੀਪੋਰਟਾਂ ਦੇ ਅਧਾਰ ਤੇ ਕੂਕਿਆਂ ਦੇ ਦੀਵਾਨ ਅਤੇ ਮੇਲੇ ਲਾਵਣੇ ਬੰਦ ਕਰ ਦਿਤੇ ਗਏ ਅਤੇ ਇਸ ਹੁਕਮ ਤੇ ਸਖ਼ਤੀ ਨਾਲ ਅਮਲ ਹੋਵਣ ਲਗਾ । ਨਾਮਧਾਰੀਆਂ ਨੇ ਧਰਮ ਅਤੇ ਸਮਾਜ-ਸੁਧਾਰ ਪਰਚਾਰ ਕਰਨ ਤੇ ਐਸੀਆਂ ਪਾਬੰਦੀਆਂ ਲਗਣ ਕਾਰਨ ਵਦੇਸ਼ੀ ਸਰਕਾਰ ਨਾਲ ਸਿਧੀ ਟੱਕਰ ਲੈਵਣ ਦੇ ਫੈਸਲੇ ਕਰ ਲਏ । ਸਰਕਾਰ ਦੇ ਅਯੋਗ ਹੁਕਮਾਂ ਦੀ ਉਲੰਘਣਾ ਕਰਨ ਲਈ ਜਾਨਾਂ ਤਲੀਆਂ ਤੇ ਰਖ ਲਈਆਂ । ਦੁਖੇ ਹੋਏ, ਅਤੇ ਸਰਕਾਰੀ ਕਰਮ-ਚਾਰੀਆਂ ਦੀਆਂ ਨਿਤ ਨਿਤ ਦੀਆਂ ਸਖਤੀਆਂ ਝਲ ਝਲ ਕੇ ਤੰਗ ਆਏ ਹੋਏ, ਸ਼ਸਤ੍ਰਹੀਣ ਮਾਈਆਂ ਦੇ ਲਾਲਾਂ ਨੇ, ਸਿਰ ਦੇ ਕੇ ਸੁਰਖਰੂ ਹੋਵਣ ਦੇ ਪਰਨ ਲੈ ਲੀਤੇ ।

# ਸ਼ਹੀਦੀ ਜੱਥੇ ਦਾ ਬੱਝਣਾ

ਅੰਗਰੇਜ਼ੀ ਇਲਾਕੇ ਵਿਚ ਨਾਮਧਾਰੀਆਂ ਨੂੰ ਵਦੇਸ਼ੀ ਸਰਕਾਰ ਦੇ ਦੁਸ਼ਮਨ ਸਮਝਿਆ ਜਾਂਦਾ ਸੀ। ਪੰਜਾਬ ਦੀਆਂ ਸਿਖ ਰਿਆਸਤਾਂ ਦਾ ਉਸ ਸਮੇਂ ਅੰਬਾਲਾ ਡਵੀਜ਼ਨ ਦੇ ਕਮਿਸ਼ਨਰ ਨਾਲ ਹੀ ਤਅੱਲਕ ਹੁੰਦਾ ਸੀ। ਲਾਟ ਸਾਹਿਬ ਪੰਜਾਬ ਨਾਲ ਅਤੇ ਸਰਕਾਰ ਹਿੰਦ ਨਾਲ ਇਨ੍ਹਾਂ ਦੀ ਲਿਖਾ ਪੜ੍ਹੀ ਕਮਿਸ਼ਨਰ ਰਾਹੀਂ ਹੀ ਹੋਇਆ ਕਰਦੀ ਸੀ।

ਫੂਲਕੀਆਂ ਰਿਆਸਤਾਂ ਵਿਚ ਜਿਥੇ ਜ਼ਿਥੇ ਭੀ ਸਿਖ ਸਨ, ਉਨ੍ਹਾਂ ਵਿਚੋਂ ਬਹੁਤ ਸਾਰੇ ਨਾਮਧਾਰੀ ਸਜਦੇ ਜਾ ਰਹੇ ਸਨ। ਇਨ੍ਹਾਂ ਰਿਆਸਤਾਂ ਦੇ ਕਈ ਨਾਮੀ ਸਰਦਾਰਾਂ ਅਤੇ ਜਾਗੀਰਦਾਰਾਂ ਦੇ ਘਰਾਣੇ ਨਾਮਧਾਰੀ ਬਣ ਚੁੱਕੇ ਸਨ। ਸਕਰੌਦੀ ਵਾਲੇ ਗਰੇਵਾਲ ਸਰਦਾਰਾਂ ਵਿਚੋਂ ਸਰਦਾਰ ਹੀਰਾ ਸਿੰਘ ਦਾ ਪਿਤਾ ਮਹਾਰਾਜਾ ਮਹਿੰਦਰ ਸਿੰਘ ਜੀ ਦੇ ਲੱਸੀਖਾਨੇ ਵਿਚ ਨੌਕਰ ਸੀ। ਸਰਦਾਰ ਹੀਰਾ ਸਿੰਘ ਮਹਾਰਾਜ ਦੇ ਬਸਤਰ-ਖਾਨੇ ਵਿਚ ਹਾਜ਼ਰਬਾਸ਼ ਸੀ। ਮਹਾਰਾਜਾ ਮਹਿੰਦਰ ਸਿੰਘ ਦੇ ਸਮੇਂ ਪਟਿਆਲਾ ਰਿਆਸਤ ਵਿਚ ਅਹਿਲਕਾਰਾਂ

ਦੀਆਂ ਦੋ ਪਾਰਟੀਆਂ ਸਨ । ਇਕ ਪਾਰਟੀ ਦੇ ਆਗੂ ਸਰ ਦੇਵਾ ਸਿੰਘ ਜੀ ਅਤੇ ਬਖਸ਼ੀ ਪਰਤਾਪ ਸਿੰਘ ਚਾਹਲ ਸਨ । ਦਿੱਲੀ ਵਾਲੇ ਮੌਲਵੀ ਖਾਨ-ਦਾਨ ਦੇ ਅਫਸਰ ਅਤੇ ਬਸੀ ਵਾਲੇ ਪਠਾਨ ਖਾਨਦਾਨ ਦੇ ਸਰਕਾਰੀ ਹਾਕਮ, ਸਰਦਾਰ ਗੁਰਮਖ ਸਿੰਘ ਜਾਨ ਅਤੇ ਚੌਧਰੀ ਚੜਤ ਰਾਮ ਇਸੇ ਪਾਰਟੀ ਵਿਚ ਸਨ । ਖਲੀਫਾ ਸੱਯਦ ਮੁਹੰਮਦ ਹਸਨ ਵਜ਼ੀਰਆਜ਼ਮ ਦਾ ਤੀਸਰਾ ਭਾਈ ਭੀ ਇਸ ਹੀ ਪਾਰਟੀ ਵਿਚ ਸੀ । ਦੂਜੀ ਪਾਰਟੀ ਪਟਿਆਲੇ ਦੇ ਵਜ਼ੀਰਆਜ਼ਮ ਖਲੀਫਾ ਸੱਯਦ ਮੁਹੱਮਦ ਹਸਨ ਅਤੇ ਉਨ੍ਹਾਂ ਦੇ ਛੋਟੇ ਭਾਈ ਮੁਹੰਮਦ ਹੁਸੈਨ ਦੀ ਸੀ । ਇਸ ਪਾਰਟੀ ਵਿਚ ਬਖਸ਼ੀ ਗੰਡਾ ਸਿੰਘ ਧਾਲੀਵਾਲ ਅਤੇ ਸ਼ਾਹਰਾਜੇ ਦੇ ਸੱਯਦ ਮੀਰ ਖਾਨਦਾਨ ਦੇ ਬੰਦੇ ਸਨ । ਮੀਰ ਖਾਨਦਾਨ ਨੂੰ ਮਹਾਰਾਜ ਅਮਰ ਸਿੰਘ ਜੀ ਨੇ ਨਵਾਬ ਅਵਧ ਪਾਸੋਂ ਸਫਾਰਸ਼ਾਂ ਨਾਲ ਮੰਗਵਾਕੇ ਪਟਿਆਲੇ ਵਿਚ ਤੋਪਾਂ ਢਾਲਣ ਲਈ ਅਤੇ ਤੋਪਖਾਨਾ ਖੜਾ ਕਰਨ ਲਈ ਮੰਗਵਾਇਆ ਸੀ । ਮੀਰ ਨਿਆਜ਼ ਅਲੀ, ਜਿਸ ਦਾ ਜ਼ਿਕਰ ਨਾਮਧਾਰੀਆਂ ਨੂੰ ਕੋਟਲੇ ਦੇ ਸਾਕੇ ਪਿਛੋਂ ਗਰਿਫਤਾਰ ਕਰਨ ਸੰਬੰਧੀ, ਸਰਕਾਰੀ ਰੀਪੋਰਟਾਂ ਵਿਚ ਆਉਂਦਾ ਹੈ, ਇਸੀ ਮੀਰ ਖਾਨਦਾਨ ਵਿਚੋਂ ਸੀ ।

ਮਹਾਰਾਜਾ ਮਹਿੰਦਰ ਸਿੰਘ ਬੜੀ ਹੀ ਰੰਗੀਲੀ ਤਬੀਅਤ ਦਾ ਰਾਜਾ ਸੀ । ਰਾਜ ਕਾਜ ਦਾ ਸਾਰਾ ਕੰਮ ਵਜ਼ੀਰ ਸਾਹਿਬ ਦੇ ਹੱਥ ਸੀ । ਖਲੀਫਾ ਮੁਹੰਮਦ ਹੁਸੈਨ ਵਜ਼ੀਰਆਜ਼ਮ ਅਤੇ ਸਰ ਹੈਨਰੀ ਲੈਪਲ ਗਰਿਫਨ ਪੰਜਾਬ ਸਰਕਾਰ ਦੇ ਵਡੇ ਸਕੱਤ੍ਰ ਦੀ ਆਪਸ ਵਿਚ ਬਹੁਤ ਹੀ ਗੂੜ੍ਹੀ ਮਿਤ੍ਰਚਾਰੀ ਸੀ। ਖਲੀਫਾ ਸਾਹਿਬ ਨੂੰ ਉਸ ਸਮੇਂ ਦੇ ਅੰਗਰੇਜ਼ਾਂ ਨੇ ਬਿਸਮਾਰਕ ਆਫ ਇੰਡੀਆ ਲਿਖਿਆ ਹੈ । ਉਹ ਬੜਾ ਵਡਾ ਸਿਆਸਤਦਾਨ ਅਤੇ ਤੇਜ਼ ਬੁਧੀ ਵਾਲਾ ਆਦਮੀ ਸੀ । ਪੰਜਾਬ ਦੀਆਂ ਰਿਆਸਤਾਂ ਦੇ ਪ੍ਰਬੰਧ ਲਈ ਅੰਗਰੇਜ਼ੀ ਸਰਕਾਰ ਸਦਾ ਹੀ ਉਸਦੀ ਸਲਾਹ ਲੈਂਦੀ ਸੀ । ਰਿਆਸਤ ਪਟਿਆਲਾ ਦੀ ਬਿਹਤਰੀ ਲਈ ਜੋ ਕੁਛ ਖਲੀਫਾ ਸਾਹਿਬ ਨੇ ਕੀਤਾ ਹੈ, ਉਹ ਇਸ ਰਿਆਸਤ ਦੇ ਇਤਿਹਾਸ ਵਿਚ ਸਦਾ ਚਮਕਦਾ ਰਹੇਗਾ ।

ਸਰਕਾਰ ਅੰਗਰੇਜ਼ੀ ਵਲੋਂ ਨਾਮਧਾਰੀਆਂ ਸੰਬੰਧੀ ਸਖਤੀ ਅਤੇ ਪਾਬੰਦੀਆਂ ਦੀ ਪਾਲਿਸੀ ਤੇ ਕਾਰਬੰਦ ਹੋਵਣ ਤੇ ਇਹ ਲਾਜ਼ਮੀ ਹੈ, ਕਿ ਸਿਖ ਰਿਆਸਤਾਂ ਵਿਚ ਭੀ ਇਸ ਪਾਲਸੀ ਦੀ ਨਕਲ ਕੀਤੀ ਜਾਂਦੀ । ਲੇਖਕ ਨੂੰ ਅਜੇ ਤਕ ਰਿਆਸਤਾਂ ਦੇ ਦਫਤਰਾਂ ਦੀਆਂ ਨਾਮਧਾਰੀਆਂ ਸੰਬੰਧੀ ਪੁਰਾਣੀਆਂ ਮਿਸਲਾਂ ਦੇਖਣ ਦਾ ਮੌਕਾ ਨਹੀਂ ਮਿਲਿਆ, ਇਸ ਲਈ

ਫਿਲਹਾਲ ਇਸ ਸੰਬੰਧੀ ਵਿਸਥਾਰ ਨਾਲ ਨਹੀਂ ਲਿਖਿਆ ਜਾ ਸਕਦਾ । ਸਿਖ ਰਿਆਸਤਾਂ ਦੇ ਇਲਾਕਿਆਂ ਵਿਚ ਪ੍ਰਚਾਰ ਕਰਨ ਲਈ ਅਤੇ ਖੰਡੇ ਦਾ ਅੰਮ੍ਰਤ ਛਕਾਣ ਲਈ ਗੁਰੂ ਰਾਮ ਸਿੰਘ ਜੀ ਨੇ ਤਿੰਨ ਲੰਬੇ ਲੰਬੇ ਦੌਰੇ ਕੀਤੇ, ਜਿਨ੍ਹਾਂ ਦੇ ਨਤੀਜੇ ਦੇ ਤੌਰ ਤੇ ਬਰਾੜਾਂ, ਸਿਧੂਆਂ, ਭਾਈਕਿਆਂ, ਮਾਨਾਂ, ਚੈਹਲਾਂ, ਗਿਲਾਂ, ਅਤੇ ਰਿਆਸਤਾਂ ਦੇ ਭਾਈਚਾਰੇ ਫੂਲ ਮਰ੍ਹਾਜ ਬਾਹੀਏ ਆਦਿ ਜਟਾਂ ਦੇ ਤੱਪਿਆਂ ਦੇ ਵਡੇ ਵਡੇ ਘਰਾਣੇ ਨਾਮਧਾਰੀ ਸਜ ਗਏ ਸਨ ।

ਰਵਾਇਤ ਹੈ, ਕਿ ਜਦ ਨਾਮਧਾਰੀ ਫਿਰਕਾ ਵਧਣ ਲਗਾ, ਤਦ ਇਸਦੀ ਸੋਭਾ ਮਹਾਰਾਜਾ ਮਹਿੰਦਰ ਸਿੰਘ ਜੀ ਦੇ ਕੰਨਾਂ ਤਕ ਭੀ ਪਹੁੰਚੀ । ਹੋ ਸਕਦਾ ਹੈ, ਕਿ ਸਰਕਾਰ ਹਿੰਦ ਨੇ ਉਨ੍ਹਾਂ ਨੂੰ ਇਸ ਫਿਰਕੇ ਸੰਬੰਧੀ ਜ਼ਿਆਦਾ ਵਾਕਫੀਅਤ ਇਕਠੀ ਕਰਕੇ ਭੇਜਣ ਲਈ ਲਿਖਿਆ ਹੋਵੇ । ਸਲਾਹ ਮਸ਼ਵਰਾ ਕਰਕੇ ਇਕ ਸਿਖ ਥਾਨੇਦਾਰ ਨੂੰ ਜੋ ਬੜਾ ਹੀ ਲੁੱਚਾ, ਬਦਮਾਸ਼, ਜ਼ਨਾਹੀ ਅਤੇ ਸ਼ਰਾਬੀ ਸੀ, ਭੈਣੀ ਗੁਰੂ ਰਾਮ ਸਿੰਘ ਜੀ ਪਾਸ ਭੇਜਿਆ ਗਿਆ । ਭੈਣੀ ਜਾ ਕੇ ਉਹ ਚਾਰ ਪੰਜ ਦਿਨ ਰਿਹਾ, ਅਤੇ ਨਾਮਧਾਰੀ ਬਨਣ ਦੀ ਇਛਿਆ ਪਰਗਟ ਕੀਤੀ । ਇਸ ਤੇ ਉਸਨੂੰ ਅੰਮ੍ਰਤ ਛਕਾਕੇ ਨਾਮਧਾਰੀ ਬਣਾਇਆ

ਗਿਆ, ਅਤੇ ਮਰਯਾਦਾ ਦਸਕੇ ਭਜਨ ਦਿੱਤਾ ਗਿਆ। ਜਦ ਮੁੜਕੇ ਵਾਪਸ ਪਟਿਆਲੇ ਆਇਆ, ਤਦ ਬਾਵਜੂਦ ਇਨਾਮਾਂ ਦੇ ਲਾਲਚ, ਸਖਤ ਕੈਦ ਦੀਆਂ ਧਮਕੀਆਂ, ਅਤੇ ਨੌਕਰੀ ਤੋਂ ਜਵਾਬ ਦੇ ਹੁਕਮ ਸੁਨਣ ਦੇ ਭੀ ਉਸਨੇ ਭਜਨ, ਮਰਯਾਦਾ ਅਤੇ ਗੁਰਮੰਤਰ ਦਸਣੋਂ ਨਾਂਹ ਕਰ ਦਿਤੀ। ਇਸ ਤੇ ਉਸ ਨੂੰ ਬਰਖਾਸਤ ਕਰ ਦਿਤਾ ਗਿਆ।

ਸਕਰੌਦੀ ਵਾਲੇ ਸਰਦਾਰ ਹੀਰਾ ਸਿੰਘ ਨੇ ਸੰਮਤ ੧੯੨੯ ਮਹੀਨਾ ਹਾੜ ਆਪਣੇ ਪਿੰਡ ਵਿਚ ਗੁਰੂ ਰਾਮ ਸਿੰਘ ਜੀ ਤੋਂ ਅੰਮ੍ਰਿਤ ਛਕਿਆ। ਸਰਕਾਰੀ ਨੌਕਰੀ ਛਡ ਦਿਤੀ। ਉਨ੍ਹਾਂ ਦੇ ਨਾਲ ਹੀ ਉਨ੍ਹਾਂ ਦੇ ਚਾਚੇ ਤਾਇਆਂ ਦੇ ਪੁੱਤ੍ਰ ਲੈਹਣਾ ਸਿੰਘ ਅਤੇ ਅਨੂਪ ਸਿੰਘ ਭੀ ਨਾਮਧਾਰੀ ਸਜ ਗਏ। ਸੰਨ ੧੮੭੧ ਦੇ ਅਖੀਰ ਤਕ ਫੂਲਕੀਆਂ ਰਿਆਸਤ ਵਿਚ ਨਾਮਧਾਰੀ ਸਿੰਘਾਂ ਦੀ ਚੰਗੀ ਗਿਣਤੀ ਹੋ ਗਈ।

ਜਿਉਂ ਜਿਉਂ ਲੋਕੀ ਨਾਮਧਾਰੀ ਬਣਦੇ ਜਾ ਰਹੇ ਸਨ। ਸਰਕਾਰ ਅੰਗਰੇਜ਼ੀ ਅਤੇ ਰਿਆਸਤਾਂ ਦੀਆਂ ਸਰਕਾਰਾਂ ਇਨ੍ਹਾਂ ਤੇ ਸਖਤੀਆਂ, ਪਾਬੰਦੀਆਂ, ਧੱਕੇ ਅਤੇ ਅਨਿਆਂ ਕਰਕੇ ਇਸ ਲਹਿਰ ਨੂੰ ਦਬੌਣ ਦੀਆਂ ਕੋਸ਼ਸ਼ਾਂ ਵਿਚ ਲੱਗੀਆਂ ਹੋਈਆਂ ਸਨ। ਗਿਆਨੀ ਰਤਨ ਸਿੰਘ ਮੰਡੀਵਾਲ਼ੇ ਅਤੇ ਰਤਨ ਸਿੰਘ

ਨਾਈਵਾਲੀਏ ਨੂੰ ਫਾਂਸੀਆਂ ਹੋਵਣ ਅਤੇ ਗੁਰੂ ਰਾਮ ਸਿੰਘ ਜੀ ਦੇ ਮੁਤਅੁਲਕ ਸਰਕਾਰ ਵਲੋਂ ਦੇਸ਼ਨਿਕਾਲੇ ਦੇ ਸਲਾਹ ਮਸ਼ਵਰਿਆਂ ਕਾਰਨ ਨਾਮਧਾਰੀਆਂ ਵਿਚ ਬਹੁਤ ਜੋਸ਼ ਫੈਲ ਗਿਆ ਸੀ । ਸਿਖ ਰਿਆਸਤਾਂ ਦੇ ਅਫਸਰਾਂ ਦੇ ਵਰਤਾਵ ਨੇ ਰਿਆਸਤਾਂ ਦੇ ਨਾਮਧਾਰੀਆਂ ਨੂੰ ਬਹੁਤ ਹੀ ਦੁਖੀ ਕੀਤਾ ਹੋਇਆ ਸੀ ।

ਸਿਰਾਂ ਤੋਂ ਦੀ ਪਾਣੀ ਲੰਘਣ ਕਰ ਕੇ ਸਰਦਾਰ ਹੀਰਾ ਸਿੰਘ ਗਰੇਵਾਲ ਸਕਰੌਦੀ ਵਾਲੇ ਨੇ ਆਪਣੇ ਸਾਥੀਆਂ ਨਾਲ ਇਹ ਸਲਾਹ ਕੀਤੀ, ਕਿ ਨਿਤ ਨਿਤ ਦੀਆਂ ਸਖਤੀਆਂ ਝਲ ਝਲ ਕੇ ਚੁਪ ਚਪੀਤੇ ਮਰਨ ਨਾਲੋਂ ਸਿਧੇ ਮਥੇ ਸੀਸ ਦਿਤੇ ਜਾਣ, ਤਾਕਿ ਅੰਗਰੇਜ਼ੀ ਸਰਕਾਰ ਅਤੇ ਰਿਆਸਤਾਂ ਦੀਆਂ ਸਰਕਾਰਾਂ ਦੇ ਨਿਆਂਇ, ਜ਼ੁਲਮ, ਧੱਕੇ ਦੀ ਨੰਗੀ ਤਸਵੀਰ ਦੁਨੀਆਂ ਦੇ ਸਾਹਮਣੇ ਆ ਜਾਵੇ । ਇਸ ਕੰਮ ਦੀ ਪੂਰਤੀ ਲਈ ਇਕ ਸ਼ਹੀਦੀ ਜਥਾ ਤਿਆਰ ਕਰਨਾ ਸ਼ੁਰੂ ਕੀਤਾ ਗਿਆ । ਇਸ ਜਥੇ ਦੇ ਬੰਦਿਆਂ ਤੋਂ ਧਰਮ, ਅਤੇ ਗਊ ਗਰੀਬ ਦੀ ਰਖਿਆ ਲਈ ਪਰਨ ਲੀਤੇ ਜਾਂਦੇ ਸਨ । ਦਿਆਲ ਗੜ੍ਹ ਵਾਲੇ ਵਸਾਵਾ ਸਿੰਘ, ਭੂਪ ਸਿੰਘ ਅਤੇ ਵਰਿਆਂਮ ਸਿੰਘ ਭੀ ਇਸ ਜਥੇ ਵਿਚ ਸ਼ਾਮਲ ਹੋ ਗਏ । ਥੋੜੇ ਦਿਨਾਂ ਪਿਛੋਂ ਬਾਬਾ ਬਿਸ਼ਨ ਸਿੰਘ

ਕਾਬਲਵਾਲਾ ਭੀ ਜਥੇ ਵਿਚ ਆ ਮਿਲਿਆ । ਜਗੜ ਪੁਰ ਦੇ ਭੋਗਾਂ ਦੇ ਮੌਕੇ ਤੇ ਨੰਦ ਸਿੰਘ ਅਤੇ ਅਤਰ ਸਿੰਘ ਭੀ ਨਾਲ ਸ਼ਾਮਲ ਹੋ ਗਏ।

ਬੰਦਿਆਂ ਦੀ ਗਿਣਤੀ ਥੋੜੇ ਦਿਨਾਂ ਵਿਚ ਹੀ ਵਧ ਗਈ। ਇਸ ਵਿਚ ਬਹੁਤੇ ਆਦਮੀ ਸਿਖ ਰਿਆਸਤਾਂ ਦੇ ਪਿੰਡਾਂ ਦੇ, ਬਾਹੀਏ ਭਾਈਚਾਰੇ ਦੇ, ਅਤੇ ਜ਼ਿਲਾ ਲੁਧਿਆਣੇ ਦੇ ਗਰੇਵਾਲ ਸਾਊਆਂ ਦੇ ਪਿੰਡਾਂ ਦੇ ਹੀ ਸਨ। ਇਹ ਇਕ ਐਸੀ ਜਥੇਬੰਦੀ ਸੀ, ਜੋ ਕਿਸੇ ਨਾ ਕਿਸੇ ਬਹਾਨੇ ਜਾਣ ਬੁਝ ਕੇ ਜਰਵਾਣਿਆਂ ਹੱਥੋਂ ਮੌਤ ਕਬੂਲ ਕਰਨ ਨੂੰ ਹਸੂੰ ਹਸੂੰ ਜੀ ਆਇਆਂ ਆਖਣ ਲਈ ਅਤੇ ਜ਼ੁਲਮ ਦੇ ਪੜਦੇ ਪਾੜਨ ਲਈ ਕਸਮਾਂ ਚੁੱਕੀ ਫਿਰਦੀ ਸੀ । ਇਨ੍ਹਾਂ ਮੌਤ ਦੇ ਮਸਤਾਨਿਆਂ ਦਾ ਨਾਮ ਹੀ ਮਸਤਾਨਿਆਂ ਦਾ ਜਥਾ ਪੈ ਗਿਆ ਸੀ ।

ਵਦੇਸ਼ੀ ਹਕੂਮਤਾਂ ਦੇ ਬਰਖ਼ਲਾਫ ਆਜ਼ਾਦੀ ਦੀ ਜੱਦੋ ਜਹਿਦ ਦੀਆਂ ਲਹਿਰਾਂ ਵਿਚ ਇਹੋ ਜਿਹੇ ਜੱਥਿਆਂ ਦੀ ਹੋਂਦ ਲਾਜ਼ਮੀ ਤੌਰ ਤੇ ਹੋ ਹੀ ਜਾਂਦੀ ਹੈ । ਕਾਂਗਰਸ ਲਹਿਰ ਵਿਚ ਭੀ ਇਸ ਪ੍ਰਕਾਰ ਦੇ ਕਈ ਜਥੇ ਸਮੇਂ ਸਮੇਂ ਪੈਦਾ ਹੁੰਦੇ ਰਹੇ । ਅਕਾਲੀ ਲਹਿਰ ਸਮੇਂ ਬਬਰ ਅਕਾਲੀ ਜੱਥਾ ਅਤੇ ਡੁਰਲੀ ਜੱਥਾ ਪੈਦਾ ਹੋਏ ।

# ਭੈਣੀ ਵਿਖੇ ਮਾਘੀ ਦਾ ਮੇਲਾ
# ੧੨ ਜਨਵਰੀ ੧੯੭੧

ਨਵੰਬਰ ੧੯੭੦ ਵਿਚ ਗੁਰੂ ਰਾਮ ਸਿੰਘ ਜੀ ਦੇ ਘਰੋਂ ਮਾਈ ਜੱਸਾਂ ਚੜ੍ਹਾਈ ਕਰ ਗਈ। ਸਰਕਾਰ ਪੰਜਾਬ ਨੇ ਮਿਸਟਰ ਮੈਕਨਾਬ ਅਤੇ ਮਿਸਟਰ ਮੈਕਐਂਡਰੀਊ ਦੀਆਂ ਰੀਪੋਰਟਾਂ ਦੇ ਅਧਾਰ ਤੇ ਗੁਰੂ ਰਾਮ ਸਿੰਘ ਜੀ ਦੇ ਪਰਚਾਰ ਦੌਰਿਆਂ ਤੇ ਜਾਵਣ, ਅਤੇ ਕੂਕਿਆਂ ਦੇ ਮੇਲਿਆਂ ਅਤੇ ਦੀਵਾਨਾਂ ਤੇ ਬੰਦਸ਼ਾਂ ਲਾ ਦਿਤੀਆਂ ਸਨ। ਗੁਰੂ ਰਾਮ ਸਿੰਘ ਜੀ ਨੂੰ ਇਹ ਹੁਕਮ ਦੇ ਦਿਤਾ ਸੀ, ਕਿ ਉਹ ਅਗਲੀ ਮਾਘੀ ਦੇ ਮੇਲੇ ਤੇ ਮੁਕਤਸਰ ਨਾ ਜਾਵਣ।

ਇਨ੍ਹਾਂ ਪਾਬੰਦੀਆਂ ਅਤੇ ਬੰਦਸ਼ਾਂ ਕਾਰਨ ਮਾਘੀ ਦਾ ਮੇਲਾ ਭੈਣੀ ਵਿਖੇ ਲਗਾਉਣ ਦਾ ਹੀ ਫੈਸਲਾ ਕੀਤਾ ਗਿਆ। ਥਾਂ ਥਾਂ ਹਰਕਾਰੇ ਸੱਦੇ ਪੱਤ੍ਰ ਦੇਕੇ ਭੇਜੇ ਗਏ, ਕਿ ਸੰਗਤਾਂ ਮਾਘੀ ਦੇ ਮੌਕੇ ਤੇ ਭੈਣੀ ਹੁਮ ਹੁਮਾ ਕੇ ਦਰਸ਼ਨ ਦੇਵਣ ਤੇ ਲੈਵਣ।

ਜਦ ਮਾਘੀ ਦੇ ਮੇਲੇ ਦੀਆਂ ਖਬਰਾਂ ਭੇਜੀਆਂ ਗਈਆਂ ਸਨ, ਤਾਂ ਮਸਤਾਨਿਆਂ ਯਾ ਸ਼ਹੀਦੀ ਜੱਥੇ ਵਾਲੇ ਬੰਦਿਆਂ ਦਾ ਮੇਲਾ ਗਗੜਪੁਰ ਲੱਗਾ ਹੋਇਆ ਸੀ। ਸਤਿਗੁਰ ਬਿਲਾਸ ਵਿਚ ਇਸ ਦਾ ਜ਼ਿਕਰ ਇਸ ਪ੍ਰਕਾਰ ਆਇਆ ਹੈ।

"ਜਿਨ੍ਹਾਂ ਸਿੰਘਾਂ ਨੇ ਅੰਮ੍ਰਤ ਛਕਕੇ ਧਰਮ ਹੇਤ ਸੀਸ ਦੇਣਾਂ ਹੈ, ਬਾਬੇ ਬਿਸ਼ਨ ਸਿੰਘ ਜੀ ਬਚਨ ਕੀਤਾ। ਗਊ ਗਰੀਬ ਕੇ ਨਮਿਤ ਸੀਸ ਦੇਣਾ ਹੋਗਾ, ਦੋ ਫੇਰੀ ਤਾਂ ਅਗੇ ਸੀਸ ਦਿਤਾ ਹੈ, ਤਈਦੀ ਫੇਰੀ ਫੇਰ ਹੁਣ ਦਿਓ ਸੀਸ । ਕਿਸੇ ਸ਼ਕਿਸਤ ਨਹੀਂ ਖਾਣੀ । ਧਰਮ ਜਹਾਜ਼ ਛੁਟੇਗਾ, ਪੂਰ ਭਰਨ ਲਗੇ ਹੈਂ । ਨਿਹਾਲ ਕੀਤੇ ਗੁਰੂ ਜੀ ਕੇ ਲਾਲ ਜੋ ਹੈਂ। ਸਿੰਘਾਂ ਨੂੰ ਲਾਲੀਆਂ ਚੜ੍ਹ ਗਈਆਂ ਕਿ ਧਰਮ ਹੇਤ ਸਾਡੇ ਸੀਸ ਲਗਣਗੇ । ਜੇੜੀ ਕਾਰ ਵਰਤਣੀ ਹੈ, ਸੋਈ ਫੁਰਨਾਂ ਸਿੰਘਾਂ ਦੇ ਦਿਲਾਂ ਵਿਚ ਫੁਰਨੇਂ ਲਗਾ। ਇਤਨੇ ਮੇਂ ਭੈਣੀ ਤੋਂ ਇਕ ਸਿੰਘ ਆਇਆ, ਕਹਿਣ ਲਗਾ ਕਿ ਜੀ ਭੈਣੀ ਮੇਂ ਭੋਗ ਪੈਣਾ ਹੈ । ਧੁਆਨੂੰ ਸਿੰਘਾਂ ਨੇ ਸੱਦਿਆ ਹੈ।"

ਸਿੱਖੀ ਮਰਯਾਦਾ ਅਨੁਸਾਰ ਹਰ ਇਕ ਚੜ੍ਹਾਈ ਕਰ ਗਏ ਅਥਵਾ ਮਰੇ ਹੋਏ ਸਿੰਘ ਸਿੰਘਣੀ ਦੇ ਨਮਿੱਤ ਗੁਰੂ ਗਰੰਥ ਸਾਹਿਬ ਜੀ ਦੇ ਪਾਠ ਦਾ ਭੋਗ ਪਵਾਇਕੇ ਉਸਦੀ ਆਤਮਾ ਦੀ ਸੁਖ ਸ਼ਾਂਤੀ ਲਈ ਅਰਦਾਸਾ ਕੀਤਾ ਜਾਂਦਾ ਹੈ । ਅੰਮ੍ਰਿਤਸਰ, ਰਾਏਕੋਟ ਦੇ ਸਾਕਿਆਂ ਸਬੰਧੀ ਫਾਂਸੀ ਚੜ੍ਹਨ ਵਾਲੇ ਸਿੰਘਾਂ, ਅਤੇ ਮਾਤਾ ਜੱਸਾਂ ਜੀ ਨਮਿਤ ਗੁਰੂ ਗਰੰਥ ਸਾਹਿਬ ਜੀ ਦੇ ਬਾਣੀ ਦੇ ੧੦੧ ਪਾਠਾਂ ਦੇ ਭੋਗ ਪਾਵਣ ਦਾ ਕੰਮ ਭੈਣੀ ਵਿਖੇ ਆਰੰਭ ਕੀਤਾ ਗਿਆ । ਸ੍ਰੀ ਗੁਰੂ

ਗਰੰਥ ਸਾਹਿਬ ਦੀਆਂ ੨੫ ਬੀੜਾਂ ਇਕੱਠੀਆਂ ਪ੍ਰਕਾਸ਼ ਕਰਕੇ ਇਨ੍ਹਾਂ ਤੋਂ ਪਾਠ ਸ਼ੁਰੂ ਕੀਤੇ ਗਏ।

ਸਰਕਾਰ ਨੂੰ ਭੀ ਮਾਘੀ ਦੇ ਮੇਲੇ ਸਬੰਧੀ ਗੁਰੂ ਰਾਮ ਸਿੰਘ ਜੀ ਦੇ ਹੁਕਮ ਦਾ ਪਤਾ ਲਗ ਗਿਆ ਸੀ। ਸਰਕਾਰ ਵੱਲੋਂ ਭੈਣੀ ਜਾਵਣ ਲਈ ਨਾਮ-ਧਾਰੀਆਂ ਨੂੰ ਰੋਕਣ ਅਤੇ ਪਾਬੰਦੀਆਂ ਲਾਵਣ ਦੀ ਕੋਈ ਜ਼ਰੂਰਤ ਨਾਂਹ ਸਮਝੀ ਗਈ। ਭੈਣੀ ਵਿਖੇ ਮਾਘੀ ਦਾ ਮੇਲਾ ਇਹ ਪਹਿਲਾ ਹੀ ਮੇਲਾ ਸੀ।

ਅੰਮ੍ਰਿਤ ਪ੍ਰਚਾਰ ਸ਼ੁਰੂ ਕਰਨ ਦੇ ਸਮੇਂ ਤੋਂ ਹੁਣ ਤਕ ਭੈਣੀ ਵਿਖੇ ਅਤੁੱਟ ਲੰਗਰ ਭੀ ਚਲਦਾ ਆ ਰਿਹਾ ਸੀ। ਘੋੜੇ, ਘੋੜੀਆਂ, ਪਸ਼ੂਆਂ ਲਈ ਤਬੇਲੇ ਭੀ ਬਣ ਗਏ ਸਨ ਅਤੇ ਕੋਈ ਪਚਾਸ ਯਾ ਸੱਠ ਬੰਦੇ ਹਰ ਸਮੇਂ ਹੀ ਭੈਣੀ ਗੁਰਦੁਵਾਰੇ ਅਤੇ ਡੇਰੇ ਵਿਚ ਹਾਜ਼ਰ ਰਹਿੰਦੇ ਸਨ।

ਬਾਹਰ ਦੀਆਂ ਸੰਗਤਾਂ ਅਤੇ ਨਾਮਧਾਰੀ ੧੦ ਜਨਵਰੀ ਤੋਂ ਹੀ ਗੁਰਦੁਵਾਰੇ ਪਹੁੰਚਣੇ ਸ਼ੁਰੂ ਹੋ ਗਏ ਸਨ। ੧੧ ਜਨਵਰੀ ਨੂੰ ਵੀਰਵਾਰ ਵਾਲੇ ਦਿਨ ਲੋਹੜੀ ਸੀ ਅਤੇ ਸ਼ੁਕਰਵਾਰ ੧੨ ਜਨਵਰੀ ਦੀ ਮਾਘੀ। ਬਾਬਾ ਬਿਸ਼ਨ ਸਿੰਘ ਕਾਬਲ ਵਾਲਾ, ਸਰਦਾਰ ਹੀਰਾ ਸਿੰਘ ਗਰੇਵਾਲ, ਸਰਦਾਰ ਲਹਿਣਾ ਸਿੰਘ ਗਰੇਵਾਲ, ਅਨੂਪ ਸਿੰਘ ਗਰੇਵਾਲ, ਮਿਤ ਸਿੰਘ ਗਰੇਵਾਲ, ਦਿਆਲ ਗੜ੍ਹ ਦੇ ਸਰਦਾਰ ਭੂਪ

ਸਿੰਘ ਅਤੇ ਅਤਰ ਸਿੰਘ ਅਥਵਾ ਮਸਤਾਨਿਆਂ ਦਾ ਜਥਾ ਵੀ ਇਸ ਸ਼ੁਭ ਮੌਕੇ ਤੇ ਪਹੁੰਚ ਗਿਆ। ਸਰਦਾਰ ਹੀਰਾ ਸਿੰਘ ਜੀ ਦੇ ਰਿਸ਼ਤੇਦਾਰ ਰੜਵਾਲੇ ਸਰਦਾਰ ਭੀ ਇਨ੍ਹਾਂ ਦੇ ਨਾਲ ਹੀ ਸਨ। ਗੱਗੜ-ਪੁਰ ਵਾਲੇ ਖੜਕ ਸਿੰਘ ਅਤੇ ਪ੍ਰੇਮ ਸਿੰਘ ਭੀ ਸ਼ਹੀਦੀ ਜੱਥੇ ਨਾਲ ਹੀ ਭੈਣੀ ਆਏ ਹੋਏ ਸਨ।

ਗੁਰੂ ਰਾਮ ਸਿੰਘ ਜੀ ਨੂੰ ਮਸਤਾਨਿਆਂ ਨਾਲ ਬੇਹੱਦ ਪਰੇਮ ਅਤੇ ਪਿਆਰ ਸੀ। ਆਪ ਜੀ ਨੇ ਇਸ ਸ਼ਹੀਦੀ ਜੱਥੇ ਦਾ ਉਤਾਰਾ ਡੇਰੇ ਤੋਂ ਦੋ ਕੁ ਸੌ ਕਦਮ ਪਰੇ ਅਕਾਲ ਬੂੰਗੇ ਦੇ ਖੂਹ ਤੇ ਲਗਵਾਇ ਦਿੱਤਾ।

ਮਾਘੀ ਦੇ ਮੇਲੇ ਤੇ ਸਰਕਾਰੀ ਰੀਪੋਰਟਾਂ ਅਨੁਸਾਰ ਨਾਮਧਾਰੀਆਂ ਦੀ ਗਿਣਤੀ ੫੦੦ ਅਤੇ ੧੦੦੦ ਦੇ ਵਿਚਕਾਰ ਸੀ।

ਇਸ ਮੇਲੇ ਵਿਚ ਸ਼ਾਮਲ ਹੋਵਣ ਵਾਲੇ ਨਾਮ-ਧਾਰੀਆਂ ਦੇ ਦਿਲਾਂ ਵਿਚ ਸਰਕਾਰ ਅੰਗਰੇਜ਼ੀ ਅਤੇ ਸਿਖ ਰਿਆਸਤਾਂ ਦੀਆਂ ਸਰਕਾਰਾਂ ਦੇ ਬਰਖ਼ਲਾਫ ਬੜਾ ਹੀ ਰੋਸ ਅਤੇ ਜੋਸ਼ ਸੀ। ਫਾਂਸੀਆਂ ਚੜ੍ਹਨ ਵਾਲੇ ਨਾਮਧਾਰੀਆਂ ਦੀਆਂ ਸਿਫਤਾਂ ਤੇ ਕੁਰਬਾਨੀਆਂ ਸੰਬੰਧੀ ਬੜੇ ਹੀ ਜੋਸ਼ੀਲੇ ਗੀਤ ਗਾਏ ਜਾਂਦੇ ਸਨ।

ਇਸ ਮੇਲੇ ਤੇ ਫਰਵਾਹੀ ਰਿਆਸਤ ਮਾਲੇਰ-ਕੋਟਲਾ ਦੇ ਨੰਬਰਦਾਰ ਗੁਰਮਖ ਸਿੰਘ ਨੇ ਸਿੰਘਾਂ ਨੂੰ

ਦੱਸਿਆ, ਕਿ "ਮਾਲੇਰ ਕੋਟਲੇ ਦੇ ਮੁਸਲਮਾਨ ਕਾਜ਼ੀ ਯਾ ਅਦਾਲਤੀ ਨੇ ਮੇਰੇ ਨਾਲ ਬੜਾ ਹੀ ਜ਼ੁਲਮ ਅਤੇ ਧੱਕਾ ਕੀਤਾ ਹੈ। ਗੱਲ ਮਾਮੂਲੀ ਸੀ, ਪਰ ਉਸ ਨੇ ਦਿਲ ਵਿਚ ਦੁਵੈਸ਼ ਰਖਕੇ ਮੇਰੇ ਸਾਮਣੇ ਹੀ ਬੈਲ ਨੂੰ ਜ਼ਿਬਾ ਯਾ ਛੁਰੀ ਨਾਲ ਗਲਾ ਕਟਕੇ ਮਾਰਨ ਦਾ ਹੁਕਮ ਦਿਤਾ। ਮੈਨੂੰ ਗਊ ਦੇ ਜਾਏ ਨੂੰ ਅਰੜਾਂਦੇ, ਤੜਫਦੇ, ਟੰਗਾਂ ਮਾਰਦੇ, ਧਰਤੀ ਤੇ ਲਿਟਦੇ, ਲੁਛ ਲੁਛ ਕੇ ਜਾਨ ਤੋੜਦੇ ਨੂੰ ਦੇਖਣ ਲਈ ਮਜਬੂਰ ਕੀਤਾ। ਮੈਂ ਜਦ ਉਸਦੇ ਜ਼ੁਲਮ ਵਿਰੁਧ ਕੂਕ ਪੁਕਾਰ ਕੀਤੀ, ਤਦ ਉਸ ਨੇ ਮੈਨੂੰ ਬੁਰਾ ਭਲਾ ਕਿਹਾ ਅਤੇ ਸਿਖਾਂ ਨੂੰ ਭੀ ਬੁਰੀਆਂ ਬੁਰੀਆਂ ਗੱਲਾਂ ਕਹੀਆਂ। ਮੇਰਾ ਕਸੂਰ ਇਹ ਸੀ, ਕਿ ਮੈਂ ਇਕ ਅਰਾਂਈਂ ਨੂੰ ਜੋ ਗਾਜਰਾਂ, ਮੂਲੀਆਂ ਬੈਲ ਤੇ ਲੱਦ ਕੇ ਉਪਰ ਆਪ ਬੈਠਾ ਹੋਇਆ ਸੀ, ਸਿਰਫ ਇਤਨਾ ਹੀ ਕਿਹਾ ਸੀ, ਕਿ ਬਈ ਭਾਰ ਤਾਂ ਪਹਿਲਾਂ ਹੀ ਜ਼ਿਆਦਾ ਹੈ, ਤੂੰ ਆਪ ਕਿਉਂ ਉਪਰ ਚੜ੍ਹਿਆ ਬੈਠਾ ਹੈਂ, ਜੁਆਨ ਹੈਂ, ਪੈਰੀਂ ਤੁਰ ਪਉ। ਇਸ ਤੇ ਅਰਾਈਂ ਤੇ ਮੈਂ ਝਗੜ ਪਏ ਅਤੇ ਦੋਨੋਂ ਕੁਤਵਾਲੀ ਲਜਾਕੇ ਕਾਜ਼ੀ ਸਾਹਮਣੇ ਪੇਸ਼ ਕਰ ਦਿੱਤੇ ਗਏ।"

"ਮੇਰੀ ਬਹੁੜੀ ਤੇ ਦੁਹਾਈ ਆਪ ਪਾਸ ਹੈ, ਮੈਂ ਮਹਾਂ ਪਾਪੀ ਹਾਂ, ਜਿਸ ਦੇ ਸਾਹਮਣੇ ਬੈਲ ਨੂੰ ਕੋਹ ਕੋਹ ਕੇ ਮਾਰਿਆ ਗਿਆ। ਮੇਰਾ ਜਿਉਣਾ ਨਹੀਂ ਬਣਦਾ,

ਮੈਂ ਆਪਣਾ ਪਾਪ ਲਾਹੁਣ ਲਈ ਕਾਜ਼ੀ ਦੇ ਸਿਰ ਚੜ੍ਹ ਕੇ ਮਰਨਾ ਚਾਹੁੰਦਾ ਹਾਂ।''

ਗੁਰਮੁਖ ਸਿੰਘ ਪੇਂਚ ਦੇ ਸੱਜਰੇ ਅਤੇ ਤੱਤੇ ਵਾਕੇ ਨੇ ਨਾਮਧਾਰੀਆਂ ਦੇ ਦਿਲਾਂ ਵਿਚ ਅੱਗ ਦੀ ਚੰਗਿਆੜੀ ਸੁਟ ਦਿੱਤੀ। ਮਸਤਾਨਿਆਂ ਦਾ ਜੱਥਾ ਜੋ ਸਿਰਾਂ ਤੇ ਖੱਫਣ ਬੰਨ੍ਹਕੇ ਹੀ ਮਾਘੀ ਦੇ ਮੇਲੇ ਤੇ ਆਇਆ ਸੀ, ਇਹ ਬਾਹੁੜੀ ਤੇ ਦੁਹਾਈ ਸੁਣਕੇ ਬਹਿਬਲ ਹੋ ਗਿਆ ਅਤੇ ਕੋਟਲੇ ਜਾਕੇ ਜਾਨਾਂ ਦੇਣ ਲਈ ਤਿਆਰੀਆਂ ਸ਼ੁਰੂ ਕਰ ਦਿੱਤੀਆਂ।

ਪਾਠਾਂ ਦੇ ਭੋਗ ਪੈਣ ਪਿਛੋਂ ਨਾਮਧਾਰੀਆਂ ਨੇ ਵਾਪਸ ਘਰਾਂ ਨੂੰ ਜਾਵਣ ਲਈ ਚਾਲੇ ਪਾਣੇ ਸ਼ੁਰੂ ਕੀਤੇ। ੧੩ ਜਨਵਰੀ ਸ਼ਨਿਚਰਵਾਰ ਨੂੰ ਤੜਕੇ ਸਾਰ ਰਾਮਸਰ ਇਸ਼ਨਾਨ ਕਰਨ ਪਿਛੋਂ ਸੂਰਜ ਦੀ ਟਿੱਕੀ ਨਿਕਲਣ ਦੇ ਸਮੇਂ ਤਕ ਦੀਵਾਨ ਸਜਿਆ ਰਿਹਾ। ਬਾਹਰੋਂ ਆਏ ਲਗ ਭਗ ਸਾਰੇ ਹੀ ਸੱਜਣ ਆਪਣੇ ਆਪਣੇ ਘਰਾਂ ਨੂੰ ਚਲੇ ਗਏ। ਦੋਪਹਿਰ ਦੇ ਵਕਤ ਪਤਾ ਲੱਗਾ, ਕਿ ੧੦੦ ਕੁ ਮਸਤਾਨਿਆਂ ਦਾ ਜਥਾ ਘਰੋ ਘਰੀਂ ਨਹੀਂ ਜਾਣਾ ਚਾਹੁੰਦਾ ਅਤੇ ਮਾਲੇਰਕੋਟਲੇ ਜਾ ਕੇ ਸ਼ੀਸ ਦੇਵਣ ਲਈ ਚਾਲੇ ਪੌਣ ਵਾਲਾ ਹੈ।

ਹੰਡਿਆਏ ਵਾਲੀ ਮਸਤਾਨੀ ਇੰਦ ਕੌਰ ਨੇ ਕੋਠੇ ਤੇ ਚੜ੍ਹਕੇ ਪੱਲੂ ਫੇਰਿਆ ਤੇ ਕਿਹਾ, ਕਿ

"ਸ਼ਹੀਦੀ ਜਹਾਜ਼ ਤਿਆਰ ਹੈ, ਜਿਨ੍ਹਾਂ ਚੜ੍ਹਨਾ ਹੈ, ਚੜ੍ਹ ਜਾਓ। ਧਰਮ ਲਈ ਤੇ ਗਊ ਗਰੀਬ ਦੀ ਰਖਿਆ ਲਈ ਸਿਰ ਦੇਣ ਵਾਲੇ ਆ ਜਾਣ।"

ਅਵਾਜ਼ੇ ਤੇ ਲਲਕਾਰੇ ਸੁਣ ਕੇ ਕੋਈ ਸਵਾ ਕੁ ਸੌ ਸਿੰਘ ਆ ਗਏ। "ਰੀਠਿਆਂ ਦੀਆਂ ਛਿਲਾਂ ਰਗੜ ਕੇ ਸ਼ਰਦਾਈ ਤਿਆਰ ਕੀਤੀ ਗਈ। ਜੇਹੜਾ ਸਿੰਘ ਸ਼ਹੀਦੀ ਦਲ ਵਾਸਤੇ ਆਪਣਾ ਨਾਉਂ ਪੇਸ਼ ਕਰਦਾ, ਉਸਨੂੰ ਰੀਠਿਆਂ ਦਾ ਬਾਟਾ ਛਕਾਕੇ ਇਕ ਬੰਨੇ ਬਠਾ ਦਿਤਾ ਜਾਂਦਾ।"

ਪਿੰਡ ਦੇ ਲੰਬੜਦਾਰਾਂ ਅਤੇ ਚੌਕੀਦਾਰ ਨੇ ਇਹ ਗਲ ਅਲਾਕੇ ਦੇ ਠਾਨੇਦਾਰ ਸਰਫਰਾਜ਼ ਖਾਂ ਨੂੰ ਦਸੀ, ਜੋ ਇਸ ਮੇਲੇ ਦੀ ਦੇਖ ਭਾਲ ਲਈ ਏਥੇ ਹੀ ਮੌਜੂਦ ਸੀ। ਇਸ ਤੇ ਸਰਫਰਾਜ਼ ਖਾਂ ਨੇ ਮਸਤਾਨਿਆਂ ਦੇ ਮਾਰੇ ਬਕਾਰੇ ਦੇ ਬੋਲਿਆਂ ਸੰਬੰਧੀ ਗੁਰੂ ਰਾਮ ਸਿੰਘ ਜੀ ਨਾਲ ਆਕੇ ਗੱਲਾਂ ਬਾਤਾਂ ਕੀਤੀਆਂ।

ਗੁਰਬਿਲਾਸ ਵਿਚ ਇਹ ਸਾਰਾ ਜ਼ਿਕਰ ਇਸ ਤਰ੍ਹਾਂ ਦਿਤਾ ਹੈ। ਪੰਨਾ ੪੦੪।

"ਬਾਣੀਆਂ ਦਸਵੇਂ ਪਾਤਸ਼ਾਹਿ ਕੀਆਂ ਪੜ੍ਹਦੇ ਹਨ। ਚੰਡੀ ਦੀ ਵਾਰ, ਚੰਡੀ ਚਰਿੱਤਰ, ਅਕਾਲ ਉਸਤਤਿ, ਚੌਪਈ, ਜਿਸਕੇ ਕੰਠ ਨਹੀਂ ਬਾਣੀ ਉਹ

ਪੁਸਤਕ ਉਤੋਂ ਪੜ੍ਹਦੇ ਹੈਨ। ਮਾਰਾ ਬਕਾਰਾ ਕਰਨੇ ਸੇ ਬਾਬੇ ਲੱਖਾ ਸਿੰਘ ਨੂੰ ਭੇਜਿਆ । ਹੀਰਾ ਸਿੰਘ ਰਾਜ ਫਰੰਗੀਆਂ ਕਾ ਹੈ, ਤੁਸੀਂ ਮਾਰੇ ਬੁਕਾਰੇ ਕੀਆਂ ਗਲਾਂ ਇਉਂ ਨਾ ਕਰੋ''.........ਲਖਾ ਸਿੰਘ ਸੂਬੇ ਨੇ ਆਇ ਕਹਿਆ ਜੀ ਮਾਰਾ ਬਕਾਰਾ ਕਰਨੋਂ ਨਹੀਂ ਟਲਦੇ ਹੈਂ । ਸ੍ਰੀ ਸਤਿਗੁਰੂ ਜੀ ਬਚਨ ਕੀਤਾ, ਚਲੋ ਅਸੀਂ ਹਟਾਇ ਆਉਂਦੇ ਹਾਂ । ਅਕਾਲ ਬੁੰਗੇ ਆਪ ਆਇ ਕੇ ਬਚਨ ਕੀਤਾ, ਉਧਰੋਂ ਫਰੰਗੀ ਜੋਰਾਵਰ ਹੈ, ਏਧਰੋਂ ਖਾਲਸਾ ਜ਼ੋਰਾਵਰ ਹੈ । ਮੈਂ ਗਰੀਬ ਬਿਚਾਲੇ ਆਇ ਗਿਆ ਹਾਂ,......ਹੀਰਾ ਸਿੰਘ ਕੇ ਕਾਨ ਮੇਂ ਬਚਨ ਕੀਤਾ, ਸੁਣਿਆ ਨਹੀਂ ਕਿਸੇ ਨੇ, ਤੇ ਪਿਠ ਉਤੇ ਥਾਪੀ ਦਿਤੀ, ਦੀਨ ਦਿਆਲ ਜੀ ਬਚਨ ਕੀਤਾ ਹੀਰਾ ਸਿੰਘ ਪੈੜ ਮੇਸ ਦੇਣੀ। ਹੀਰਾ ਸਿੰਘ ਕਹਿਆ ਜੀ ਸਤਿ ਬਚਨ, ਤਿੰਨ ਵੇਰੀ ਕਿਹਾ ਸਤਿ ਬਚਨ......, ਹੀਰਾ ਸਿੰਘ ਹੋਰਾਂ ਨੂੰ ਬਚਨ ਕੀਤਾ, ਤੁਹਾਨੂੰ ਤਿੰਨ ਦਿਨ ਹੋਏ ਹੈਂ ਪਰਸ਼ਾਦ ਛਕਿਆਂ ਨੂੰ, ਪਰਸਾਦ ਛਕੋ, ਹੀਰਾ ਸਿੰਘ ਨੇ ਕਿਹਾ ਜੀ ਤੁਸਾਂ ਛਕਾਇਆ ਨਹੀਂ ਅਤੇ ਅਸਾਂ ਛਕਿਆ ਨਹੀਂ, ਦੀਨ ਦਇਆਲ ਜੀ ਬਚਨ ਕੀਤਾ, ਤੁਸੀਂ ਸਾਡਾ ਕਹਿਆ ਨਹੀਂ ਮੰਨਦੇ ਹੋ,......ਗਲਬਾ ਨਹੀਂ ਕਰੋ, ਜੋ ਤੁਹਾਡਾ ਮਨਸਾ ਹੈ, ਸੋ ਸਾਡਾ ਮਨਸਾ ਹੈ, ਧਰਮ ਸਭ ਕੋ ਪਿਆਰਾ ਹੈ......ਪਰ ਕਿਆ ਕਰੇਂ ਸਮਾਂ ਨਹੀਂ ਹੈ......

ਤੁਸੀਂ ਕਾਹਲੀ ਨ ਕਰੋ। ਸਿੰਘ ਕਹਾਵਣਾਂ ਤੇ ਗਊ ਬਧ ਹੁੰਦਾ ਹੈ, ਪਰਸ਼ਾਦਾ ਛਕਣਾ ਜ਼ਰੂਰ ਹਰਾਮ ਹੈ, ਪਰ ਕਿਆ ਕਰੇਂ, ਸਮਾਂ ਨਹੀਂ ਹੈ, ਥੋੜੇ ਚਿਰ ਨੂੰ ਹਟ ਜਾਊਗਾ, ਤੁਸੀਂ ਕਾਹਲੀ ਨ ਕਰੋ, ਜੋ ਬੋਲਾ ਤੁਸੀਂ ਕਰਦੇ ਹੋ ਸੋ ਬੋਲਾ ਲਿਖ ਕੇ ਪੁਲਸਵਾਲੇ ਫਰੰਗੀ ਨੂੰ ਭੇਜ ਦੇਂਦੇ ਹਨ। ਸਾਨੂੰ ਕਹਿੰਦੇ ਹੈਂ, ਤੁਮਹਾਰੇ ਸਿੰਘ ਬਲਵੇ ਕੀਆਂ ਬਾਤਾਂ ਕਰਦੇ ਹੈਂ, ਧੀਰਜ ਕਰੋ-ਸ਼ਤਾਬੀ ਨਾ ਕਰੋ, ਸਰਕਾਰ ਸਾਨੂੰ ਕਾਇਲ ਕਰਦੀ ਹੈ, ਤੁਹਾਥੋਂ ਸਰਦਾ ਕੁਝ ਨਹੀਂ ਹੈ,......ਇਕ ਬਰਸ ਰੋਜ ਠਹਿਰੋ। ਏਥੇ ਬੈਠੇ ਹੀ ਸਭ ਕੁਝ ਕਰ ਲਵਾਂਗੇ,...(ਪੰਨਾ ੪੦੬) ਦੀਨ ਦਇਆਲ ਜੀ ਬਚਨ ਕੀਤਾ, ਗਲ ਮੇਂ ਪਲਾ ਪਾਇਕੇ...ਤੁਸੀਂ ਕਹਿੰਦੇ ਹੋ, ਹੁਕਮ ਦੇਵੋ; ਹੁਕਮ ਦੇਵੋ, ਮੈਂ ਤਾਂ ਕੁਝ ਨਹੀਂ ਕਹਿੰਦਾ ਹਾਂ, ਕਿਉਂਕਿ ਪਨੀਰੀ ਛੋਟੀ ਹੈ, ਸਮਾਂ ਨਹੀਂ ਹੈ, ਹਾਲ ਭਜਨ ਬਾਣੀ ਕਰੋ......ਤੁਹਾਨੂੰ ਕੌਣ ਹੁਕਮ ਦੇਂਦਾ ਹੈ,...ਹੀਰਾ ਸਿੰਘ ਜੀ ਨੇ ਕਿਹਾ, ਸਾਨੂੰ ਗੁਰੂ ਤੇਗ ਬਹਾਦਰ ਜੀ ਹੁਕਮ ਦੇਂਦੇ ਹੈਂ, ਦ੍ਰਿਸ਼ਟਾਨ ਮੇਂ ਬਚਨ ਕਰਦੇ ਹੈਂ,......ਹੁਣ ਤਾਂ ਸੀਸ ਲਗਣਗੇ, ਜੇ ਅਸੀਂ ਠਹਿਰੀਏ ਤਾਂ ਅਸੀਂ ਝੂਠੇ ਹੁੰਦੇ ਹਾਂ,......ਗੁਰੂ ਤੇਗ ਬਹਾਦਰ ਜੀ ਕਾ ਹੁਕਮ ਹੈ, ਤੁਹਾਡੇ ਸੀਸ ਲਗਣੇ ਹੈਂ,........ਸ੍ਰੀ ਸਤਿ ਗੁਰੂ ਜੀ ਬਚਨ ਕੀਤਾ, ਗੁਰੂ ਤੇਗ ਬਹਾਦਰ ਜੀ ਦਾ ਹੁਕਮ

ਹੈ, ਅਸੀਂ ਭੀ ਨਹੀਂ ਮੋੜ ਸਕਦੇ ਹਾਂ, ਫਰੰਗੀ ਕੀ ਤਾਂ ਝਲ ਲਵਾਂਗੇ ਤੇ ਅਕਾਲ ਪੁਰਖ ਕੀ ਨਹੀਂ ਝਲ ਹੁੰਦੀ। ਰਸਤਾਂ ਲੈ ਲਵੋ ਅਤੇ ਖੂਹ ਉਤੇ ਜਾਇਕੇ ਬਣਾਇ ਲਵੋ, ਡੇਰ ਨਾ ਕਰੋ। ਭਾਈ ਹੀਰਾ ਸਿੰਘ ਨੇ ਅਰਜ਼ ਕੀਤੀ। ਜੀ ਏਥੋਂ ਆਸਨ ਚੁਕਾਂਗੇ, ਤਾਂ ਸਾਡੇ ਲਈ ਤਾਂ ਚੌਦਾਂ ਭਵਨਾਂ ਨੂੰ ਅਗ ਲਗੇਗੀ। ਅਜ ਆਪਣੇ ਲੰਗਰੋਂ ਪਰਸ਼ਾਦ ਛਕਾਵੋ, ਛੇਕੜਲਾ ਲੰਗਰ ਹੈ, ਲੰਗਰ ਛਕ ਕੇ ਚੜ੍ਹਾਂਗੇ। ਤ੍ਰਿਲੋਕੀ ਤਾਂ ਏਥੇ ਛਕਦੀ ਹੈ, ਅਸੀਂ ਕਿਥੇ ਰਸਤਾਂ ਚੱਕੀ ਫਿਰਾਂਗੇ। ਹੀਰਾ ਸਿੰਘ ਨੇ ਕਿਹਾ, ਚਾਰ ਦਿਨ ਕਾ ਤਾਂ ਸਾਰਾ ਖਰਚਾ ਹੈ। ਦੁਇ ਦਿਨ ਕਾ ਲੰਗਰ ਛਕ ਕੇ ਵੈਰੀਆਂ ਦੇ ਗਲ ਜਾਇ ਪਵਾਂਗੇ। ਜੇ ਕਰ ਅਸੀਂ ਉਨ੍ਹਾਂ ਨੂੰ ਮਾਰ ਲਵਾਂਗੇ ਤਾਂ ਖਰਚਾ ਬਹੁਤ, ਅਸੀਂ ਮਾਰੇ ਗਏ, ਤਾਂ ਸਾਡਾ ਖਰਚ ਦੋ ਦਿਨ ਦਾ ਉਨ੍ਹਾਂ ਵਲ ਰਿਹਾ।

ਬਚਨ ਕੀਤਾ, ਤੁਸੀਂ ਤਿਆਰ ਹੋਇ ਕੇ ਆ ਜਾਓ। ਪਰਸਾਦ ਤਿਆਰ ਕਰਦੇ ਹੈਂ, ਬਚਨ ਹੋਇਆ, ਲੱਖਾ ਸਿੰਘ ਏਹਨਾਂ ਨੂੰ ਪਰਸਾਦ ਛਕਾਵੋ, ਕਹਿਰ ਕਾ ਪਰਸਾਦ ਹੈ, ਫੇਰ ਨਹੀਂ ਏਹਨਾਂ ਏਥੇ ਛਕਣਾ, ਤੇਰਾਂ ਸਰੀਰ ਸੇ, ਓਸ ਵਖਤ ਸੋ ਪ੍ਰਸਾਦ ਛਕਣ ਨੂੰ ਨਾਲ ਹੀ ਆਇ ਗਏ, ਅਗੇ ਥਾਨੇਦਾਰ ਖੜਾ ਸੀ, ਪੰਜਾਂ ਸਪਾਹੀਆਂ ਕੇ ਸਾਥ। ਸ੍ਰੀ ਸਤਿਗੁਰੂ

ਜੀ ਬਚਨ ਕੀਤਾ ਤੁਸੀਂ ਏਨਾਂ ਕੇ ਜਮਾਈ ਤੇ ਏਹ ਤੁਹਾਡੇ ਜਮਾਈ ਹੈ, ਇਹ ਤੇਰਾਂ ਸਰੀਰ ਬੇਵੱਸ ਹੈਂ। ਮੇਰੇ ਕਹਿਣੇ ਮੇਂ ਨਹੀਂ ਹੈ। ਇਨ੍ਹਾਂ ਦਾ ਬੰਦੋਬਸਤ ਕਰੋ, ਤੁਸੀਂ ਜਾਣੋ, ਕਹਿਣਾ ਨਹੀਂ ਕਿ ਇਤਲਾਹ ਨਹੀਂ ਦਿਤੀ ਹੈ, ਅਸਾਂ ਇਤਲਾਹ ਦੇਣੀ ਸੀ, ਸੋ ਦੇ ਦਿਤੀ ਹੈ। ਬਾਬੇ ਜਵਾਹਰ ਸਿੰਘ ਬਚਨ ਕੀਤਾ, ਕਿ ਐਵੇਂ ਰੌਲਾ ਪਾਂਵਦੇ ਹਨ ਅਜੇ ਪਨੀਰੀ ਛੋਟੀ ਹੈ। ਕਚੇ ਧਾਗੇ ਨੂੰ ਵਟ ਦੇ ਦਿਤਾ ਹੈ, ਨੰਗੇ ਧੜ ਜਾਇਕੇ ਲੜਨਗੇ। ਕੋਈ ਸ਼ਸਤਰ ਵੀ ਨਹੀਂ ਹੈ ਇਨ੍ਹਾਂ ਦੇ ਕੋਲ। ਥਾਨੇਦਾਰ ਨੇ ਕਿਹਾ ਇਨ੍ਹਾਂ ਨੇ ਕੀ ਸਾਰਨਾ ਹੈ, ਭੰਗਾਂ ਪੀ ਕੇ ਜੱਕੜ ਮਾਰ ਛਡਦੇ ਹੈਂ। ਜੂਹ ਸੇ ਬਾਹਰ ਕਰ ਦਿਓ ਏਥੇ ਨ ਰਹਿਣ ਕਮਲੇ ਹੈਂ, ਏਹਨਾਂ ਕੀ ਕਰਨਾ ਹੈ।''

ਗੁਰੂ ਰਾਮ ਸਿੰਘ ਜੀ ਦੇ ਹਥੋਂ ਪਰਸ਼ਾਦੇ ਛਕਕੇ ਮਸਤਾਨੇ ਸ਼ਹੀਦਾਂ ਦਾ ਜਥਾ ਸੀਸ ਦੇਵਣ ਲਈ ਚਲ ਪਿਆ। ਲੰਗਰ ਤੋਂ ਨਿਕਲਣ ਸਮੇਂ ਕੋਈ ਢਾਈ ਕੁ ਸੌ ਸਿੰਘ ਇਕੱਠੇ ਹੋ ਗਏ। ਜਗ ਪਲਟਾਊ ਸਤਿਗੁਰੂ ਪੰਨਾ ੧੬੯ ਤੇ ੧੭੦ ਇਸਦਾ ਜ਼ਿਕਰ ਇਸ ਪ੍ਰਕਾਰ ਹੈ:-

''ਸਰਦਾਰ ਹੀਰਾ ਸਿੰਘ ਜੀ ਨੇ ਅਕਾਲ ਬੁੰਗੇ ਦੇ ਦਰਵਾਜ਼ੇ ਤੋਂ ਬਾਹਰ ਨਿਕਲਕੇ......ਕਰਦ ਨਾਲ ਧਰਤੀ ਤੇ ਲਕੀਰ ਖਿੱਚੀ ਅਤੇ ਗਜਵੀਂ ਅਵਾਜ਼

ਨਾਲ ਕਿਹਾ, ਕਿ ਜਿਸਨੇ ਸੀਸ ਦੇਣਾ ਹੈ, ਉਹ ਲੀਕ ਤੋਂ ਪਾਰ ਹੋ ਜਾਏ ।'' ਉਧਰ ਕੁਝ ਸਿੰਘਾਂ ਨੇ ਕੋਠੇ ਚੜ੍ਹਕੇ ਅਵਾਜ਼ ਦਿਤੀ, ਕਿ ''ਧਰਮ ਜਹਾਜ਼ ਤਿਆਰ ਹੈ, ਆਓ, ਜੇ ਕਿਸੇ ਨੇ ਚੜ੍ਹਨਾ ਹੈ ਤਾਂ ਚੜ੍ਹ ਜਾਓ'' ਢਾਈ ਸੌ ਵਿਚੋਂ ਕੋਈ ੧੪੦ ਸਿੰਘਾਂ ਲੀਕ ਟੱਪੀ......ਹੁਣ ਸਰਦਾਰ ਹੀਰਾ ਸਿੰਘ ਜੀ ਨੇ ਧਰਮਯੁਧ ਲਈ ਕਮਰ ਕਸੇ ਕਰਨ ਦਾ ਅਰਦਾਸਾ ਕੀਤਾ, ਅਤੇ ਵਿਦਾ ਹੋਣ ਲਗਿਆਂ ਸਤਿਗੁਰੂ ਜੀ ਤੋਂ ਪੁਛਿਆ ''ਪਾਤਸ਼ਾਹ ! ਪਹਿਲਾ ਪੜਾ ਕਿਥੇ ਕੀਤਾ ਜਾਵੇ ? ਸਤਿਗੁਰੂ ਜੀ ਨੇ ਕਿਹਾ ''ਹੈ ਭੀ ਰਬ ਹੋਸੀ ਭੀ ਰਬ'' ਇਸ ਦਾ ਅਰਥ ਮਸਤਾਨਿਆਂ ਨੇ ਰੱਬੋਂ ਪਿੰਡ ਸਮਝਿਆ । ੧੩ ਜਨਵਰੀ ੧੯੭੧ ਸਨਿਚਰ ਵਾਰ ਵਾਲੇ ਦਿਨ, ਦੁਪੈਹਰ ਢਲਦਿਆਂ ਹੀ ਸ਼ਹੀਦੀ ਜਥਾ ਭੈਣੀ ਤੋਂ ਮਾਲੇਰਕੋਟਲੇ ਵਲ ਨੂੰ ਚਲ ਪਿਆ । ਸਾਹਨੇਵਾਲ ਦੇ ਥਾਨੇਦਾਰ ਨੇ ਕਲੰਦਰ ਖਾਨ ਹੌਲਦਾਰ, ਹਮੀਰ ਸਿੰਘ, ਸੁਖੂ ਲੰਬੜਦਾਰ, ਦੌਲਤ ਰਾਮ ਲੰਬੜਦਾਰ ਅਤੇ ਭਗਵਾਨਾ ਚੋਕੀਦਾਰ ਇਨ੍ਹਾਂ ਦੇ ਪਿਛੇ ਜਥੇ ਦੀਆਂ ਕਾਰਰਵਾਈਆਂ ਦਾ ਪਤਾ ਰਖਣ ਲਈ ਭੇਜ ਦਿਤੇ । ਭੈਣੀ ਤੋਂ ਚਾਲੇ ਪਾਕੇ ਲਾਟੋਂ ਥਾਂਈ ਹੁੰਦਾ ਹੋਇਆ ਜਥਾ ਪਿੰਡ ਰਾਮਪੁਰ ਕਟਾਣੀ ਰਿਆਸਤ ਪਟਿਆਲਾ ਵਿਚ ਪਹੁੰਚ ਗਿਆ । ਦੋਨੋਂ ਲੰਬੜਦਾਰ ਲਾਟੋਂ ਤੋਂ ਮੁੜ ਆਏ ।

ਇਸ ਤੇ ਅੰਗਰੇਜ਼ੀ ਇਲਾਕੇ ਦੀ ਪੁਲੀਸ ਦੇ ਆਦਮੀ ਵਾਪਸ ਸਾਹਨੇਵਾਲ ਆ ਗਏ ਅਤੇ ਥਾਨੇਦਾਰ ਨੂੰ ਇਸ ਦੀ ਰੀਪੋਰਟ ਕਰ ਦਿਤੀ । ਥਾਨੇਦਾਰ ਨੇ ਦੋਰਾਹਾ ਰਿਆਸਤ ਪਟਿਆਲਾ ਦੇ ਥਾਨੇਦਾਰ ਨੂੰ ਜਿਸ ਦੇ ਇਲਾਕੇ ਵਿਚ ਹੁਣ ਜਥਾ ਪਹੁੰਚ ਗਿਆ ਸੀ, ਇਹ ਖਬਰ ਭੇਜ ਦਿਤੀ ।

ਮੇਲੇ ਸੰਬੰਧੀ ਅਤੇ ਮਸਤਾਨਿਆਂ ਦੇ ਜਥੇ ਦੇ ਮਨਸੂਬੇ ਬਾਬਤ ਆਪਣੀ ਰੀਪੋਰਟ ਦੇਵਣ ਲਈ ਥਾਨੇਦਾਰ ਸਰਫਰਾਜ਼ ਖਾਂ ਸ਼ਾਮ ਦੀ ਗੱਡੀ ਲੁਧਿਆਨੇ ਪਹੁੰਚ ਗਿਆ । ਆਂਵਦਿਆਂ ਹੀ ਉਸ ਨੇ ਆਪਣੀ ਮੁਕੱਮਲ ਰੀਪੋਰਟ ਜ਼ਿਲੇ ਦੇ ਪੁਲੀਸ ਕਪਤਾਨ ਨੂੰ ਦਿੱਤੀ । ਚੂੰਕਿ ਇਹ ਰੀਪੋਰਟ ਬਹੁਤ ਹੀ ਜ਼ਰੂਰੀ ਸੀ, ਅਤੇ ਇਸ ਸੰਬੰਧ ਵਿਚ ਖਾਸ ਪੇਸ਼ਬੰਦੀਆਂ ਦੀ ਲੋੜ ਸੀ। ਇਸ ਲਈ ਪੁਲੀਸ ਕਪਤਾਨ, ਡਿਪਟੀ ਕਮਿਸ਼ਨਰ ਨੂੰ ਸਾਰੀ ਗਲ ਬਾਤ ਦਸਣ ਲਈ ਥਾਨੇਦਾਰ ਨੂੰ ਆਪਣੇ ਨਾਲ ਹੀ ਲੈ ਗਿਆ । ਮਾਲੇਰਕੋਟਲੇ ਦੀ ਰਿਆਸਤ ਦੀ ਗੱਦੀ ਦਾ ਉਸ ਸਮੇਂ ਝਗੜਾ ਚਲ ਰਿਹਾ ਸੀ, ਅਤੇ ਉਥੇ ਕੌਂਸਲ ਦਾ ਰਾਜ ਸੀ । ਇਹ ਕੌਂਸਲ ਡਿਪਟੀ ਕਮਿਸ਼ਨਰ ਲੁਧਿਆਣੇ ਦੇ ਹੀ ਮਾਤੇਹਤ ਸੀ । ਇਸ ਕਾਰਨ ਡਿਪਟੀ ਕਮਿਸ਼ਨਰ ਹੀ ਰਿਆਸਤ ਦੇ ਇਨਤਜ਼ਾਮ ਅਤੇ ਇਸ ਵਿਚ ਅਮਨ ਅਮਾਨ ਕਾਇਮ ਰਖਣ ਦਾ

ਜ਼ਿਮੇਵਾਰ ਸੀ । ਡਿਪਟੀ ਕਮਿਸ਼ਨਰ ਮਿਸਟਰ ਕਾਵਨ ਨੇ ਸਾਰੀ ਰੀਪੋਰਟ ਸੁਣ ਕੇ ਥਾਨੇਦਾਰ ਨੂੰ ਹੁਕਮ ਦਿਤਾ, ਕਿ ਉਹ ਖੁਦ ਜਾਕੇ ਫੂਲਕੀਆਂ ਰਿਆਸਤਾਂ ਦੇ ਲੁਧਿਆਣੇ ਵਿਚ ਰਹਿਣ ਵਾਲੇ ਵਕੀਲਾਂ, ਨੂੰ ਨਾਮਧਾਰੀਆਂ ਦੇ ਸ਼ਹੀਦੀ ਜੱਥੇ ਦੇ ਮਾਲੇਰਕੋਟਲੇ ਵਲ ਜਾਵਣ, ਦੀ ਖਬਰ ਦੇ ਦੇਵੇ । ਰਾਤ ਦੇ ਦਸ, ਗਿਆਰਾਂ ਬਜੇ ਤੋਂ ਪਹਿਲੋਂ ਪਹਿਲੋਂ ਇਹ ਖਬਰ ਲੁਧਿਆਣੇ ਵਿਚ ਰਹਿਣ ਵਾਲੇ ਰਿਆਸਤਾਂ ਦੇ ਵਕੀਲਾਂ ਯਾ ਏਜੰਟਾਂ ਨੂੰ ਪਹੁੰਚਾਈ ਗਈ।

ਸ਼ਹੀਦੀ ਜੱਥਾ ਲਾਟੋਂ, ਕਟਾਣੀ, ਰਾਮਪੁਰ, ਪੋਲ ਦੇ ਰਸਤੇ ਅੱਧੀ ਰਾਤ ਤੋਂ ਪਹਿਲੋਂ ਪਿੰਡ ਰੱਬੋਂ ਥਾਨਾ ਡੇਹਲੋਂ ਜ਼ਿਲਾ ਲੁਧਿਆਣੇ ਵਿਚ ਪਹੁੰਚ ਗਿਆ । ਰੱਬੋਂ ਦੇ ਨਾਮਧਾਰੀਆਂ ਦੇ ਖੂਹ ਤੇ ਉਤਾਰਾ ਕੀਤਾ । ੧੪ ਤਾਰੀਖ ਦੀ ਸ਼ਾਮ ਤਕ ਜੱਥਾ ਏਥੇ ਹੀ ਟਿਕਿਆ ਰਿਹਾ । ਏਥੇ ਜੱਥੇ ਨੇ ਲੰਗਰ ਸਜਾ ਕੇ ਛਕਿਆ । ਪਿੰਡ ਵਾਲੇ ਨਾਮਧਾਰੀਆਂ ਨੇ ਭੀ ਏਥੇ ਹੀ ਲਿਆ ਕੇ ਪਰਸ਼ਾਦ ਛਕਿਆ । ਬਾਬਾ ਪਹਾੜਾ ਸਿੰਘ ਨਾਮਧਾਰੀ ਮਲੋਦ ਦਾ ਹੀ ਜੰਮ ਪਲ ਸੀ। ਉਹ ਮਲੋਦ ਦੇ ਸਰਦਾਰ ਬਦਨ ਸਿੰਘ ਦਾ ਮਿੱਤ੍ਰ ਸੀ। ਜੱਥੇ ਦੇ ਨਾਲ ਦੇ ਦਿਆਲਗੜ੍ਹੀਏ ਸਰਦਾਰ, ਮਲੋਦੀਏ ਦੇ ਸਿੱਧੂ ਭਾਈਚਾਰੇ ਵਿਚੋਂ ਸਨ । ਸਰਦਾਰ ਇਕ ਵਾਰੀ ਗੁਰੂ ਰਾਮ ਸਿੰਘ ਜੀ ਪਾਸ ਭੈਣੀ ਭੀ ਹਾਜ਼ਰ

ਹੋਇਆ ਸੀ ਅਤੇ ਸੇਵਾ ਲਈ ਅਰਜ਼ ਕੀਤੀ ਸੀ । ਰੱਬੋਂ ਇਹ ਵੀਚਾਰ ਹੋਈ ਕਿ ਕਾਜ਼ੀ ਅਤੇ ਉਸ ਦੇ ਹਮਾਇਤੀਆਂ ਤੋਂ ਬਦਲਾ ਲੈਣ ਲਈ ਇਹ ਜ਼ਰੂਰੀ ਹੈ, ਕਿ ਛੋਟੇ ਮੋਟੇ ਕੋਈ ਨਾ ਕੋਈ ਹਥਿਆਰ ਹੱਥੀਂ ਹੋਵਣ । ਚਲਣ ਸਮੇਂ ਸਵਾ ਕੁ ਸੌ ਦੇ ਜਥੇ ਪਾਸ ਸਿਰਫ ਦਾਤਣਾਂ ਲਾਹੁਣ ਵਾਲੇ ਤਿੰਨ ਟਕੂਏ ਹੀ ਸਨ । ਸੀਸਾਂ ਦੀਆਂ ਭੇਟਾਂ ਚੜ੍ਹਾਵਣ ਲਈ ਇਹ ਭੀ ਅਵਸ਼ ਸੀ, ਕਿ ਦੋ ਚਾਰ ਵਰੋਧੀਆਂ ਨੂੰ ਭੀ ਮਾਰ ਮੁਕਾਇਆ ਜਾਵੇ, ਕਿਉਂਕਿ ਇਸ ਤੋਂ ਬਗੈਰ ਸਿਰ ਦੇਵਨ ਦੇ ਪਰਨ ਸਿਰੇ ਨਹੀਂ ਚੜ੍ਹ ਸਕਦੇ ਸਨ ।

ਇਹ ਵੀਚਾਰਾਂ ਕਰਕੇ ਫੈਸਲਾ ਕੀਤਾ ਗਿਆ, ਕਿ ਸਰਦਾਰ ਮਲੌਦ ਪਾਸੋਂ ਹਥਿਆਰ ਮੰਗੇ ਜਾਣ । ਰੱਬੋਂ ਤੋਂ ਸ਼ਾਮ ਨੂੰ ਚਲਕੇ ਸੂਰਜ ਛਿਪਣ ਪਿੱਛੋਂ ਜੱਥਾ ਮਲੌਦ ਪਹੁੰਚ ਗਿਆ । ਪੱਛੋਂ ਵਾਲੇ ਦਰਵਾਜ਼ੇ ਤੋਂ ਜੱਥੇ ਦੇ ਕੁਲ ਬੰਦੇ ਕਿਲੇ ਵਿਚ ਸਰਦਾਰ ਬਦਨ ਸਿੰਘ ਪਾਸ ਆ ਗਏ । ਸਰਦਾਰ ਪਹਿਲੋਂ ਬੜੇ ਆਦਰ ਸਤਿਕਾਰ ਨਾਲ ਮਿਲਿਆ । ਪਰ ਜਦ ਹਥਿਆਰ ਦੇਵਣ ਦੀ ਗੱਲ ਬਾਤ ਚੱਲੀ, ਤਦ ਉਸਨੇ ਉੱਕਾ ਹੀ ਨਾਂਹ ਕਰ ਦਿੱਤੀ । ਇਸ ਤੇ ਪਹਾੜਾ ਸਿੰਘ ਮਲੌਦ ਵਾਲੇ ਅਤੇ ਜੱਥੇ ਦੇ ਆਦਮੀਆਂ ਦੀ ਸਰਦਾਰ ਨਾਲ ਤੂੰ ਤੂੰ ਮੈਂ ਮੈਂ ਹੋ ਪਈ । ਸਰਦਾਰ

ਨੇ ਕੁਦਰਤੀ ਤੌਰ ਤੇ ਸਰਦਾਰੀ ਦਾ ਰੁਅਬ ਦਖੌਣਾ ਚਾਹਿਆ । ਇਸ ਤੇ ਹੰਡਿਆਏ ਵਾਲੀ ਮਾਈ ਇੰਦ ਕੌਰ ਨੇ ਸਰਦਾਰ ਨੂੰ ਟਕੂਆ ਮਾਰਿਆ, ਜਿਸ ਨਾਲ ਉਸ ਦੇ ਥੋੜੀ ਜਿਹੀ ਸੱਟ ਲਗੀ । ਉਹ ਛੇਤੀ ਨਾਲ ਭਜ ਕੇ ਅੰਦਰ ਜਾ ਵੜਿਆ । ਕਿਲੇ ਵਿਚ ਰੌਲਾ ਪੈ ਗਿਆ ਅਤੇ ਲੋਕੀ ਕੱਠੇ ਹੋ ਗਏ। ਨਾਮਧਾਰੀਆਂ ਨੇ ਸਰਦਾਰ ਦੀ ਇਕ ਤਲਵਾਰ ਅਤੇ ਉਸਦੇ ਨੌਕਰ ਜੈਮਲ ਸਿੰਘ ਦੀ ਇਕ ਦੁਨਾਲੀ ਬੰਦੂਕ ਲੈ ਲਈਆਂ। ਤਬੇਲੇ ਵਿਚੋਂ ੧ ਘੋੜਾ ਅਤੇ ੨ ਘੋੜੀਆਂ ਹੀ ਮਿਲ ਸਕੀਆਂ । ਸਰਦਾਰ ਦੇ ਬੰਦਿਆਂ ਨੇ ਖਤਰੇ ਦਾ ਨਗਾਰਾ ਖੜਕਾ ਦਿਤਾ। ਨਾਲ ਦੇ ਪਿੰਡ ਖੇੜੀ ਦੇ ਲੰਬੜਦਾਰ ਅਤੇ ਅੱਸੀ ਨਵੇ ਆਦਮੀ ਮਲੌਦ ਆ ਗਏ। ਹੱਥੋ ਹੱਥੀ ਲੜਾਈ ਹੋਣ ਲੱਗੀ। ਸਰਦਾਰ ਦੇ ਦੋ ਆਦਮੀ ਬੂਟਾ ਤੇਲੀ ਕੋਚਵਾਨ ਅਤੇ ਮੁਨਸ਼ੀ ਨਬੀ ਬਖਸ਼ ਮਾਰੇ ਗਏ । ਸਰਦਾਰ ਬਦਨ ਸਿੰਘ ਅਤੇ ਇਕ ਹੋਰ ਬੰਦਾ ਨਿਹਾਲ ਸਿੰਘ ਜ਼ਖਮੀ ਹੋਏ । ਨਾਮਧਾਰੀਆਂ ਵਿਚੋਂ ਹੰਡਿਆਏ ਵਾਲਾ ਨੰਦ ਸਿੰਘ ਅਤੇ ਅਤਰ ਸਿੰਘ ਥਾਂ ਰਹੇ ।

## ਸ਼ਹੀਦੀ ਜੱਥੇ ਦਾ ਮਾਲੇਰਕੋਟਲੇ ਪਹੁੰਚਣਾ

ਮਲੌਦ ਦੀ ਘਟਨਾ ਪਿਛੋਂ ਸ਼ਹੀਦੀ ਜੱਥੇ ਨੇ ਮਾਲੇਰਕੋਟਲੇ ਨੂੰ ਚਾਲੇ ਪਾਏ । ੫ ਕੋਹ ਦਾ ਪੈਂਡਾ

ਕੱਟਕੇ ਜਥਾ ਅੱਧੀ ਰਾਤ ਤੋਂ ਪਹਿਲਾਂ ਹੀ ਕੋਟਲੇ ਦੀ ਜੂਹ ਵਿਚ ਪਹੁੰਚ ਗਿਆ । ਸ਼ਹਿਰੋਂ ਬਾਹਰ ਇਕ ਕੋਹ ਦੀ ਵਿਥ ਤੇ ਇਕ ਪੁਰਾਣੇ ਬਾਗ ਵਿਚ ਡੇਰਾ ਲਾਇਆ । ਸੂਰਜ ਦੀ ਟਿੱਕੀ ਚੜ੍ਹਨ ਤਕ ਏਥੇ ਹੀ ਰਹੇ । ਰਸਤੇ ਵਿਚ ਜਥੇਦਾਰਾਂ ਨੇ ਇਕ ਵਾਰ ਫੇਰ ਲਕੀਰ ਕਢ ਦਿੱਤੀ, ਕਿ ਹੁਣ ਸਾਡੇ ਨਾਲ ਅੱਗੇ ਉਹੀ ਚੱਲਣ, ਜਿਨ੍ਹਾਂ ਸੀਸ ਦੇਣੇ ਹਨ । ਬਾਕੀ ਬੇਸ਼ਕ ਮੁੜ ਜਾਵਣ ।

ਨਾਮਧਾਰੀਆਂ ਦੇ ਸ਼ਹੀਦੀ ਜੱਥੇ ਦੇ ਮਾਲੇਰਕੋਟਲੇ ਪਹੁੰਚ ਕੇ ਸੀਸ ਦੇਵਣ ਦੀ ਖਬਰ ਲੁਧਿਆਣੇ ਦੇ ਡਿਪਟੀ ਕਮਿਸ਼ਨਰ ਕਾਵਨ ਨੇ ੧੪ ਤਰੀਖ ਦੀ ਰਾਤ ਨੂੰ ਅੱਧੀ ਰਾਤ ਤੋਂ ਪਹਿਲੋਂ ਕੋਟਲੇ ਦੇ ਅਫਸਰਾਂ ਨੂੰ ਪਹੁੰਚਾ ਦਿੱਤੀ ਸੀ । ਇਸ ਦੇ ਨਤੀਜੇ ਦੇ ਤੌਰ ਤੇ ਸ਼ਹਿਰ ਦੇ ਦਰਵਾਜ਼ਿਆਂ ਤੇ ਗਾਰਦਾਂ ਖੜੀਆਂ ਕਰ ਦਿਤੀਆਂ ਗਈਆਂ ਸਨ । ਰਾਤ ਵੇਲੇ ਕੁਝ ਫਿਰਤੂ ਗਾਰਦ ਸ਼ਹਿਰ ਦੀ ਫਸੀਲ ਤੋ ਬਾਹਰ ਭੀ ਲਗਾ ਦਿਤੀ ਗਈ ਸੀ । ਸੂਰਜ ਚੜ੍ਹਨ ਤੋਂ ਕੁਝ ਚਿਰ ਪਹਿਲਾਂ ਗਾਰਦਾਂ ਹਟ ਗਈਆਂ ਸਨ ।

੧੫ ਜਨਵਰੀ ਸਵੇਰੇ ਹੀ ਸ਼ਹੀਦੀ ਜੱਥਾ ਸ਼ਹਿਰ ਦੀ ਫਸੀਲ ਦੇ ਬਾਹਰ ਢਾਬੀ ਦਰਵਾਜ਼ੇ ਪਹੁੰਚ ਗਿਆ । ਇਸ ਦਰਵਾਜ਼ੇ ਦੇ ਅੰਦਰਲੇ ਪਾਸੇ ਨਾਲ ਹੀ ਕੋਤਵਾਲੀ ਸੀ । ਇਸ ਮਹੱਲੇ ਵਿਚ ਹੀ

ਬੁੱਚੜ ਰਹਿੰਦੇ ਸਨ, ਜੋ ਜਮਾਲ ਪੁਰ ਦੇ ਰੋਹੇਲੇ ਪਠਾਣਾਂ ਦੀ ਸ਼ਹਿ ਤੇ ਗਊਕਸ਼ੀ ਕਰਦੇ ਸਨ। ਏਥੇ ਇਕ ਜਗ੍ਹਾ ਤੋਂ ਫਸੀਲ ਟੁੱਟੀ ਹੋਈ ਸੀ। ਕੁਝ ਨਾਮਧਾਰੀਆਂ ਨੇ ਇਸ ਟੁੱਟੀ ਹੋਈ ਫਸੀਲ ਰਾਹੀਂ ਅੰਦਰ ਜਾ ਕੇ ਵੱਡੇ ਫਾਟਕ ਖੋਹਲ ਦਿੱਤੇ ਅਤੇ ਜੱਥਾ ਸ਼ਹਿਰ ਵਿਚ ਦਾਖਲ ਹੋ ਗਿਆ। ਚੋਰਮਾਰਾਂ ਦੇ ਮਹੱਲੇ ਵਿਚ ਪਹੁੰਚ ਕੇ ਜਿਥੇ ਬੁੱਚੜ ਅਤੇ ਉਨ੍ਹਾਂ ਦੇ ਹਮੈਤੀ ਰਹਿੰਦੇ ਸਨ, ਜੈਕਾਰੇ ਗਜੌਣੇ ਸ਼ੁਰੂ ਕਰ ਦਿੱਤੇ। ਸ਼ਹਿਰ ਵਿਚ ਅਫਰਾਤਫਰੀ ਮਚ ਗਈ। ਹਾਹਾਕਾਰ, ਚੀਕਾਂ, ਚੰਘਿਆੜਾਂ, ਰੌਲਾ, ਮਾਰਦੁਹਾਈ ਪੈ ਗਈ। ਲੋਕੀ ਜਾਨਾਂ ਬਚੌਣ ਲਈ ਕੋਠਿਆਂ ਤੇ ਚੜ੍ਹ ਗਏ ਅਤੇ ਜਥੇ ਵਾਲਿਆਂ ਨੂੰ ਇੱਟਾਂ, ਵੱਟੇ, ਪੱਥਰ ਅਤੇ ਢੀਮਾਂ ਮਾਰਨੀਆਂ ਸ਼ੁਰੂ ਕਰ ਦਿੱਤੀਆਂ।

ਜੱਥੇ ਦਾ ਨਸ਼ਾਨਾ ਗੁਰਮੁਖ ਸਿੰਘ ਦੀ ਦੁਹਾਈ ਦੇ ਮੁਤਾਬਕ ਸ਼ਹਿਰ ਦੇ ਕੋਤਵਾਲ, ਤਹਿਸੀਲ ਦਾਰ ਅਤੇ ਨਾਜ਼ਮ ਤੋਂ ਬਦਲਾ ਲੈਣਾ ਸੀ, ਜਿਨ੍ਹਾਂ ਗੁਰਮੁਖ ਸਿੰਘ ਨਾਲ ਅਨਿਆਏ ਅਤੇ ਧੱਕਾ ਕੀਤਾ ਸੀ। ਜੱਥਾ ਜੈਕਾਰੇ ਗਜਾਉਂਦਾ, ਸਿਧਾ ਕਿਲੇ ਦੇ ਚੌਕ ਵਿਚ ਕੋਤਵਾਲੀ ਦੇ ਸਾਹਮਣੇ ਆ ਗਿਆ। ਸਰਦਾਰ ਹੀਰਾ ਸਿੰਘ ਅਤੇ ਲਹਿਣਾ ਸਿੰਘ ਸਭ ਤੋਂ ਅੱਗੇ ਘੋੜਿਆਂ ਤੇ ਚੜ੍ਹੇ ਹੋਏ ਹੱਥਾਂ ਵਿਚ ਤਲਵਾਰਾਂ ਲਈ ਸ਼ਹੀਦੀ ਜੱਥੇ ਦੀ ਅਗਵਾਈ ਕਰ ਰਹੇ ਸਨ।

ਕੋਤਵਾਲੀ ਦੇ ਸਾਹਮਣੇ ਚੌਂਕ ਵਿਚ ਡਟ ਕੇ ਲੜਾਈ ਹੋਈ। ਕੋਤਵਾਲ ਅਹਿਮਦ ਖਾਂ ਅਤੇ ਉਸ ਦੇ ੭ ਸਪਾਹੀ ਮਾਰੇ ਗਏ। ਮੁਨਸ਼ੀ ਹਾਫਜ਼ ਅਲੀ ਸ਼ੇਰ ਅਤੇ ਗੈਂਡਾ ਸਪਾਹੀ ਮਰਨਾਊਂ ਫੱਟੜ ਹੋਏ। ਮੀਰਾਂ ਬਖਸ਼, ਝੰਡਾ, ਕੌੜਾ ਅਤੇ ਜੱਸਾ ਜ਼ਿਆਦਾ ਫੱਟੜ ਹੋਏ ਅਤੇ ਬੀਰਾ, ਗੈਂਡਾ, ਕੰਮਾ, ਮਾਹੀਉ, ਸੂਬੇਦਾਰ ਸ਼ਹਾਦਤ ਖਾਂ, ਅਬਦੁਲ ਰਹੀਮ ਖਾਂ, ਗੁਲਾਮ ਮੁਹੰਮਦ, ਖੁਦਾਈਆ ਅਤੇ ਦੀਨੇ ਨੂੰ ਸੱਟਾਂ ਲਗੀਆਂ।

ਘੰਟੇ ਸਵਾ ਘੰਟੇ ਦੀ ਗਹਿਗੱਡਵੀਂ ਲੜਾਈ ਵਿਚ ਜੱਥੇ ਵਾਲਿਆਂ ਦੇ ੭ ਆਦਮੀ ਮਰੇ। ਵਾਪਸ ਜਾਂਦੇ ਹੋਏ ਜੱਥੇ ਵਾਲੇ ਆਪਣੇ ਹੋਰ ਤਾਂ ਸਭ ਫੱਟੜਾਂ ਨੂੰ ਨਾਲ ਹੀ ਲੈ ਗਏ, ਪਰ ਵਜ਼ੀਰ ਸਿੰਘ ਅਤੇ ਇਕ ਹੋਰ ਸੱਜਣ ਕਿਧਰੇ ਪਿੱਛੇ ਹੀ ਲੜਦੇ ਭਿੜਦੇ ਰਹਿ ਗਏ। ਇਹ ਕੋਟਲੇ ਵਾਲਿਆਂ ਨੇ ਫੜ ਲਏ।

ਦਿਨ ਚੜ੍ਹੇ ਨਾਲ ਜੱਥਾ ਕੇਲੋਂ ਵਾਲੇ ਦਰਵਾਜ਼ੇ ਰਾਹੀਂ ਸ਼ਹਿਰ ਥੋਂ ਬਾਹਰ ਆ ਗਿਆ। ਫੱਟੜਾਂ ਦੀ ਸੰਭਾਲ ਕਰਨ ਲਈ ਅਤੇ, ਪਰਸ਼ਾਦੇ ਛਕਣ ਲਈ ਇਹ ਸਲਾਹ ਕੀਤੀ ਗਈ, ਕਿ ਪਿੰਡ ਰੜ ਚੱਲਕੇ ਪੜਾਓ ਕੀਤਾ ਜਾਏ। ਏਥੋਂ ਦੇ ੬ ਨਾਮਧਾਰੀ ਗੁਰਦਿਤ ਸਿੰਘ, ਹੀਰਾ ਸਿੰਘ, ਬਿਸ਼ਨ ਸਿੰਘ, ਕਰਮ ਸਿੰਘ, ਸੁੰਦਰ ਸਿੰਘ ਅਤੇ ਹਰਨਾਮ ਸਿੰਘ ਸ਼ਹੀਦੀ ਜੱਥੇ ਨਾਲ ਸਨ। ਸ਼ਬਦ ਕੀਰਤਨ ਕਰਦੇ,

ਜੈਕਾਰੇ ਗਜੌਂਦੇ, ਰੜ ਵਲ ਨੂੰ ਤੁਰ ਪਏ । ਕੋਟਲੇ ਦੇ ਅਫਸਰ ਕਾਜ਼ੀ ਖੁਦਾ ਬਖਸ਼, ਰਿਸਾਲਦਾਰ ਮੀਰਾਂ ਬਖਸ਼, ਰਿਸਾਲਦਾਰ ਸਰਮਸਤ ਖਾਂ, ਸ਼ੇਰ ਖਾਂ ਸਵਾਰ ਅਤੇ ਨਥੂ ਆਦਿ ਭੀ ਜੱਥੇ ਦੇ ਪਿੱਛੇ ਪਿੱਛੇ ਰੜ ਤਕ ਚਲੇ ਗਏ । ਕੋਟਲੇ ਵਾਲੇ ਜੱਥੇ ਵਾਲਿਆਂ ਨਾਲ ਸਿੱਧੀ ਲੜਾਈ ਕਰਨ ਦਾ ਬਿਲਕੁਲ ਹੀ ਹੌਸਲਾ ਨਹੀਂ ਕੱਢਦੇ ਸਨ । ਇਕ ਦੋ ਵਾਰੀ ਹੱਲੇ ਕੀਤੇ, ਪਰ ਜਦ ਜੱਥੇ ਵਾਲੇ ਪਿਛਾਹਾਂ ਪਰਤਕੇ ਜੈਕਾਰੇ ਛੱਡ ਕੇ, ਇਨ੍ਹਾਂ ਵਲ ਨੂੰ ਪੈਂਦੇ ਸਨ, ਤਦ ਸਭ ਪਿੱਠਾਂ ਦਖਾ ਕੇ ਭਜ ਲੈਂਦੇ ਸਨ ।

ਪਿੰਡ ਭੂਦਨ ਦੇ ਥੇਹ ਤੇ ਦਫੇਦਾਰ ਸਮੁੰਦ ਖਾਂ ਨੇ ਸਰਦਾਰ ਹੀਰਾ ਸਿੰਘ ਨੂੰ ਹੱਥੋ ਹੱਥੀ ਤਲਵਾਰ ਦੀ ਲੜਾਈ ਲਈ ਲਲਕਾਰਿਆ । ਸਰਦਾਰ ਘੋੜਾ ਭਜਾ ਕੇ ਸਮੁੰਦ ਖਾਂ ਦੇ ਸਾਹਮਣੇ ਆ ਖਲੋਤਾ ਅਤੇ ਉਸਨੂੰ ਪਹਿਲਾ ਵਾਰ ਕਰਨ ਲਈ ਕਿਹਾ। ਸਮੁੰਦ ਖਾਂ ਨੇ ਜਨੇਊ ਹੱਥ ਦਾ ਪੈਂਤਰਾ ਬੰਨ੍ਹਕੇ ਤਲਵਾਰ ਚਲਾਈ । ਸਰਦਾਰ ਨੇ ਢਾਲ ਨਾ ਹੋਣ ਕਰਕੇ ਖੱਬੀ ਬਾਂਹ ਅੱਗੇ ਕਰ ਦਿਤੀ। ਵਾਰ ਖਾਲੀ ਗਿਆ । ਤਲਵਾਰ ਬਾਂਹ ਨੂੰ ਥੋੜਾ ਜਿੰਨਾ ਚੱਟ ਗਈ। ਸਰਦਾਰ ਨੇ ਰੋਹ ਵਿਚ ਆ ਕੇ ਘੋੜਾ ਵਧਾ ਕੇ ਕਨਪਟੀ ਮਾਰੀ, ਸਿਰ ਕੱਟ ਕੇ ਠਾਹਾਂ ਜਾ ਪਿਆ। ਸਰਦਾਰ ਦੀ ਰਤਪੀਣੀ ਭਗਉਤੀ ਵਿਚੋਂ ਲਹੂ ਦੇ

ਤੁਪਕੇ ਚੋਣ ਲਗ ਪਏ । ਜ਼ਖਮੀ ਹੋਈ ਬਾਂਹ ਤੇ ਪੱਟੀ ਬੰਨ੍ਹ ਕੇ ਸਰਦਾਰ ਉਸੇ ਤਰ੍ਹਾਂ ਜੱਥੇ ਦੀ ਅਗਵਾਈ ਕਰਨ ਲੱਗਾ। ਜੱਥਾ ਅੱਗੇ ਅੱਗੇ ਚਲਿਆ ਜਾ ਰਿਹਾ ਸੀ, ਤੇ ਕੋਟਲੇ ਵਾਲੇ ਪਿੱਛੇ ਪਿੱਛੇ ਤੁਰੇ ਜਾਂਦੇ ਸਨ। ਜੱਥੇ ਵਾਲੇ ਜਦ ਭੀ ਮੁੜ ਕੇ ਪੈਂਦੇ ਸਨ, ਤਾਂ ਇਹ ਮਾਂਗਵੀਂ ਧਾੜ ਭਜ ਨਿਕਲਦੀ ਸੀ। ਜਾਂਦਿਆਂ ਜਾਂਦਿਆਂ ਇਸਤਰ੍ਹਾਂ ਕਈ ਝੜਪਾਂ ਹੋਈਆਂ । ਮਲੇਰਕੋਟਲੇ ਵਾਲਿਆਂ ਦੇ ਨਾਲ ਇਕ ਹੇੜੀ ਸੀ, ਜੋ ਚੰਗਾ ਨਸ਼ਾਨਚੀ ਸੀ। ਉਸ ਪਾਸ ਇਕ ਹੀ ਗੋਲੀ ਸੀ। ਉਸ ਨੇ ਸ਼ਿਸ਼ਤ ਬੰਨ੍ਹ ਕੇ ਨਸ਼ਾਨਾ ਮਾਰਿਆ। "ਗੋਲੀ ਹੀਰਾ ਸਿੰਘ ਦੇ ਦੱਥ ਵਿਚ ਲਗ ਕੇ ਘੋੜੇ ਵਿਚੀਂ ਨਿਕਲ ਗਈ। ਘੋੜਾ ਥਾਂ ਹੀ ਬੈਠ ਗਿਆ । ਹੀਰਾ ਸਿੰਘ ਬਚ ਗਿਆ । ਅਗੇ ਥੇਹ ਸੀ, ਉਸ ਥੇਹ ਪਰ ਜਾਇਕੇ ਹੀਰਾ ਸਿੰਘ ਨੇ ਬਰਛੀ ਗੱਡ ਕੇ ਬਚਨ ਕੀਤਾ । ਬਾਪੂ ਜੀ ਕਾ ਹੁਕਮ ਏਤਨਾ ਈ ਹੈ। ਅਸੀਂ ਤਾਂ ਅਗੇ ਕਖ ਨਹੀਂ ਤੋੜਨਾ ਹੈ......... ਤੁਰੇ ਸਿੰਘ ਰੜ ਆਏ, ਤਲਵਾਰਾਂ ਕੀ ਛੋਰੀ ਲਗਾਇ ਦਿਤੀ, ਹੀਰਾ ਸਿੰਘ ਕਹਿਆ, ਸਾਨੂੰ ਜਿਤਨਾ ਹੁਕਮ ਸ੍ਰੀ ਗੁਰੂ ਤੇਗ ਬਹਾਦਰ ਜੀ ਕਾ ਸੀ, ਉਤਨਾ ਬਰਤਾਇ ਦੀਆ ਹੈ। ਹੁਣ ਚਲੇ ਜਾਓ ਘਰਾਂ ਨੂੰ ਜਿਨ ਜਾਣਾ ਹੈ । ਜਿਸ ਸੀਸ ਦੇਣਾ ਹੈ, ਸੋ ਰਹੋ । ਅਸਾਂ ਤਾਂ ਸੀਸ ਦੇਣਾ ਹੈ ਸੋ ਦੇਵਾਂਗੇ । ਤੁਸੀਂ ਚਲੇ ਜਾਓ ਹੁਣ। ਭਗਉਤਾ ਨਹੀਂ ਉਠਾਉਣਾ ਹੈ, ਜਿਵੇਂ ਹੋਵੇਗੀ, ਤਿਵੇਂ

ਦੇਖੀ ਜਾਵੇਗੀ, ਸਿੰਘਾਂ ਨੂੰ ਹੀਰਾ ਸਿੰਘ ਜੀ ਬੋਲਾ ਕੀਤਾ। ਜਿਸ ਨੂੰ ਜਿੰਦ ਪਿਆਰੀ ਹੈ ਹੁਣ ਭੀ ਚਲੇ ਜਾਓ।" (ਸਤਿਗੁਰ ਬਿਲਾਸ ਪੰਨਾ ੪੧੬)

ਰੜ ਪਹੁੰਚਣ ਤੇ ਪਿੰਡ ਵਾਲੇ ਸਾਥੀ ਤਾਂ ਆਪੋ ਆਪਣੀ ਘਰੀਂ ਚਲੇ ਗਏ ਅਤੇ ਬਾਕੀ ਦੇ ਸਾਰੇ ਸਿੰਘਾਂ ਨੇ ਪਿੱਪਲ ਵਾਲੇ ਖੂਹ ਤੇ ਉਤਾਰਾ ਕੀਤਾ। ਤੇਲ ਕੜ੍ਹਾਹੀ ਵਿਚ ਚਾੜ੍ਹ ਕੇ ਉਬਾਲਿਆ ਗਿਆ। ਸਰਦਾਰ ਹੀਰਾ ਸਿੰਘ ਨੇ ਪਹਿਲਾਂ ਨਰਾਇਣ ਸਿੰਘ ਦਾ ਟੁੰਡ ਤਲਿਆ ਅਤੇ ਫੇਰ ਆਪਣਾ ਜ਼ਖ਼ਮੀ ਪੌਂਚਾ। ਸਰਦਾਰ ਹੀਰਾ ਸਿੰਘ ਦੇ ਰਿਸ਼ਤੇਦਾਰਾਂ ਨੇ ਅਤੇ ਹੋਰ ਪਿੰਡ ਵਾਲਿਆਂ ਨੇ ਸੇਵਾ ਕੀਤੀ। ਸਤਿਗੁਰ ਬਿਲਾਸ ਪੰਨਾ ੪੧੬ ਤੇ ਲਿਖਿਆ ਹੈ। "ਭਾਈ ਹੀਰਾ ਸਿੰਘ ਸੌਣ ਸਿੰਘ ਨੂੰ ਬਚਨ ਕੀਤਾ, ਗਿਣ ਤਾਂ ਕਿਤਨੇ ਸਿੰਘ ਹੈਂ। ਸੌਣ ਸਿੰਘ ਨੇ ਗਿਣ ਕੇ ਕਿਹਾ ਕਿ ਸੱਤਰ ਹੈਂ। ਹੀਰਾ ਸਿੰਘ ਜੀ ਬਚਨ ਕੀਤਾ ਬਹੱਤਰ ਚਾਹੀਏ ਥੇ। ਉਸੀ ਬਖਤ ਦੋ ਜ਼ਿਮੀਦਾਰ ਹਾਥੋਂ ਮੇਂ ਦਾਤੀਆਂ ਲਈਆਂ ਆਇਕੇ ਬੈਠ ਗਏ। ਹੀਰਾ ਸਿੰਘ ਨੇ ਕਿਹਾ, ਤੁਸੀਂ ਕਾਹਨੂੰ ਫਸਦੇ ਹੋ। ਉਨ੍ਹਾਂ ਕਿਹਾ, ਅਸੀਂ ਤਾਂ ਬਿਚੇ ਹੀ ਸੀਸ ਦੇਣਾ ਹੈ। ਦੁਧ ਸੀ, ਤਸਮਈ ਧਰੀ, ਦੇਗਾਂ ਬਨਾਉਣ ਲਗੇ ਦੇਗਾਂ ਛਕੀਆਂ ਸੁਖ ਨਧਾਨ ਦੀਆਂ, ਛਕ ਕੇ ਬੇਗਮ ਹੋ ਕੇ ਬਰਾਜੇ।"

# ਜੱਥੇ ਦਾ ਗਰਿਫਤਾਰ ਹੋਣਾ

ਜੱਥੇ ਦੇ ਆਪਣੇ ਆਪ ਨੂੰ ਗ੍ਰਿਫਤਾਰ ਕਰਵੌਣ ਦਾ ਜ਼ਿਕਰ, ਪੁਸਤਕ ਸੰਤ ਖਾਲਸਾ ਅਰਥਾਤ ਤਵਾਰੀਖ ਨਾਮਧਾਰੀ ਕਰਤਾ ਸ: ਹਰਨਾਮ ਸਿੰਘ ਪਿੰਡ ਬੁਗਲੀ ਕਲਾਂ ਜ਼ਿਲਾ ਲੁਧਿਆਣਾ ਸੰਮਤ ੧੯੯੧ ਦੀ ਛਪੀ, ਵਿਚ ਇਸ ਪ੍ਰਕਾਰ ਦਿਤਾ ਹੈ ।

(੧) ਸੀਸ ਲੈ ਚੁਕੇ ਹਾਂ ਜਦੋਂ ਜ਼ਾਲਮਾਂ ਦੇ,
ਅਪਣੇ ਸੀਸ ਭੀ ਦੇਣ ਨੂੰ ਤਿਆਰ ਹੋਈਏ।
ਗੋਰਮਿੰਟ ਦੇ ਪਾਸ ਹੁਣ ਅਸੀਂ ਸਾਰੇ,
ਅਪਣੇ ਆਪ ਜਾ ਕੇ ਗਰਿਫਤਾਰ ਹੋਈਏ।
ਆਪਣੇ ਆਪ ਸਰਕਾਰ ਨੂੰ ਹਾਲ ਦੱਸੋ,
ਗੌਰਮਿੰਟ ਤੋਂ ਨਹੀਂ ਫਰਾਰ ਹੋਈਏ।
ਦੇ ਕੇ ਧਰਮ ਤੇ ਸੀਸ ਹਰਨਾਮ ਸਿੰਘਾ,
ਭਵਜਲ ਏਸ ਸੰਸਾਰ ਤੋਂ ਪਾਰ ਹੋਈਏ।

(੨) ਸਿਧਾ ਜੱਥਾ ਸ਼ਹੀਦਾਂ ਦਾ ਕੋਟਲੇ ਤੋਂ,
ਰੜ ਪਿੰਡ ਪਹੁੰਚਾ ਸਾਰਾ ਆਣ ਵੀਰੋ।
ਕੋਈ ਭੱਜਿਆ ਨੱਠਿਆ ਨਹੀਂ ਸੀਗਾ,
ਧਰਮੀ ਤਿਆਰਬੇ ਦੇਣ ਨੂੰ ਜਾਨ ਵੀਰੋ।
ਤਰਸ ਰਹੇ ਕਦ ਮਿਲੇ ਸ਼ਹੀਦੀ ਬਾਟਾ,
ਏਹ ਸਰੀਰ ਜਹਾਨ ਮੈਹਮਾਨ ਵੀਰੋ।
ਉੱਤਮ ਸਿੰਘ ਜੈਮਲ ਸਿੰਘ ਨਾਲ ਜਾਕੇ,
ਦਿੱਤੇ ਕੁਲ ਲਖਾਇ ਬਿਆਨ ਵੀਰੋ।

ਬਾਬਤ ਕੋਟਲੇ ਦੇ ਪੁਛੋ ਕਿਸੇ ਨੂੰ ਨਾ,
ਮੁਲਜ਼ਮ ਅਸੀਂ ਹਾਂ ਸਭੀ ਜਵਾਨ ਵੀਰੋ।
ਪਕੜਾ ਗਿਆ ਸਭ ਜੱਥਾ ਹਰਨਾਮ ਸਿੰਘਾ,
ਹੋਊ ਬਹੁਤ ਭਾਰੀ ਬਲੀਦਾਨ ਵੀਰੋ।

ਕਰਤਾ ਪੰਨਾ ੩੭ ਤੇ ਲਿਖਦਾ ਹੈ, ਕਿ "ਸਾਡੇ ਪਿੰਡ ਬਗਲੀ ਦੇ ਰਾਮ ਸਹਾਈ ਤੇ ਸਮੁੰਦ ਸਿੰਘ ਜੋ ਉਸ ਵਕਤ ਰੜ ਪਿੰਡ ਗਏ ਹੋਏ ਥੇ, ਉਹ ਅਖੀਂ ਦੇਖਿਆ ਹਾਲ ਦਸਦੇ ਸਨ, ਕਿ ਜਥਾ ਸਲਾਹ ਕਰਦਾ ਥਾ, ਕਿ ਜਲਦੀ ਸਰਕਾਰ ਪਾਸ ਚਲੋ ਤੇ ਸ਼ਹੀਦੀ ਪਰਾਪਤ ਕਰੋ........" "ਏਸ ਸ਼ਹੀਦੀ ਜੱਥੇ ਨੇ ਰੜ ਪਿੰਡ ਆਕੇ ਕੂਕਾਂ ਮਾਰ ਮਾਰ ਕੇ ਆਖਿਆ, ਅਸੀਂ ਮਰਨਾ ਚਾਹੁੰਦੇ ਹਾਂ, ਸਾਨੂੰ ਕੋਈ ਸੱਜਣ ਸਰਕਾਰ ਪਾਸ ਲੈ ਚਲੋ। ਅਸੀਂ ਕਿਸੇ ਨੂੰ ਮਾਰਨ ਦੀ ਬਹਾਦਰੀ ਨਹੀਂ ਸਮਝਦੇ ਸਗੋਂ ਖੁਦ ਮਰਨ ਨੂੰ ਬਹਾਦਰੀ ਸਮਝਦੇ ਹਾਂ।"

ਰੜ ਪਿੰਡ ਵਿਚ ਥੋੜਾ ਸਸਤਾ ਕੇ ਅਤੇ ਪਰਸ਼ਾਦ ਛਕ ਕੇ ਜੱਥਾ ਨਾਲ ਦੇ ਥਾਨੇ ਸ਼ੇਰਪੁਰ ਵਲ ਨੂੰ ਚਲ ਪਿਆ। ਆਪਣੇ ਆਪ ਗਰਿਫਤਾਰ ਹੋਵਣ ਦੀ ਅਣਸੁਣੀ ਤੇ ਅਣਹੋਣੀ ਜਿਹੀ ਗੱਲ ਨੂੰ ਸੁਣ ਕੇ ਪਿੰਡ ਰੜ ਦੇ ਜੈਮਲ ਸਿੰਘ, ਉੱਤਮ ਸਿੰਘ ਅਤੇ ਹੋਰ ਕਈ ਬੰਦੇ ਅਤੇ ਰਾਮਨਗਰ ਦਾ ਲੰਬੜਦਾਰ ਪੰਜਾਬ ਸਿੰਘ ਭੀ ਜੱਥੇ ਦੇ ਨਾਲ ਹੀ

ਤੁਰ ਪਏ। ਜੱਥੇ ਵਾਲੇ ਸਤਿ ਸ੍ਰੀ ਅਕਾਲ ਗਜਾਂਦੇ ਅਤੇ ਸ਼ਬਦ ਪੜ੍ਹਦੇ ਰਵਾਂ ਰਵੀਂ ਰਾਤ ਵੇਲੇ ਸ਼ੇਰਪੁਰ ਪਹੁੰਚ ਗਏ। ਠਾਣੇਦਾਰ ਨੂੰ ਸਾਰਾ ਬਰਤਾਂਤ ਸੁਣਾਕੇ ਅਤੇ ਇਕਬਾਲੀ ਬਿਆਨ ਦੇ ਕੇ ਸਿੰਘਾਂ ਨੇ ਆਪਣੇ ਆਪ ਨੂੰ ਗਰਿਫਤਾਰੀ ਲਈ ਪੇਸ਼ ਕਰ ਦਿਤਾ।

ਅਮਰ ਗੜ੍ਹ ਦਾ ਨਾਇਬ ਨਾਜ਼ਮ ਸੱਯਦ ਨਿਆਜ਼ ਅਲੀ ਭੀ ਉਸ ਵਕਤ ਸ਼ੇਰਪੁਰ ਹੀ ਸੀ। ਜੱਥੇ ਨੂੰ ਗੜ੍ਹੀ ਵਿਚ ਬੰਦ ਕਰ ਦਿਤਾ ਗਿਆ ਅਤੇ ਮਹਾਰਾਜਾ ਸਾਹਿਬ ਬਹਾਦੁਰ ਨੂੰ ਪਟਿਆਲੇ ਅਤੇ ਕੋਟਲੇ ਦੇ ਅਫਸਰਾਂ ਨੂੰ ਕੋਟਲੇ ਜੱਥੇ ਦੀ ਗਰਿਫ-ਤਾਰੀ ਦੀਆਂ ਖਬਰਾਂ ਭੇਜ ਦਿੱਤੀਆਂ ਗਈਆਂ। ਪਟਿਆਲੇ ਦੇ ਮੁਨਸ਼ੀਖਾਨੇ ਨੇ ਇਹ ਖਬਰ ਆਪਣੇ ਲੁਧਿਆਣੇ ਦੇ ਏਜੰਟ ਨੂੰ ਅੰਗਰੇਜ਼ੀ ਹਾਕਮਾਂ ਨੂੰ ਦੱਸਣ ਲਈ ਹੁਕਮ ਦਿੱਤਾ।

੧੬ ਤਾਰੀਖ ਦੀ ਸ਼ਾਮ ਨੂੰ ਮਹਾਰਾਜਾ ਸਾਹਿਬ ਪਟਿਆਲਾ ਦੇ ਲੁਧਿਆਣੇ ਵਿਚ ਰਹਿਣ ਵਾਲੇ ਏਜੰਟ ਯਾ ਵਕੀਲ ਨੇ ਕਮਿਸ਼ਨਰ ਸਾਹਿਬ ਫੋਰਸਾਈਥ ਨੂੰ ਇਸ ਤਰ੍ਹਾਂ ਦੀ ਖਬਰ ਦਿਤੀ, "ਸੱਤਰ ਦੇ ਕਰੀਬ ਕੂਕਿਆਂ ਦਾ ਇਕ ਟੋਲਾ, ਜਿਨ੍ਹਾਂ ਚੋਂ ਕਈਆਂ ਪਾਸ ਬੰਦੂਕਾਂ ਸਨ, ਕਈਆਂ ਪਾਸ ਤਲਵਾਰਾਂ, ਬਾਕੀ ਦਿਆਂ ਪਾਸ ਗੰਡਾਸੇ ਅਤੇ ਡਾਂਗਾਂ, ਮਾਲੇਰਕੋਟਲੇ ਤੋਂ ਸ਼ੇਰਪੁਰ ਪਹੁੰਚਿਆ। ਸ਼ੇਰਪੁਰ ਮਾਲੇਰਕੋਟਲੇ ਤੋਂ

੧੩ ਕੁ ਮੀਲਾਂ ਤੇ ਹੈ ਅਤੇ ਉਨ੍ਹਾਂ ਨੇ ਆਪਣੇ ਆਪ ਨੂੰ ਅਮਰ ਗੜ੍ਹ ਦੇ ਨਾਜ਼ਮ ਦੇ ਹਵਾਲੇ ਕਰ ਦਿੱਤਾ ਹੈ। ਇਨ੍ਹਾਂ ਵਿਚੋਂ ੩੦ ਕੁ ਆਦਮੀ ਫੱਟੜ ਹਨ। ਇਹ ਸਾਰੇ ਆਪਣੀ ਜ਼ਬਾਨੀ ਇਹ ਗੱਲ ਕਹਿੰਦੇ ਅਤੇ ਮੰਨਦੇ ਹਨ ਕਿ ਉਹ ਕੋਟਲੇ ਦੇ ਹੱਲੇ ਵਿਚ ਸ਼ਾਮਲ ਸਨ। ਜੇਹੜੇ ਕੂਕੇ ਇਸ ਹੱਲੇ ਵਿਚ ਸ਼ਾਮਲ ਸਨ ਉਨ੍ਹਾਂ ਦੀ ਗਿਣਤੀ ੧੨੫ ਤੋਂ ਵਧ ਨਹੀਂ ਸੀ।" (ਕੂਕਾ ਆਊਟ ਬਰੇਕ)

ਖੋਜ ਕਰਨ ਤੇ ਜੱਥੇ ਦੀ ਗਰਿਫਤਾਰੀ ਸੰਬੰਧੀ ਪਟਿਆਲਾ ਰਿਆਸਤ ਦੇ ਲੁਧਿਆਣੇ ਵਾਲੇ ਏਜੰਟ ਯਾ ਵਕੀਲ ਦੀ ਪਹਿਲੀ ਰੀਪੋਰਟ ਹੀ ਬਿਲਕੁਲ ਸਹੀ ਮਲੂਮ ਦਿੰਦੀ ਹੈ। ਸੱਯਦ ਨਿਆਜ਼ ਅਲੀ ਦੇ ਮਿਸਲਾਂ ਵਿਚ ਆਏ ਬਿਆਨ, ਆਪਣੀ ਦਲੇਰੀ, ਅਤੇ ਮਹਾਰਾਜੇ ਦੇ ਨਾਮ ਦੇ ਇਕਬਾਲ ਦੀਆਂ ਗੱਲਾਂ ਕਰਕੇ ਨਾਮਧਾਰੀਆਂ ਨੂੰ ਗਰਿਫਤਾਰ ਕਰਨ ਦੀਆਂ ਕਹਾਣੀਆਂ, ਪਟਿਆਲੇਸ਼ਾਹੀ ਗੱਪਾਂ, ਤੇ ਰਿਆਸਤਾਂ ਦੀਆਂ ਪੁਲਸਾਂ ਦੀਆਂ ਮਨਘੜਤ ਰੀਪੋਰਟਾਂ, ਤੋਂ ਵਧ ਕੋਈ ਹੈਸੀਅਤ ਨਹੀਂ ਰਖਦੀਆਂ।

ਅਸਲ਼ੀਅਤ ਇਹ ਜਾਪਦੀ ਹੈ, ਕਿ ਨਿਆਜ਼ ਅਲੀ ਥਾਨੇਦਾਰ, ਯਾ ਕੋਈ ਹੋਰ ਪੁਲਸੀਆ ਕੂਕਿਆਂ ਦੇ ਰੜ ਪਹੁੰਚਣ ਦੀ ਖਬਰ ਸੁਣ ਕੇ, ਡਰ ਦਾ ਮਾਰਿਆ ਹੋਇਆ ਰੜ ਆਇਆ ਹੀ ਨਹੀਂ। ਸ਼ਹੀਦੀ ਜੱਥੇ

ਵਾਲੇ ਆਪਣੇ ਆਪ ਹੀ ਜੈਮਲ ਸਿੰਘ, ਪੰਜਾਬ ਸਿੰਘ ਲੰਬੜਦਾਰ ਰਾਮ ਨਗਰ ਵਾਲੇ ਅਤੇ ਹੋਰਨਾਂ ਨੂੰ ਨਾਲ ਲੈਕੇ ਸ਼ੇਰਪੁਰੇ ਪਹੁੰਚ ਗਏ ਸਨ। ਕਈ ਲਖਾਰੀਆਂ ਨੇ ਮੱਖੀ ਤੇ ਮੱਖੀ ਮਾਰ ਕੇ ਪਰਸ਼ਾਦ ਛਕੌਣ ਦੇ ਬਹਾਨੇ ਧੋਖੇ ਨਾਲ ਫੜ ਕੇ ਬੇੜੀਆਂ ਆਦਿ ਲੌਣ ਦੀਆਂ ਵਾਧੂ ਕਹਾਣੀਆਂ ਚਲਾਕੇ ਸ਼ਹੀਦਾਂ ਦੇ ਆਪਣੇ ਪਰਨਾਂ ਤੇ ਕਾਇਮ ਰਹਿ ਕੇ ਸ਼ਹੀਦੀਆਂ ਪਾਵਣ ਦੇ ਉੱਚੇ ਮੰਤਵ ਨੂੰ ਮਿੱਟੀ ਘੱਟੇ ਰਲਾਉਣ ਦੀਆਂ ਬੇ-ਅਰਥ ਕੋਸ਼ਸ਼ਾਂ ਕੀਤੀਆਂ ਹਨ।

ਸ਼ਹੀਦੀ ਜੱਥੇ ਦੇ ਮਲੌਦ ਤੋਂ ਚਲੇ ਜਾਣ ਪਿੱਛੋਂ ਸਰਦਾਟ ਬਦਨ ਸਿੰਘ ਨੇ ਕੂਕਿਆਂ ਨਾਲ ਲੜਾਈ ਹੋਵਣ ਅਤੇ ਦੋਨੋਂ ਪਾਸਿਆਂ ਦੇ ਕੁਝਕੁ ਆਦਮੀਆਂ ਦੇ ਕਿਰ ਜਾਣ ਅਤੇ ਫੱਟੜ ਹੋਵਣ ਦੀ ਖਬਰ ਅਲਾਕੇ ਦੇ ਥਾਨੇਦਾਰ ਨੂੰ ਡੇਹਲੋਂ ਭੇਜੀ। ਸਰਦਾਰ ਦੀ ਇਤਲਾਹ ਮੁਤਾਬਕ ਇਹ ਖਬਰ ਪੁਲਸ ਕਪਤਾਨ ਨੂੰ ਭੇਜ ਦਿੱਤੀ ਗਈ। ਜਿਸ ਨੇ ਸਾਰੀ ਗੱਲ ਮਿਸਟਰ ਕਾਵਨ ਡਿਪਟੀ ਕਮਿਸ਼ਨਰ ਨਾਲ ਕੀਤੀ। ਮਿਸਟਰ ਕਾਵਨ ਨੂੰ ਇਹ ਖਬਰ ਸਵੇਰੇ ਹੀ ਮਿਲ ਗਈ।

ਇਸ ਤੇ ਮਿਸਟਰ ਕਾਵਨ ਅਤੇ ਜ਼ਿਲੇ ਦਾ ਪੁਲਿਸ ਕਪਤਾਨ ਲੈਫਟੀਨੈਂਟ ਕਲਨਲ ਪਰਕਿਨਜ਼ ਸਪਾਹੀਆਂ ਸਮੇਤ ਮਲੌਦ ਨੂੰ ਚਲ ਪਏ। ਜ਼ਿਲੇ ਦੇ ਸਿਵਲ ਸਰਜਨ ਮਿਸਟਰ ਜੇ, ਇਨਸ ਐਮ. ਡੀ.

ਨੂੰ ਸਵੇਰੇ ੮ ਵਜੇ ੧੫ ਜਨਵਰੀ ਦਿਨ ਸੋਮਵਾਰ ਨੂੰ ਪੁਲੀਸ ਕਪਤਾਨ ਰਾਹੀਂ ਡਿਪਟੀ ਕਮਿਸ਼ਨਰ ਦੀ ਜ਼ਬਾਨੀ ਇਸ ਮਤਲਬ ਦੀ ਹਦਾਇਤ ਮਿਲੀ, ਕਿ ਉਹ ਭੀ ਮਲੌਦ ਦੀ ਲੜਾਈ ਵਿਖੇ ਮੋਇਆਂ ਅਤੇ ਫੱਟੜਾਂ ਦਾ ਮੁਆਇਨਾ ਕਰਨ ਲਈ ਮਲੌਦ ਪਹੁੰਚ ਜਾਵੇ ।

ਮਿਸਟਰ ਕਾਵਨ ਨੇ ਮਲੌਦ ਨੂੰ ਚੱਲਣ ਤੋਂ ਪਹਿਲਾਂ ਪੰਜਾਬ ਸਰਕਾਰ ਦੇ ਸਕੱਤ੍ਰ ਨੂੰ, ਜੋ ਉਸ ਸਮੇਂ ਲਾਟ ਸਾਹਿਬ ਨਾਲ ਦਿੱਲੀ ਫੌਜੀ ਜਲਸੇ ਤੇ ਆਇਆ ਹੋਇਆ ਸੀ, ਹੇਠ ਲਿਖੀ ਤਾਰ ਦਿਤੀ।

"ਦੋ ਸੌ ਕੂਕਿਆਂ ਨੇ ਪਿਛਲੀ ਰਾਤ ਮਲੌਦ ਦੇ ਕਿਲੇ ਤੇ ਹਮਲਾ ਕੀਤਾ । ਸਰਦਾਰ ਬਦਨ ਸਿੰਘ ਨੂੰ ਜ਼ਖਮੀ ਕਰ ਦਿਤਾ ਅਤੇ ਦੋ ਬੰਦੇ ਜਾਨੋਂ ਮਾਰ ਦਿੱਤੇ, ਇਕ ਕੂਕਾ ਮਾਰਿਆ ਗਿਆ ਹੈ, ਅਤੇ ਦੋ ਫੜੇ ਹੋਏ ਹਨ। ਮੈਂ ਹੁਣੇ ਹੀ ਜਾ ਰਿਹਾ ਹਾਂ, ਬਾਕੀ ਰੀਪੋਰਟ ਡਾਕ ਰਾਹੀਂ।"

੧੫ ਜਨਵਰੀ ਨੂੰ ਅੰਬਾਲੇ ਦੇ ਕਮਿਸ਼ਨਰ ਨੂੰ ਭੇਜੀ ਗਈ ਆਪਣੀ ਰੀਪੋਰਟ ਵਿਚ ਮਿਸਟਰ ਕਾਵਨ ਲਿਖਦਾ ਹੈ:–

"ਮਹਾਰਾਜਾ ਪਟਿਆਲਾ ਨੂੰ ਤਾਰ ਅਤੇ ਚਿੱਠੀ ਰਾਹੀਂ ਇਤਲਾਹ ਦਿੱਤੀ ਗਈ ਹੈ, ਕਿ ਸਕਰੌਦੀ ਵਾਲੇ ਹੀਰਾ ਸਿੰਘ ਅਤੇ ਲਹਿਣਾ ਸਿੰਘ ਇਸ ਜੱਥੇ ਦੇ ਆਗੂ ਦੱਸੇ ਜਾਂਦੇ ਹਨ ਅਤੇ ਉਸ ਨੂੰ ਕਿਹਾ

ਗਿਆ ਹੈ, ਕਿ ਉਹ ਇਨ੍ਹਾਂ ਨੂੰ ਗ੍ਰਿਫਤਾਰ ਕਰੇ ਅਤੇ ਮਦਦ ਦੇਵੇ।" "ਮੈਂ (ਗੁਰੂ) ਰਾਮ ਸਿੰਘ ਜੀ ਅਤੇ ਉਸ ਦੇ ਵੱਡੇ ਸੂਬਿਆਂ ਨੂੰ ਮਲੌਦ ਤਫਤੀਸ਼ ਕਰਨ ਲਈ ਬੁਲਾ ਭੇਜਿਆ ਹੈ, ਜਿਸ ਨਾਲ ਮੈਂ ਉਮੀਦ ਕਰਦਾ ਹਾਂ, ਕਿ ਜੱਥੇ ਵਾਲੇ ਸਭ ਆਦਮੀ ਪਛਾਣੇ ਜਾਵਣਗੇ।"

ਪੰਜਾਬ ਸਰਕਾਰ ਦੇ ਸਕੱਤ੍ਰ ਨੇ ਇਹ ਤਾਰ ਸਰਕਾਰ ਹਿੰਦ ਦੇ ਹੋਮ ਸਕੱਤ੍ਰ ਨੂੰ ਉਸੀ ਦਿਨ ਭੇਜ ਦਿੱਤੀ। ਉਸ ਨੇ ਇਸ ਵਿਚ ਆਪਣੀ ਵੱਲੋਂ ਇਹ ਅੱਖਰ ਵਧਾਏ ।

"ਇਹ ਅਪਰਾਧ ਕੂਕਿਆਂ ਦੀ ਬਹੁਤ ਵੱਡੀ ਦਲੇਰੀ ਜ਼ਾਹਰ ਕਰਦਾ ਹੈ ।"

ਇਸ ਦੇ ਜਵਾਬ ਵਿਚ ਵਾਇਸਰਾਏ ਨੇ ਪੰਜਾਬ ਦੇ ਲਾਟ ਸਾਹਿਬ ਨੂੰ ੧੬ ਜਨਵਰੀ ਨੂੰ ਇਹ ਤਾਰ ਦਿੱਤੀ।

"ਆਪ ਦੀ ਕਲ ਵਾਲੀ ਤਾਰ ਮਿਲੀ। ਹੁਣ ਇਹ ਗੱਲ ਲੋੜੀਂਦੀ ਹੈ, ਕਿ ਸਭ ਤੋਂ ਜ਼ਿਆਦਾ ਤਜਰਬੇਕਾਰ ਅਫਸਰ ਲਭ ਕੇ ਵਕੂਏ ਵਾਲੇ ਥਾਂ ਤੇ ਮਾਮਲੇ ਦੀ ਤਫਤੀਸ਼ ਲਈ ਭੇਜਿਆ ਜਾਵੇ ।" ਸਭ ਤੋਂ ਜ਼ਰੂਰੀ ਗੱਲ ਇਹ ਹੈ, ਕਿ ਇਸ ਮੁਆਮਲੇ ਦੇ ਸਾਰੇ ਵਾਕ਼ਿਆਤ ਨੂੰ ਬਗੈਰ ਕਿਸੇ ਦੇਰੀ ਦੇ ਪੁਣਿਆ ਛਾਣਿਆ ਜਾਏ, ਅਤੇ ਅਸਲੀਅਤ ਲੱਭੀ ਜਾਵੇ, ਤਾ ਕਿ ਸਰਕਾਰ ਨੂੰ ਇਸ ਬਹੁਤ

ਹੀ ਚਿੰਤਾਦਾਇਕ ਉਪੱਦਰਵ ਦੇ ਵਾਪਰਨ ਦੇ ਅਸਲੀ ਕਾਰਨਾਂ ਅਤੇ ਇਸ ਵਿਚ ਹਿੱਸਾ ਲੈਣ ਵਾਲੇ ਬੰਦਿਆਂ ਦੇ ਮੁਤਅੱਲਕ ਕਿਸੇ ਗ਼ਲਤ ਖ਼ਬਰ ਮਿਲਣ ਦਾ ਥੋੜੇ ਤੋਂ ਥੋੜਾ ਭੀ ਚਾਨਸ ਯਾ ਮੌਕਾ ਨ ਰਹਿ ਸਕੇ ।"

ਡਿਪਟੀ ਕਮਿਸ਼ਨਰ ਅਤੇ ਪੁਲੀਸ ਵਾਲੇ ਅਜੇ ਮਲੌਦ ਪਹੁੰਚੇ ਹੀ ਨਹੀਂ ਸਨ, ਕਿ ਰਿਆਸਤ ਕੋਟਲੇ ਦੇ ਇਕ ਸਵਾਰ ਨੇ ਡਿਪਟੀ ਕਮਿਸ਼ਨਰ ਨੂੰ ਖਬਰ ਦਿੱਤੀ, ਕਿ ਉਸ ਦਿਨ ਸਵੇਰੇ ਹੀ ਕੂਕਿਆਂ ਨੇ ਮਲੇਰ ਕੋਟਲੇ ਤੇ ਹਮਲਾ ਕਰ ਦਿਤਾ ਹੈ। ਸਵਾਰ ਨੇ ਇਹ ਭੀ ਦੱਸਿਆ ਕਿ ਜਦ ਉਹ ਕੋਟਲੇ ਤੋਂ ਖਬਰ ਲੈ ਕੇ ਚੱਲਿਆ ਸੀ, ਉਸ ਵਕਤ ਕੂਕਿਆਂ ਨੇ ਸ਼ਹਿਰ ਦਾ ਘੇਰਾ ਘੱਤਿਆ ਹੋਇਆ ਸੀ, ਅਤੇ ਆਪਸ ਵਿਚ ਬੜੀ ਗਹਿਗੱਡਵੀਂ ਲੜਾਈ ਹੋ ਰਹੀ ਸੀ । ਇਸ ਤੇ ਮਿਸਟਰ ਕਾਵਨ ਨੇ ਕਾਹਲੀ ਨਾਲ ਇਕ ਤਾਰ ਸਰਕਾਰ ਪੰਜਾਬ ਨੂੰ ਫੌਜ ਭੇਜਣ ਲਈ ਲਿਖੀ, ਅਤੇ ਕੋਟਲੇ ਤੋਂ ਆਏ ਸਵਾਰ ਨੂੰ ਹੀ ਇਹ ਤਾਰ ਦੇ ਕੇ ਲੁਧਿਆਣੇ ਦਫਤਰ ਵਿਚ ਭੇਜ ਦਿੱਤਾ, ਤਾ ਕਿ ਇਹ ਤਾਰ ਛੇਤੀ ਨਾਲ ਦੇ ਦਿੱਤੀ ਜਾਵੇ ।

ਪੰਜਾਬ ਦਾ ਲਾਟ ਸਾਹਿਬ ਅਤੇ ਵੱਡਾ ਸਕੱਤ੍ਰ ਮਿਸਟਰ ਗਰਿਫਨ ਇਨ੍ਹਾਂ ਦਿਨਾਂ ਵਿਚ ਦਿੱਲੀ ਇਕ ਵੱਡੇ ਫੌਜੀ ਜਲਸੇ ਉਤੇ ਆਏ ਹੋਏ ਸਨ । ਮਹਾਰਾਜਾ ੰਦਰ ਸਿੰਘ ਸਾਹਿਬ ਪਟਿਆਲਾ ਭੀ ਦਿੱਲੀ ਹੀ ਸਨ ।

੧੫ ਜਨਵਰੀ ਨੂੰ ਦੁਪੈਹਰ ਦੇ ਕਰੀਬ ਮਿਸਟਰ ਕਾਵਨ, ਮਿਸਟਰ ਪਰਕਿਨਜ਼ ਅਤੇ ਪੁਲੀਸ ਦੇ ਆਦਮੀ ਮਲੌਦ ਪਹੁੰਚ ਗਏ । ਮਿਸਟਰ ਇਨਸ ਸਿਵਲ ਸਰਜਨ ਭੀ ਘੋੜੇ ਤੇ ਚੜ੍ਹ ਕੇ ਸ਼ਾਮ ਤਕ ਉਨ੍ਹਾਂ ਨੂੰ ਜਾ ਮਿਲਿਆ। ਮੀਂਹ ਪੈਣ ਕਾਰਨ ਸਿਵਲ ਸਰਜਨ ਨੂੰ ਪਿਛਲੇ ਪੈਂਡੇ ਵਿਚ ਕੁਝ ਦੇਰ ਲੱਗ ਗਈ । ਸਿਵਲ ਸਰਜਨ ਦਾ ਮਾਤਿਹਤ ਮਿਰਜ਼ਾ ਅਮੀਰ ਬੇਗ ਭੀ ਦਵਾਈਆਂ, ਡਾਕਟਰੀ ਦੇ ਸੰਦ ਅਤੇ ਡਾਕਟਰੀ ਮਰੁਮ ਪੱਟੀਆਂ ਲੈ ਕੇ ਸਿਵਲਸਜਰਣ ਦੇ ਨਾਲ ਹੀ ਮਲੌਦ ਪਹੁੰਚ ਗਿਆ ਸੀ। ਸਰਦਾਰ ਦੇ ਪਕੜ ਕੇ ਕੱਠੇ ਕੀਤੇ ਹੋਏ ਜ਼ਖ਼ਮੀ ਕੂਕੇ ਪੁਲੀਸ ਨੇ ਆਪਣੀ ਹਰਾਸਤ ਵਿਚ ਲੈ ਲਏ । ਕਾਵਨ ਲਿਖਦਾ ਹੈ ਕਿ "ਮਲੌਦ ਪਹੁੰਚਣ ਤੇ ੭ ਆਦਮੀ ਦੋਸ਼ੀਆਂ ਦੀ ਹੈਸੀਅਤ ਵਿਚ ਮੇਰੇ ਸਾਹਮਣੇ ਮੁਕੱਦਮੇ ਵਿਚ ਪੇਸ਼ ਕੀਤੇ ਗਏ । ਇਨ੍ਹਾਂ ਵਿਚੋਂ ਚਾਰ ਫੱਟੜ ਸਨ ਅਤੇ ਮੌਕੇ ਤੇ ਹੀ ਫੜੇ ਗਏ ਸਨ । ਗਵਾਹੀਆਂ ਅਤੇ ਉਨ੍ਹਾਂ ਦੇ ਇਕਬਾਲੀ ਬਿਆਨਾਂ ਤੋਂ ਉਨ੍ਹਾਂ ਦੇ ਬਰਖਲਾਫ ਪੂਰੀ ਪੂਰੀ ਸ਼ਹਾਦਤ ਬਣ ਜਾਂਦੀ ਹੈ । ਭਗਵਾਨ ਸਿੰਘ, ਗਿਆਨ ਸਿੰਘ ਅਤੇ ਥੰਮਣ ਸਿੰਘ ਰਿਆਸਤ ਪਟਿਆਲਾ ਦੇ ਹਨ ਅਤੇ ਮਿਹਰ ਸਿੰਘ ਅਲਾਵਲਪੁਰ ਜ਼ਿਲਾ ਜਲੰਧਰ ਦਾ ਹੈ । ਇਹ ਸਭ ਕੂਕੇ ਹਨ । ਬਾਕੀ ਤਿੰਨਾਂ ਦੇ ਮੁਤਅੱਲਕ ਅਜੇ ਸ਼ਕ ਹੈ, ਕਿ ਹੱਲੇ

ਵਿਚ ਸ਼ਾਮਲ ਸਨ ਯਾ ਨਹੀਂ। ਉਨ੍ਹਾਂ ਉਤੇ ਹੋਰ ਜੁਰਮਾਂ ਵਿਚ ਮੁਕੱਦਮਾ ਚਲਾਉਣ ਲਈ ਉਨ੍ਹਾਂ ਨੂੰ ਨਿਗਰਾਨੀ ਵਿਚ ਰੱਖ ਲਿਆ ਹੈ।"

ਸਿਵਲ ਸਰਜਨ ਨੇ ਆਪਣੀ ਰੀਪੋਰਟ ਵਿਚ ਲਿਖਿਆ, ਕਿ ਮਲੌਦ ਵਾਲਿਆਂ ਦੇ ੨ ਆਦਮੀ ਮਾਰੇ ਗਏ ਅਤੇ ੨ ਜ਼ਖ਼ਮੀ ਹੋਏ ਅਤੇ ਕੂਕਿਆਂ ਵਿਚੋਂ ੨, ਆਦਮੀ ਮਰੇ ਅਤੇ ੪ ਜ਼ਖ਼ਮੀ ਹੋਏ।

ਮਿਸਟਰ ਕਾਵਨ ਨੇ ੧੬ ਜਨਵਰੀ ਦੀ ਸਵੇਰ ਨੂੰ ਹੇਠ ਲਿਖੀ ਤਾਰ ਕਮਿਸ਼ਨਰ ਨੂੰ ਦਿੱਤੀ, ਜੋ ਪੰਜਾਬ ਸਰਕਾਰ ਨੇ ਉਸੀ ਦਿਨ ਹਿੰਦ ਸਰਕਾਰ ਨੂੰ ਕਲਕੱਤੇ ਭੇਜ ਦਿੱਤੀ। "ਤਫਤੀਸ਼ ਚਲ ਰਹੀ ਹੈ, ਮੈਂ ਉਮੀਦ ਕਰਦਾ ਹਾਂ, ਕਿ ਸਾਰੇ ਵਾਕ੍ਰਿਆਤ ਅਤੇ ਇਨ੍ਹਾਂ ਵਿਚ ਹਿਸਾ ਲੈਣ ਵਾਲੇ ਸਾਰੇ ਬੰਦਿਆਂ ਦੇ ਨਾਵਾਂ ਦਾ ਪਤਾ ਲੱਗ ਜਾਵੇਗਾ। ਮੈਂ ਅਜ ਰਾਤ ਯਾ ਕਲ ਕੋਟਲੇ ਚਲਾ ਜਾਵਾਂਗਾ। ਇਹ ਪੱਕੇ ਤੌਰ ਤੇ ਪਤਾ ਨਹੀਂ ਲੱਗਾ ਕਿ ਬਾਗ਼ੀ ਕੂਕੇ ਕਿੱਥੇ ਹਨ।"

੧੬ ਜਨਵਰੀ ਮੰਗਲਵਾਰ ਵਾਲੇ ਦਿਨ ਦੁਪਹਿਰ ਤੋਂ ਪਹਿਲੋਂ ੧੧ ਬਜ ਕੇ ੫੦ ਮਿੰਟ ਤੇ ਪੰਜਾਬ ਦੇ ਲਾਟ ਸਾਹਿਬ ਨੇ ਦਿੱਲੀ ਤੋਂ ਵਾਇਸਰਾਏ ਨੂੰ ਕਲਕੱਤੇ ਹੇਠ ਲਿਖੀ ਤਾਰ ਦਿੱਤੀ।

"ਮਲੌਦ ਤੇ ਕੂਕਿਆਂ ਦੇ ਹੱਲੇ ਦੀ ਰੀਪੋਰਟ ਪਹਿਲੋਂ ਦਿੱਤੀ ਗਈ ਹੈ। ਇਸ ਦੇ ਨਾਲ ਲਗਦਿਆਂ

ਹੀ ਕੂਕਿਆਂ ਨੇ ਸਵੇਰ ਸਾਰ ਕੋਟਲੇ ਤੇ ਹੱਲਾ ਬੋਲ ਦਿੱਤਾ। ਕੋਟਲੇ ਦੇ ੭ ਬੰਦੇ ਮਾਰੇ ਗਏ ਹਨ। ਕੂਕਿਆਂ ਦੀ ਗਿਣਤੀ ੫੦੦ ਕੁ ਸੀ। ਡਿਪਟੀ ਕਮਿਸ਼ਨਰ ਲੁਧਿਆਣਾ ਦੇ ਫੌਜ ਦੀ ਮੰਗ ਕਰਨ ਤੇ, ਇਕ ਦੇਸੀ ਪੈਦਲ ਰਜਮੈਂਟ, ਗੋਰਖਿਆਂ ਦੀ ਕੰਪਨੀ, ਰਸਾਲੇ ਦੇ ਦਸਤੇ, ਅਜ ਸਵੇਰੇ ਹੀ ਅੰਬਾਲੇ ਅਤੇ ਲੁਧਿਆਣੇ ਦੇ ਵਿਚਕਾਰ ਪਿੰਡ ਖੰਨਾ (ਦੇ ਪੜਾਓ) ਭੇਜ ਦਿੱਤੇ ਹਨ। ਡਿਪਟੀ ਕਮਿਸ਼ਨਰ ਨੇ ਤਾਰ ਦਿੱਤੀ ਹੈ, ਕਿ ਬਹੁਤ ਸਾਰੇ ਕੂਕੇ ਮਲੇਰ ਕੋਟਲੇ ਘੇਰ ਲਏ ਗਏ ਹਨ ਅਤੇ ਨਾਭੇ ਤੋਂ ਰਸਾਲਾ ਭੀ ਉਸ ਪਾਸ ਪਹੁੰਚ ਗਿਆ ਹੈ, ਪਰ ਮੈਂ ਫੇਰ ਭੀ ਇਸ ਫੌਜ ਨੂੰ ਜਾਣੋਂ ਨਹੀਂ ਰੋਕਿਆ। ਪਹਿਲੀਆਂ ਘਟਨਾਵਾਂ ਦੇ ਨਾਲ ਲਗਦੇ ਹੀ ਇਨ੍ਹਾਂ ਉਪਦਰਵਾਂ ਦੇ ਹੋਵਣ ਤੋਂ ਇਹ ਜ਼ਾਹਰ ਹੁੰਦਾ ਹੈ, ਕਿ ਇਸ ਫਿਰਕੇ ਦੇ ਆਗੂਆਂ ਨੇ ਇਕ ਖਤਰਨਾਕ ਅਤੇ ਨਾ ਠੀਕ ਹੋਣ ਵਾਲੀ ਸਾਜ਼ਸ਼ ਦੀ ਵਿਉਂਤ ਬਣਾਈ ਹੋਈ ਹੈ। ਜਦ ਤਕ ਇਹ ਆਗੂ ਖੁਲ੍ਹੇ ਹਨ, ਮੁਲਕ ਨੂੰ ਖ਼ਤਰਾ ਹੀ ਖ਼ਤਰਾ ਹੈ। ਇਸ ਲਈ ਮੈਂ ਆਪਣੀ ਵੱਲੋਂ ਮਿਸਟਰ ਫੋਰਸਾਈਥ ਨੂੰ (ਗੁਰੂ) ਰਾਮ ਸਿੰਘ (ਜੀ) ਅਤੇ ਵੱਡੇ ਸੂਬਿਆਂ ਨੂੰ ਗਰਿਫਤਾਰ ਕਰਨ ਦੇ ਅਧਿਕਾਰ ਦੇ ਦਿੱਤੇ ਹਨ। ਰੀਪੋਰਟ ਡਾਕ ਰਾਹੀਂ।"

ਇਸ ਦੇ ਜਵਾਬ ਵਿਚ ਵਾਇਸਰਾਏ ਨੇ ਕਲਕੱਤੇ

ਤੋਂ ਲਾਟ ਸਾਹਿਬ ਪੰਜਾਬ ਨੂੰ ੧੬ ਜਨਵਰੀ ੪ ਬਜੇ ਸ਼ਾਮ ਨੂੰ ਇਹ ਤਾਰ ਭੇਜੀ, "ਤੁਹਾਡੀ ਕਾਰਰਵਾਈ ਦੀ ਪੂਰੀ ਪੂਰੀ ਪੁਸ਼ਟੀ ਕਰਦਾ ਹਾਂ। ਹੋਰ ਜ਼ਿਆਦਾ ਹਾਲਾਤ ਜਾਨਣ ਲਈ ਉਡੀਕਵਾਨ ਹਾਂ।"

ਮਲੌਦ ਉਤੇ ਹੱਲੇ ਦੀ ਤਾਰ ਜਦ ਲਾਟ ਸਾਹਿਬ ਨੂੰ ਦਿੱਲੀ ਮਿਲੀ, ਤਾਂ ਉਸ ਨੇ ਝਟ ਹੀ ਅੰਬਾਲਾ ਡਵੀਜ਼ਨ ਦੇ ਕਮਿਸ਼ਨਰ ਫੋਰਸਾਈਥ ਨੂੰ ਲੁਧਿਆਣੇ ਪਹੁੰਚ ਕੇ ਸਾਰੀ ਰੀਪੋਰਟ ਭੇਜਣ ਲਈ ਜ਼ਰੂਰੀ ਹਦਾਇਤ ਕਰ ਦਿੱਤੀ। ਉਸ ਦੇ ਗੱਡੀ ਚੜ੍ਹਣ ਤੋਂ ਪਹਿਲਾਂ ਕੋਟਲੇ ਦੇ ਹੱਲੇ ਦੀ ਰੀਪੋਰਟ ਭੀ ਲਾਟ ਸਾਹਿਬ ਨੂੰ ਮਿਲ ਗਈ। ਇਸ ਤੇ ਲਾਟ ਸਾਹਿਬ ਨੇ ਫੌਜਾਂ ਦੇ ਕਮਾਂਡਰ-ਇਨ-ਚੀਫ ਯਾ ਜੰਗੀ ਲਾਟ ਨਾਲ ਸਲਾਹ ਕੀਤੀ, ਅਤੇ ਇਹ ਇੰਤਜ਼ਾਮ ਕੀਤਾ ਗਿਆ, ਕਿ ਇਕ ਨੰਬਰ ਗੋਰਖਾ ਪਲਟਣ, ੧੨ ਨੰਬਰ ਰਜਮੈਂਟ ਦੀਆਂ ਕੰਪਨੀਆਂ ਅਤੇ ਇਕ ਖੱਚਰ ਬਾਤਰੀ ਕੋਟਲੇ ਦੇ ਨਜ਼ਦੀਕ ਖੰਨੇ ਪਹੁੰਚ ਜਾਵਣ। ੧੨ਵੇਂ ਰਸਾਲੇ ਦਾ ਇਕ ਤੁਰਪ ਭੀ ਇਨ੍ਹਾਂ ਦੇ ਨਾਲ ਜਾਵੇ। ਲੁਧਿਆਣੇ ਦੇ ਬਚਾਓ ਨੂੰ ਮਜ਼ਬੂਤ ਕਰਨ ਲਈ ੫੪ ਨੰਬਰ ਪਲਟਣ ਦੀਆਂ ਤਿੰਨ ਕੰਪਨੀਆਂ ਅਤੇ ਗੋਰਿਆਂ ਦੇ ਤੋਪਖਾਨੇ ਦੀ ਅੱਧੀ ਬਾਤਰੀ ਨੂੰ ਉਥੇ ਭੇਜਿਆ ਜਾਵੇ।

੧੬ ਤਾਰੀਖ ਨੂੰ ਗੌਰਮਿੰਟ ਪੰਜਾਬ ਦੇ ਕਾਇਮ

ਮੁਕਾਮ ਸੈਕਰੇਟਰੀ ਮਿਸਟਰ ਐਲ. ਐਚ. ਗਰਿਫਨ ਨੇ ਸਰਕਾਰ ਹਿੰਦ ਦੇ ਸਕੱਤ੍ਰ ਮਿਸਟਰ ਈ. ਸੀ. ਬੇਲੀ ਨੂੰ ਕਲਕਤੇ ਲਿਖੀ ਚਿੱਠੀ ਦੇ ਅਖੀਰ ਵਿਚ ਇਹ ਲਿਖਿਆ :-

"ਲਾਟ ਸਾਹਿਬ ਨੇ (ਗੁਰੂ) ਰਾਮ ਸਿੰਘ ਅਤੇ ਉਸਦੇ ਵੱਡੇ ਅਤੇ ਅਸਰ ਰਸੂਖ ਵਾਲੇ ਸੂਬਿਆਂ, ਸਾਹਿਬ ਸਿੰਘ, ਰੂੜ ਸਿੰਘ, ਲੱਖਾ ਸਿੰਘ, ਕਾਹਨ ਸਿੰਘ, ਬਰਹਮਾ ਸਿੰਘ, ਜਵਾਹਰ ਸਿੰਘ, ਮਲੂਕ ਸਿੰਘ ਅਤੇ ਹੁਕਮ ਸਿੰਘ ਨੂੰ ਗਰਿਫਤਾਰ ਕਰਨ ਦੇ ਹੁਕਮ ਦੇ ਦਿੱਤੇ ਹਨ। (ਗੁਰੂ) ਰਾਮ ਸਿੰਘ ਜੀ ਦੀ ਗਰਿਫਤਾਰੀ ਛੇਤੀ ਤੋਂ ਛੇਤੀ ਅਮਲ ਵਿਚ ਲਿਆਂਦੀ ਜਾਵੇਗੀ। ਗਰਿਫਤਾਰੀ ਸੰਬੰਧੀ ਸਾਰੇ ਵਿਸਥਾਰਾਂ ਦੀ ਸਲਾਹ ਅੰਬਾਲੇ ਦੇ ਫੌਜੀ ਡਵੀਜ਼ਨ ਦੇ ਜਰਨੈਲ ਮਿਸਟਰ ਟਾਈਟਲਰ, ਅੰਬਾਲੇ ਦੇ ਕਮਿਸ਼ਨਰ ਨਾਲ ਕਰ ਲੈਵਣਗੇ। ਜੇਕਰ ਇਹ ਸਾਰੇ ਆਦਮੀ ਗਰਿਫਤਾਰ ਕਰ ਲਏ ਗਏ, ਤਦ ਇਨ੍ਹਾਂ ਸਾਰਿਆਂ ਨੂੰ ਇਕ ਦਮ ਅਲਾਹਾਬਾਦ ਭੇਜ ਦਿੱਤਾ ਜਾਵੇਗਾ, ਕਿਉਂਕਿ ਲਾਟ ਸਾਹਿਬ ਦੇ ਖਿਆਲ ਵਿਚ ਇਨ੍ਹਾਂ ਨੂੰ ਪੰਜਾਬ ਵਿਚ ਰਖਣਾ ਠੀਕ ਨਹੀਂ। ਇਨ੍ਹਾਂ ਸਾਰਿਆਂ ਨੂੰ ਅਲਾਹਾਬਾਦ ਤੋਂ ਅਗੇ ਕਿਥੇ ਭੇਜਿਆ ਜਾਵੇ, ਇਹ ਸਲਾਹ ਲਾਟ ਸਾਹਿਬ ਪਿੱਛੋਂ ਵਿਚਾਰਕੇ ਭੇਜਣਗੇ। ਫਿਲਹਾਲ ਉਹ ਬੇਨਤੀ ਕਰਦੇ ਹਨ, ਕਿ ਸ੍ਰੀ ਹਜ਼ੂਰ ਵਾਇਸਰਾਏ

ਸਾਹਿਬ ਬਹਾਦੁਰ ਇਨ੍ਹਾਂ ਸਾਰੇ ਉਕਤ ਸੱਜਣਾਂ ਦੇ ਖਿਲਾਫ ਰੈਗੂਲੇਸ਼ਨ ਨੰ: ੩ ਸਾਲ ੧੮੧੮ ਮੁਤਾਬਕ ਵਰੰਟ ਜਾਰੀ ਕਰ ਦੇਵਣ।"

"ਅਜੇ ਤਕ ਇਤਨੀਆਂ ਥੋੜੀਆਂ ਖਬਰਾਂ ਮਿਲੀਆਂ ਹਨ, ਕਿ ਇਨ੍ਹਾਂ ਦੇ ਅਧਾਰ ਤੇ ਫਿਲਹਾਲ ਇਹ ਕਹਿਣਾ ਮੁਸ਼ਕਲ ਹੈ, ਕਿ ਕੂਕੇ ਅਗਾਂਹਾਂ ਲਈ ਕੇਹੜਾ ਰਾਹ ਅਖਤਿਆਰ ਕਰਨਗੇ। ਲਾਟ ਸਾਹਿਬ ਨੂੰ ਇਸ ਗੱਲ ਦੀ ਆਸ ਹੈ, ਕਿ ਉਕਤ ਕਾਰਰਵਾਈਆਂ ਕਰਨ ਨਾਲ ਦੇਸ਼ ਵਿਚ ਇਕ ਦਮ ਸ਼ਾਂਤੀ ਅਤੇ ਵਿਸ਼ਵਾਸ ਮੁੜ ਕਾਇਮ ਹੋ ਜਾਵਣਗੇ। ਲਾਟ ਸਾਹਿਬ ਇਨ੍ਹਾਂ ਕਾਰਰਵਾਈਆਂ ਦੀ ਜ਼ਰੂਰਤ ਪੱਕੇ ਨਿਸ਼ਚੇ ਨਾਲ ਸਮਝਦੇ ਹਨ ਅਤੇ ਉਨ੍ਹਾਂ ਨੂੰ ਭਰੋਸਾ ਹੈ, ਕਿ ਵਾਇਸਰਾਏ ਸਾਹਿਬ ਬਹਾਦੁਰ ਇਨ੍ਹਾਂ ਕਾਰਰਵਾਈਆਂ ਲਈ ਆਪਣੀ ਸੰਮਤੀ ਦੇਵਣਗੇ।"

੧੬ ਤਾਰੀਖ ਨੂੰ ਗੁਰੂ ਰਾਮ ਸਿੰਘ ਜੀ ਪੰਜ ਸੂਬਿਆਂ ਸਮੇਤ ਘੋੜਿਆਂ ਤੇ ਚੜ੍ਹ ਕੇ ਭੈਣੀ ਤੋਂ ਚਲ ਕੇ ਦੁਪੈਹਰ ਵੇਲੇ ਮਲੌਦ ਪਹੁੰਚ ਗਏ। ਆਪ ਡਿਪਟੀ ਕਮਿਸ਼ਨਰ ਦੇ ਸੱਦੇ ਤੇ ਹੀ ਏਥੇ ਪਹੁੰਚੇ ਸਨ। ਡਿਪਟੀ ਕਮਿਸ਼ਨਰ ਕੋਟਲੇ ਜਾਣ ਨੂੰ ਬਹੁਤ ਹੀ ਕਾਹਲਾ ਪਿਆ ਹੋਇਆ ਸੀ। ਡਿਪਟੀ ਕਮਿਸ਼ਨਰ ਨੇ ਆਪ ਜੀ ਨਾਲ ਥੋੜ੍ਹੀ ਗਲ ਬਾਤ ਕੀਤੀ ਅਤੇ ਕਿਹਾ, ਕਿ ਜੇ ਆਪ ਜੀ ਦੀ ਲੋੜ ਪਈ,

ਤਦ ਆਪ ਜੀ ਨੂੰ ਲੁਧਿਆਣੇ ਬੁਲਾ ਲਿਆ ਜਾਵੇਗਾ। ਆਪ ਜੀ ਨੇ ਮਿਸਟਰ ਕਾਵਨ ਦੇ ਇਸ ਪ੍ਰਕਾਰ ਦੇ ਸਲੂਕ ਨੂੰ ਬਹੁਤ ਬੁਰਾ ਮੰਨਿਆ।

ਗੁਰੂ ਰਾਮ ਸਿੰਘ ਜੀ ਦੇ ਮਲੌਦ ਜਾਣ ਦਾ ਪ੍ਰਸੰਗ ਸਤਿਗੁਰ ਬਿਲਾਸ ਪੰਨਾ ੪੧੭ ਤੇ ਇਸ ਤਰ੍ਹਾਂ ਦਰਜ ਹੈ, "ਥਾਨੇਦਾਰ ਨੇ ਕਿਹਾ ਕਿ ਮਲੌਦ ਮੇਂ ਫਰੰਗੀ ਨੇ ਜਾਦ ਕੀਤਾ ਹੈ, ਪੰਜਾਂ ਸਿੰਘਾਂ ਨਾਲ ਚਲੇ। ਬਾਬਾ ਜਵਾਹਰ ਸਿੰਘ, ਬਾਬਾ ਕਾਹਨ ਸਿੰਘ, ਬਾਬਾ ਸਾਹਿਬ ਸਿੰਘ, ਖਜ਼ਾਨ ਸਿੰਘ ਤੇ ਜੋਗਾ ਸਿੰਘ। ਗੁਰੂ ਜੀ ਸੁਰਖੀ ਘੋੜੀ ਪਰ ਅਸਵਾਰ ਹੋਏ। ਨਾਲ ਏਕ ਗੱਡੀ ਸੀ, ਜਾਂ ਅਧ ਕੁ ਕੋਹ ਗਏ ਤਾਂ ਗੱਡੀ ਪਰ ਬੈਠੇ, ਘੋੜੀ ਸੂਬੇ ਕੋ ਦੇ ਦਿੱਤੀ, ਰਾਤ ਗੁੜਥੁੜੀ ਜਾਇ ਰਹੇ। ਰਾਤ ਬਰਾਜੇ ਨਹੀਂ.........ਬਚਨ ਕੀਤਾ, ਥੁਆਡਾ ਝਾੜ ਝਾੜ......ਵੈਰੀ ਹੈ ਐਸ ਵਖਤ। ਅੰਮ੍ਰਿਤ ਵੇਲੇ ਤੁਰ ਕੇ ਗਏ ਮਲੌਦ......ਜਾਂ ਫਰੰਗੀ ਕੋਲ ਗਏ, ਤਾਂ ਫਰੰਗੀ ਨੇ ਕਿਹਾ ਕੇ ਘੇ ਦੇਖੋ, ਤੁਮਾਰੇ ਸਿੰਘਾਂ ਨੇ ਲੜਾਈਆਂ ਕੀਤੀਆਂ ਹਨ। ਇਕ ਦਰੋਗਾ ਮਾਰਿਆ ਹੈ ਕਾਜੀ ਦੂਆ ਮਾਰਿਆ ਹੈ। ਤੁਮਾਰੇ ਸਿੰਘ ਭੀ ਦੋ ਮਾਰੇ ਹੈਂ, ਗੋਰਖ ਤੇ ਨੰਦ ਸਿੰਘ, ਮਲੌਦ ਸਰਦਾਰ ਦੇ ਪੁਤ ਨੂੰ ਟਾਕੂਆ ਮਾਰਿਆ ਹੈ।

ਗੁਰੂ ਰਾਮ ਸਿੰਘ ਜੀ ਮਲੌਦ ਤੋਂ ਵਾਪਸ ਆਉਂਦੇ ਹੋਏ ਸਿਆੜ ਆਏ ਰਹੇ। ਭਿੱਖੀ ਵਾਲੇ

ਬਾਣੀਏ ਨਾਮਧਾਰੀ ਸਿੰਘ ਸੌਣ ਸਿੰਘ ਨੇ ਏਥੇ ਆ ਕੇ ਹੀ ਮਾਲੇਰ ਕੋਟਲੇ ਦੇ ਹੱਲੇ ਦੀ ਗੱਲ ਦੱਸੀ।

੧੬ ਦੀ ਰਾਤ ਅਤੇ ੧੭ ਜਨਵਰੀ ਦਾ ਦਿਨ ਭੀ ਸਿਆਹੜ ਹੀ ਟਿਕੇ ਰਹੇ। ਸਿਆਹੜ ਬੈਠਿਆਂ ਹੀ ੧੭ ਜਨਵਰੀ ਦੀ ਸ਼ਾਮ ਨੂੰ ਮਾਲੇਰ ਕੋਟਲੇ ਵਿਚ ਤੋਪਾਂ ਨਾਲ ਉਡਾਏ ਜਾ ਰਹੇ ਨਾਮਧਾਰੀ ਸਿੰਘਾਂ ਦੇ ਸਾਕੇ ਦੀਆਂ ਭਰਮਾਰ ਤੋਪਾਂ ਦੇ ਧੜਾਕੇ ਤੇ ਗੂੰਜਾਂ ਆਪਣੀ ਕੰਨੀਂ ਸੁਣੀਆਂ।

ਮਲੌਦ ਤੋਂ ਚਲਣ ਤੋਂ ਪਹਿਲੋਂ ਮਿਸਟਰ ਕਾਵਨ ਨੇ ਹੇਠ ਲਿਖੀ ਤਾਰ ਲਿਖ ਕੇ ਲੁਧਿਆਣੇ ਤੋਂ ਸਰਕਾਰ ਪੰਜਾਬ ਦੇ ਨਾਮ ਭੇਜਣ ਲਈ ਹਰਕਾਰੇ ਹੱਥ ਭੇਜੀ। ਉਲਥਾ ਇਹ ਹੈ। ਵਲੋਂ ਮਿਸਟਰ ਕਾਵਨ, ਮੁਕਾਮ ਮਲੌਦ ਜੋਗ ਸਕੱਤ੍ਰ ਪੰਜਾਬ ਗੌਰਮਿੰਟ ਦਿੱਲੀ, ਤਰੀਕ ੧੬ ਜਨਵਰੀ ੧੮੭੨।

"ਮਲੌਦ ਦੇ ਚਾਰ ਕਾਤਲਾਂ ਦੇ ਵਿਰੁਧ ਸਬੂਤ ਪੱਕਾ ਹੈ। ਅਜਾਜ਼ਤ ਦੇਵੋ, ਕਿ ਮੈਂ ਇਨ੍ਹਾਂ ਨੂੰ ਵਕੂਏ ਵਾਲੇ ਥਾਂ ਤੇ ਹੀ ਫਾਂਸੀ ਦੇ ਕੇ ਮਾਰ ਮੁਕਾਵਾਂ। ਤੁਰਤੋ ਫੁਰਤੀ ਸਜ਼ਾ ਦੇਵਣੀ ਬਹੁਤ ਹੀ ਜ਼ਰੂਰੀ ਹੈ। ਮੈਂ ਕੋਟਲੇ ਨੂੰ ਜਾ ਰਿਹਾ ਹਾਂ।" ਇਹ ਤਾਰ ਲੁਧਿਆਣੇ ਤੋਂ ੧੬ ਅਤੇ ੧੭ ਤਾਰੀਖ ਦੀ ਦਰਮਿਆਨੀ ਰਾਤ ਨੂੰ ਸਵਾ ਨੌਂ ਬਜੇ ਦਿੱਲੀ ਭੇਜ ਦਿੱਤੀ ਗਈ।

੧੬ ਤਾਰੀਖ ਨੂੰ ਦੋਪੈਹਰ ਪਿੱਛੋਂ ਡਿਪਟੀ ਕਮਿਸ਼ਨਰ, ਪੁਲੀਸ ਕਪਤਾਨ, ਸਿਵਲ ਸਰਜਨ ਮਿਸਟਰ ਇਨਸ ਅਤੇ ਹੋਰ ਅਮਲਾ ਮਲੌਦ ਤੋਂ ਮਾਲੇਰਕੋਟਲੇ ਨੂੰ ਚਲ ਪਏ। ਰਸਤੇ ਵਿਚ ਜੀਂਦ ਅਤੇ ਨਾਭੇ ਦੇ ਰਸਾਲੇ ਕੋਟਲੇ ਜਾਂਦੇ ਉਨ੍ਹਾਂ ਨੂੰ ਮਿਲ ਪਏ। ਸੱਯਦ ਨਿਆਜ਼ ਅਲੀ ਭੀ ਕੋਟਲੇ ਵਿਚੀਂ ਹੋਕੇ ਕਾਵਨ ਸਾਹਿਬ ਨੂੰ ਮਿਲਣ ਲਈ ਸੜਕੇ ਸੜਕੇ ਆਂਵਦਾ ਮਿਲਿਆ। ਸੱਯਦ ਨਿਆਜ਼ ਅਲੀ ਨੇ ਮਿਸਟਰ ਕਾਵਨ ਨੂੰ ਦੱਸਿਆ, ਕਿ ਉਸ ਨੇ ਕੂਕਿਆਂ ਦਾ ਸਾਰਾ ਜੱਥਾ ਗ੍ਰਿਫਤਾਰ ਕਰ ਕੇ ਸ਼ੇਰਪੁਰ ਦੀ ਗੜ੍ਹੀ ਵਿਚ ਬੰਦ ਕਰ ਦਿੱਤਾ ਹੈ। ਇਹ ਖੁਸ਼ਖਬਰੀ ਸੁਣਕੇ ਕਾਵਨ ਨੇ ਮਾਲੇਰ ਕੋਟਲੇ ਪਹੁੰਚਕੇ ਲਾਟ ਪੰਜਾਬ ਨੂੰ ਇਹ ਤਾਰ ਦਿਤੀ– "ਅਮਨ ਸ਼ਾਂਤੀ ਮੁੜ ਬਹਾਲ ਹੋ ਗਈ ਹੈ। ੧੦੦ ਕੁ ਦੇ ਕਰੀਬ ਕੂਕਿਆਂ ਵਿਚੋਂ ਕੁਝ ਮਾਰੇ ਗਏ ਹਨ, ਕੁਝ ਫੱਟੜ ਹੋਏ ਹੋਏ ਹਨ ਅਤੇ ਕੁਝ ਗਰਿਫਤਾਰ ਕੀਤੇ ਹੋਏ ਹਨ। ਪਟਿਆਲਾ, ਨਾਭਾ, ਜੀਂਦ ਦੇ ਰਾਜੇ ਪੂਰੀ ਮਦਦ ਦੇ ਰਹੇ ਹਨ।"

ਮਿਸਟਰ ਕਾਵਨ ਅਤੇ ਉਸ ਦੇ ਸਾਥੀਆਂ ਨੇ ਸ਼ਹਿਰ ਦੇ ਲੋਕਾਂ ਨੂੰ ਧਰਵਾਸ ਅਤੇ ਦਲਾਸਾ ਦਿੱਤਾ। ਸਿਵਲ ਸਰਜਨ ਨੇ ਮਰੇ ਹੋਇਆਂ ਕੂਕਿਆਂ ਅਤੇ ਜ਼ਖ਼ਮੀਆਂ ਦਾ ਮੁਆਇਨਾ ਕੀਤਾ ਅਤੇ ਦਵਾ ਪੱਟੀ ਕੀਤੀ। ਮਿਸਟਰ ਕਾਵਨ ਨੇ ਸ਼ਾਮ ਦੇ ਸਾਢੇ ਸਤ ਬਜੇ

ਕੋਟਲੇ ਤੋਂ ਹੇਠ ਲਿਖੀ ਚਿੱਠੀ ਮਿਸਟਰ ਫੋਰਸਾਈਥ ਨੂੰ ਲਿਖੀ :

(੧) "ਆਪ ਦੀ ਕਲ ਵਾਲੀ ਤਾਰ ਦੇ ਹਵਾਲੇ, ਜਿਸ ਵਿਚ ਆਪ ਜੀ ਨੇ ਮੈਨੂੰ ਦੱਸਿਆ ਸੀ, ਕਿ ਆਪ ਅਜ ਸ਼ਾਮ ਤਕ ਲੁਧਿਆਣੇ ਪਹੁੰਚ ਜਾਵੋਗੇ ਅਤੇ ਜਿਸ ਵਿਚ ਇਹ ਹਦਾਇਤ ਭੀ ਸੀ, ਕਿ ਆਪ ੇ ਪਹੁੰਚਣੇ ਸਾਰ ਸਭ ਰੀਪੋਰਟ ਆਪ ਜੀ ਨੂੰ ਮਿਲ ਜਾਵੇ।" ਜਵਾਬ ਵਿਚ ਬੇਨਤੀ ਹੈ, ਕਿ ਇਹ ਤਾਰ ਮੈਨੂੰ ਅਜੇ ਹੁਣੇ ਹੀ ਮਿਲੀ ਹੈ। ਇਸ ਤੇ ਮੈਂ ਜੁਨਾਬ ਨੂੰ ਰੀਪੋਰਟ ਕਰਦਾ ਹਾਂ ਕਿ ਅਮਨ ਅਮਾਨ ਪੂਰੀ ਤਰਹ ਬਹਾਲ ਹੋ ਗਿਆ ਹੈ ਅਤੇ ਹੁਣ ਆਪ ਜੀ ਦੇ ਕੋਟਲੇ ਪਹੁੰਚਣ ਦੀ ਕੋਈ ਲੋੜ ਨਹੀਂ।"

(੨) ਬਾਗ਼ੀ ਨਾਮਧਾਰੀਆਂ ਦਾ ਟੋਲਾ, "ਕਿਉਂਕਿ ਹੋਰ ਕੋਈ ਢੁਕਵਾਂ ਨਾਮ ਉਨ੍ਹਾਂ ਦੇ ਕਰਤੱਵਯ ਮੁਤਾਬਕ ਦਿੱਤਾ ਨਹੀਂ ਜਾ ਸਕਦਾ, ੧੨੫ ਤੋਂ ਕਦੀ ਭੀ ਨਹੀਂ ਵਧਿਆ। ਇਨ੍ਹਾਂ ਵਿਚੋਂ ੨ ਤਾਂ ਮਲੌਦ ਹੀ ਮਾਰੇ ਗਏ ਸਨ, ਅਤੇ ੪ ਫੜੇ ਗਏ ਸਨ। ਕੋਟਲੇ ਵਿਚ ੮ ਮਾਰੇ ਗਏ ੩੧ ਜ਼ਖ਼ਮੀ ਹੋਏ। ਇਨ੍ਹਾਂ ਜ਼ਖ਼ਮੀਆਂ ਵਿਚੋਂ ੨੫ ਯਾ ੨੬ ਮੌਕੇ ਤੋਂ ਬਚ ਕੇ ਨਿਕਲ ਗਏ। ਪਰ ੬੮ ਬੰਦੇ ਜਿਨ੍ਹਾਂ ਵਿਚ ੨੭ ਜ਼ਖ਼ਮੀ ਹਨ, ਰਿਆਸਤ ਪਟਿਆਲਾ ਦੇ ਪਿੰਡ ਰੜ ਵਿਚ ਗਰਿਫਤਾਰ ਕਰ ਲਏ ਗਏ ਹਨ। ਇਸ ਤਰ੍ਹਾਂ

ਤਕਰੀਬਨ ਪੂਰੇ ਦਾ ਪੂਰਾ ਟੋਲਾ ਟੁੱਟ ਚੁੱਕਾ ਹੈ । ਮੈਂ ਇਨ੍ਹਾਂ ਫੜੇ ਹੋਇਆਂ ਨੂੰ ਕਲ ਸਵੇਰੇ ਸੂਰਜ ਚੜ੍ਹਦੇ ਹੀ ਤੋਪਾਂ ਨਾਲ ਉਡਾ ਦੇਵਾਂਗਾ, ਯਾ ਫਾਂਸੀਆਂ ਤੇ ਚਾੜ੍ਹ ਦੇਵਾਂਗਾ ।''

(੩) ਇਨ੍ਹਾਂ ਦਾਂ ਅਪਰਾਧ ਮਾਮੂਲੀ ਕਿਸਮ ਦਾ ਨਹੀਂ ਹੈ । ਉਹ ਸਿਰਫ ਕਤਲਾਂ ਅਤੇ ਡਾਕਿਆਂ ਦੇ ਦੋਸ਼ੀ ਹੀ ਨਹੀਂ, ਉਹ ਖੁਲ੍ਹਮਖੁਲ੍ਹੇ ਤੌਰ ਤੇ ਬਾਗ਼ੀ ਹਨ। ਉਨ੍ਹਾਂ ਨੇ ਕਾਨੂਨ ਅਨੁਸਾਰ ਬਣੀ ਅਤੇ ਚਲ ਰਹੀ ਹਕੂਮਤ ਦਾ ਧਰਿਸ਼ਟ ਅਤੇ ਹਠ ਭਰਿਆ ਮੁਕਾਬਲਾ ਕੀਤਾ ਹੈ । ਇਸ ਬਮਾਰੀ ਨੂੰ ਵਧਣ, ਫੈਲਣ ਤੋਂ ਪਹਿਲੋਂ ਹੀ ਰੋਕਣ ਲਈ ਇਹ ਬਿਲਕੁਲ ਹੀ ਜ਼ਰੂਰੀ ਹੈ, ਕਿ ਇਨ੍ਹਾਂ ਦੇ ਬਰਖਿਲਾਫ ਤੁਰਤੋ ਫੁਰਤੀ ਬਹੁਤ ਸਖਤ, ਨਿਰੋਧ ਭਰੀਆਂ ਅਤੇ ਦਬੌਣ ਵਾਲੀਆਂ ਕਾਰਰਵਾਈਆਂ, ਕੀਤੀਆਂ ਜਾਵਣ ।

(੪) ਮੈਂ ਜਿਸ ਵੱਡੀ ਜ਼ੁਮੇਵਾਰੀ ਨੂੰ ਚੁਕਣ ਲੱਗਾ ਹਾਂ, ਉਸ ਦੀ ਮੈਨੂੰ ਭਲੀ ਪ੍ਰਕਾਰ ਚੇਤਨਾ ਹੈ, ਪਰ ਮੈਂ ਇਸ ਗਲ ਤੋਂ ਸਨਤੁਸ਼ਟ ਹਾਂ, ਕਿ ਮੈਂ ਇਹ ਕੰਮ ਸਰਕਾਰ ਦੇ ਲਾਭ ਲਈ ਕਰ ਰਿਹਾ ਹਾਂ, ਕਿਉਂਕਿ ਇਸ ਬਗ਼ਾਵਤ ਦਾ ਤਲਾ-ਮੂਲ ਅਰੰਭ ਵਿਚ ਤੁਰਤੋ ਫੁਰਤੀ ਹੀ ਪੁੱਟ ਦੇਣਾ ਚਾਹੀਦਾ ਹੈ ।''

ਇਹ ਚਿੱਠੀ ਪੜ੍ਹਦੇ ਸਾਰ ਹੀ ਮਿਸਟਰ ਫੋਰ-ਸਾਈਥ ਨੇ ਲੁਧਿਆਣੇ ਤੋਂ ਮਿਸਟਰ ਕਾਵਨ ਦੇ ਨਾਮ ਇਹ ਨੋਟ ਲਿਖ ਭੇਜਿਆ । "ਜਦ ਤਕ ਮੇਰੀ ਭੇਜੀ ਹੋਈ ਗਾਰਦ, ਮੁਲਜ਼ਮਾਂ ਨੂੰ ਲੁਧਿਆਣੇ ਲਿਆਉਣ ਲਈ ਤੁਹਾਡੇ ਪਾਸ ਨਾਂਹ ਪਹੁੰਚੇ, ਮੁਲਜ਼ਮ ਸ਼ੇਰ ਪੁਰ ਹੀ ਰੱਖੇ ਜਾਵਣ । ਲੁਧਿਆਣੇ ਲਿਆਕੇ ਇਨ੍ਹਾਂ ਤੇ ਬਾਕਾਇਦਾ ਤੌਰ ਤੇ ਅਦਾਲਤ ਵਿਚ ਮੁਕੱਦਮਾ ਚਲਾਇਆ ਜਾਵੇਗਾ ।" ਕਾਵਨ ਨੂੰ ਇਹ ਨੋਟ ਦੂਸਰੇ ਦਿਨ ਜੱਥੇ ਦੇ ਕੋਟਲੇ ਪਹੁੰਚਣ ਤੋਂ ਪਹਿਲਾਂ ਹੀ ਮਿਲ ਚੁਕਾ ਸੀ । ਪਰ ਉਸ ਨੇ ਇਸ ਨੂੰ ਪੜ੍ਹਕੇ ਜੇਬ ਵਿਚ ਹੀ ਪਾ ਛਡਿਆ, ਅਤੇ ਇਸ ਤੇ ਕੋਈ ਅਮਲ ਨ ਕੀਤਾ । ਅਸਲ ਵਿਚ ਮਿਸਟਰ ਕਾਵਨ ਆਪਣੀ ਮਰਜ਼ੀ ਨਾਲ ਹੀ, ਬਗੈਰ ਕਿਸੇ ਉਪਰਲੇ ਹਾਕਮ ਯਾ ਸਰਕਾਰ ਦੀ ਅਜਾਜ਼ਤ ਲੈਣ ਤੋਂ, ਕੂਕਿਆਂ ਨੂੰ ਮਾਰ ਮੁਕੌਣ ਦੀ ਪੱਕੀ ਸਲਾਹ ਧਾਰੀ ਬੈਠਾ ਸੀ।

ਮਿਸਟਰ ਫੋਰਸਾਈਥ, ਕਾਵਨ ਦੀਆਂ ਤਾਰਾਂ ਅਤੇ ਚਿਠੀਆਂ ਤੋਂ ਇਸ ਨਤੀਜੇ ਤੇ ਪਹੁੰਚਾ ਸੀ, ਕਿ ਕਾਵਨ ਜੋਸ਼ ਅਤੇ ਸ਼ੇਖੀ ਵਿਚ ਆ ਕੇ ਬੇਨਿਯਮੇ ਤੌਰ ਤੇ ਹੀ ਫੜੇ ਹੋਏ ਕੂਕਿਆਂ ਨੂੰ ਮਾਰ ਮੁਕਾਣ ਲਈ ਤਿਆਰ ਬੈਠਾ ਹੈ । ਇਸ ਲਈ ਉਸ ਨੇ ੧੭ ਜਨਵਰੀ ਦੀ ਸਵੇਰ ਨੂੰ ਹੀ ਹੇਠ ਲਿਖੀ

ਚਿੱਠੀ ਲਿਖ ਕੇ ਮਾਲੇਰ ਕੋਟਲੇ ਭਜਵਾ ਦਿੱਤੀ–
"ਮੈਂ ਆਪ ਜੀ ਦੀ ੧੯ ਜਨਵਰੀ ਦੀ ਸਾਢੇ ਸਤ ਬਜੇ ਕੋਟਲੇ ਤੋਂ ਲਿਖੀ ਹੋਈ ਚਿੱਠੀ ਦੀ ਪਹੁੰਚ ਦਿੰਦਾ ਹਾਂ।

"ਕੂਕਿਆ ਦਾ ਜਿਹੜਾ ਜੱਥਾ ਹੁਣ ਪਟਿਆਲਾ ਰਿਆਸਤ ਦੀ ਹੱਦ ਵਿਚ ਫੜਿਆ ਹੋਇਆ ਹੈ, ਉਸ ਨੇ ਦੋ ਵਖਰੇ ਵਖਰੇ ਜੁਰਮ ਕੀਤੇ ਹਨ। ਇਕ ਜੁਰਮ ਅੰਗਰੇਜ਼ੀ ਅਮਲਦਾਰੀ ਦੀ ਹੱਦ ਵਿਚ ਕੀਤਾ ਹੈ, ਅਤੇ ਦੂਸਰਾ, ਕਈਆਂ ਮੁਆਮਲਿਆਂ ਵਿਚ ਸਵਤੰਤਰ ਅਤੇ ਕਈਆਂ ਵਿਚ ਅਧੀਨ ਰਿਆਸਤ ਮਲੇਰਕੋਟਲੇ ਦੀ ਹੱਦ ਵਿਚ। ਜੇਹੜੇ ਜੁਰਮ ਮਲੇਰ ਕੋਟਲੇ ਦੀ ਰਿਆਸਤ ਦੀ ਹੱਦ ਵਿਚ ਕੀਤੇ ਗਏ ਹਨ, ਉਨ੍ਹਾਂ ਲਈ ਰਿਆਸਤ ਦੇ ਅਹਿਲਕਾਰਾਂ ਨੂੰ ਮੁਲਜ਼ਮਾਂ ਤੇ ਮੁਕੱਦਮੇ ਚਲਾਉਣ ਅਤੇ ਉਨ੍ਹਾਂ ਨੂੰ ਸਜ਼ਾਵਾਂ ਦੇਵਣ ਦੇ ਪੂਰੇ ਪੂਰੇ ਅਧਿ-ਕਾਰ ਹਨ। ਪਰ ਜੇ ਮੁਲਜ਼ਮਾਂ ਨੂੰ ਮੌਤ ਦੀਆਂ ਸਜ਼ਾਵਾਂ ਦਿਤੀਆਂ ਜਾਵਣ, ਤਦ ਸਜ਼ਾ ਨੂੰ ਅਮਲ ਵਿਚ ਲਿਆਉਣ ਵਾਸਤੇ ਮੁਕੱਦਮੇ ਦੀ ਫਾਈਲ ਕਮਿਸ਼ਨਰ ਪਾਸ ਮਨਜ਼ੂਰੀ ਲਈ ਭੇਜਣੀ ਜ਼ਰੂਰੀ ਹੈ।"

"ਇਸ ਲਈ ਮੈਂ ਬੇਨਤੀ ਕਰਦਾ ਹਾਂ, ਕਿ ਤੁਸਾਂ ਝਟਪਟ ਉਨ੍ਹਾਂ ਆਦਮੀਆਂ ਦੇ ਖਿਲਾਫ

ਜਿਨ੍ਹਾਂ ਨੂੰ ਤੁਸੀਂ ਮੌਤ ਦੀ ਸਜ਼ਾ ਦੇ ਭਾਗੀ ਸਮਝਦੇ ਹੋ, ਮੁਕੱਦਮਿਆਂ ਦੀਆਂ ਮਿਸਲਾਂ ਤਿਆਰ ਕਰ ਛੱਡੋ। ਮੈਂ ਤੁਰਤੋ ਫੁਰਤੀ ਹੁਕਮ ਦੇ ਦੇਵਾਂਗਾ। ਤੁਹਾਡੀ ਖੜੇ ਪੈਰ ਹੀ ਫੈਸਲੇ ਦੇਵਣ ਦੀ ਪੱਕੀ ਖਾਹਸ਼ ਨੂੰ ਧਿਆਨ ਵਿਚ ਰਖਦੇ ਹੋਏ ਭੀ, ਮੈਂ ਇਸ ਮੁਆਮਲੇ ਨੂੰ ਇਤਨਾ ਜ਼ਿਆਦਾ ਜ਼ਰੂਰੀ ਨਹੀਂ ਸਮਝਦਾ। ਇਸ ਲਈ ਸਾਨੂੰ ਕਾਨੂੰਨ ਦੀ ਬਹੁਤ ਸਾਦੀ ਸ਼ਕਲ ਦੀ ਲੀਹ ਤੇ ਹੀ ਜੋ ਸਾਡੇ ਅਖਤਿਆਰ ਵਿਚ ਹੈ, ਚਲਣਾ ਚਾਹੀਦਾ ਹੈ। ਮੈਂ ਬਹੁਤ ਹੀ ਜਲਦੀ ਮਾਲੇਰ ਕੋਟਲੇ ਆਵਣ ਲਈ ਇਰਾਦਾ ਕਰੀ ਬੈਠਾ ਹਾਂ।''

ਕਾਵਨ ਨੇ ਪਿਛੋਂ ਆਪਣੀ ਸਫਾਈ ਦਿੰਦੇ ਹੋਏ ਆਪਣੇ ਬਿਆਨ ਵਿਚ ਮੰਨਿਆ ਸੀ, ਕਿ ਇਹ ਚਿਠੀ ਉਸ ਨੂੰ ਉਸ ਵਕਤ ਮਿਲੀ, ਜਦ ਉਹ ੪੨ ਆਦਮੀਆਂ ਨੂੰ ਤੋਪਾਂ ਨਾਲ ਉਡਵਾ ਚੁਕਿਆ ਸੀ, ਅਤੇ ਇਕ ਨੂੰ ਤਲਵਾਰਾਂ ਨਾਲ ਕਟਵਾ ਦਿੱਤਾ ਸੀ। ਇਹ ਚਿਠੀ ਪੜ੍ਹਕੇ ਉਸ ਨੇ ਕੋਈ ਅਮਲ ਕਰਨਾ ਮੁਨਾਸਬ ਨਾ ਸਮਝਿਆ ਅਤੇ ਚਿਠੀ ਪੜ੍ਹਕੇ ਮਿਸਟਰ ਪਰਕਿਨਜ਼ ਨੂੰ ਦੇ ਦਿਤੀ। ਇਸ ਚਿਠੀ ਵਿਚ ਦਿਤੇ ਗਏ ਹੁਕਮਾਂ ਨੂੰ ਨ ਮੰਨਣ ਲਈ ਮਿਸਟਰ ਕਾਵਨ ਨੇ ਆਪਣੀ ਸਫਾਈ ਵਿਚ ਬੜੇ ਕੋਝੇ ਜਿਹੇ ਹੀਲੇ ਅਤੇ ਬਹਾਨੇ ਬਣਾਏ।

ਮਿਸਟਰ ਫੋਰਸਾਈਥ ਬੜਾ ਹੀ ਘਬਰਾਇਆ ਹੋਇਆ ਸੀ । ਇਕ ਜ਼ਿਮੇਂਵਾਰ ਅਫਸਰ ਹੋਵਣ ਦੀ ਹੈਸੀਅਤ ਵਿਚ, ਉਹ ਇਸ ਗੱਲ ਤੋਂ ਡਰ ਰਿਹਾ ਸੀ, ਕਿ ਮਿਸਟਰ ਕਾਵਨ ਕਿਧਰੇ ਆਪਣੀ ਮਰਜ਼ੀ ਅਨੁਸਾਰ ਹੀ ਕੰਮ ਕਰਕੇ, ਖਾਹ ਮਖਾਹ ਦੀ ਬਦਨਾਮੀ ਸਰਕਾਰ ਦੇ ਗਲ ਨਾ ਪਾ ਦੇਵੇ । ਸੋ ਉਸ ਨੇ ਉਸ ਦਿਨ ਇਕ ਹੋਰ ਚਿੱਠੀ ਮਿਸਟਰ ਕਾਵਨ ਨੂੰ ਲਿਖੀ, ਜਿਸ ਦਾ ਉਲਥਾ ਇਸ ਪ੍ਰਕਾਰ ਹੈ ।

"ਮੇਰੇ ਪਿਆਰੇ ਕਾਵਨ, ਤੁਸਾਂ ਸ਼ਲਾਘਾ ਯੋਗ ਕੰਮ ਕੀਤਾ ਹੈ, ਪਰ ਰੱਬ ਦੇ ਵਾਸਤੇ, ਕਾਹਲੀ ਵਿਚ ਕੋਈ ਐਸਾ ਕੰਮ ਨਾ ਕਰ ਬੈਠੀਂ, ਜਿਸ ਨਾਲ ਸਾਰੇ ਕੰਮ ਦੀ ਕਾਮਯਾਬੀ ਵਿਚ ਵਿਘਨ ਪੈ ਜਾਵੇ ।"

"ਕੋਟਲੇ ਦੇ ਇਲਾਕੇ ਵਿਚ ਜੋ ਦੋਸ਼ੀ ਪਕੜੇ ਗਏ ਹਨ, ਉਨ੍ਹਾਂ ਨੂੰ ਚੀਫ ਕੋਰਟ ਦੀ ਮਨਜ਼ੂਰੀ ਲੈਣ ਤੋਂ ਬਗੈਰ ਹੀ, ਕਾਨੂਨੀ ਤੌਰ ਤੇ ਇਕ ਦਮ ਫਾਂਸੀ ਦਿੱਤਾ ਜਾ ਸਕਦਾ ਹੈ। ਭਾਵੇਂ ਆਮ ਕਾਇਦਾ ਇਹ ਹੀ ਹੈ, ਕਿ ਇਹੋ ਜਿਹੇ ਮੁਕੱਦਮੇ, ਕਮਿਸ਼ਨਰ ਯਾ ਮੇਰੇ ਪਾਸ ਮਨਜ਼ੂਰੀ ਲਈ, ਭੇਜੇ ਜਾਂਦੇ ਹਨ । ਮੈਂ ਸਮਾਂ ਤੇ ਤਕਲੀਫ ਬਚਾਵਣ ਲਈ, ਛੇਤੀ ਤੋਂ ਛੇਤੀ ਕੋਟਲੇ ਆ ਰਿਹਾ ਹਾਂ । ਮੈਂ, ਗੁਰੂ ਰਾਮ ਸਿੰਘ ਜੀ

ਵਾਲੀ ਗੱਲ ਦਾ ਨਬੇੜਾ ਕਰਕੇ, ਏਥੋਂ ਚੱਲਾਂਗਾ। ਪਰ ਜੇ ਤੂੰ ਪਕੜੇ ਹੋਏ ਆਦਮੀਆਂ ਨੂੰ ਆਪਣੇ ਆਪ ਹੀ ਫਾਂਸੀ ਲਾ ਦਿੱਤਾ, ਤਦ ਤੂੰ ਪੂਰਨ ਕਾਮਯਾਬੀ ਤੋਂ ਹਠਾਂਹ ਡਿਗ ਪਏਂਗਾ । ਮੈਂ ਸਿਰਫ (ਗੁਰੂ) ਰਾਮ ਸਿੰਘ ਜੀ ਦੇ ਕਲ ਸਵੇਰ ਤਕ ਏਥੇ ਪਹੁੰਚਣ ਦੀ ਉਡੀਕ ਕਰ ਰਿਹਾ ਹਾਂ । ਉਸ ਤੋਂ ਪਿਛੋਂ ਮੈਂ ਇਕ ਦਮ ਚਲ ਪਵਾਂਗਾ ।''

ਇਸ ਚਿੱਠੀ ਦੇ ਪਹੁੰਚਣ ਦਾ ਕੁਝ ਥੌਹ ਪਤਾ ਨਹੀਂ ਲਗਦਾ। ਅੰਦਾਜ਼ਾ ਹੈ ਕਿ ਇਹ ਚਿੱਠੀ ਕਾਵਨ ਨੂੰ ਮਿਲੀ ਜ਼ਰੂਰ ਹੋਵੇਗੀ। ਪਰ ਉਸ ਦੇ ਸਿਰ ਖ਼ੂਨ ਚੜ੍ਹਿਆ ਹੋਇਆ ਸੀ । ਇਹ ਚਿੱਠੀ ਭੀ ਉਸ ਨੇ ਆਈ ਗਈ ਹੀ ਕੀਤੀ।

੧੬ ਤਾਰੀਖ ਨੂੰ ਕਮਿਸ਼ਨਰ ਫੋਰਸਾਈਥ ਨੇ ਪੰਜਾਬ ਸਰਕਾਰ ਦੇ ਸਕੱਤ੍ਰ ਨੂੰ ਦਿੱਲੀ ਇਹ ਤਾਰ ਦਿੱਤੀ, ਜੋ ਉਸ ਨੇ ਹਿੰਦ ਸਰਕਾਰ ਦੇ ਹੋਮ ਸਕੱਤ੍ਰ ਨੂੰ ਕਲਕੱਤੇ ਭੇਜ ਦਿੱਤੀ, ''ਜਲੰਧਰ ਦੀਆਂ ਫੌਜੀ ਗੋਰਾ ਕੰਪਨੀਆਂ ਲੁਧਿਆਣੇ ਆ ਗਈਆਂ ਹਨ। ਹੁਣ ਏਥੇ ਸਭ ਸ਼ਾਂਤੀ ਹੈ। ਸੱਤਰ ਕੂਕੇ, ਜਿਹੜੇ ਕੋਟਲੇ ਦੀ ਲੜਾਈ ਵਿਚ ਸਖਤ ਜ਼ਖਮੀ ਹੋਏ ਸਨ, ਪਟਿਆਲਾ ਦੀ ਰਿਆਸਤ ਵਿਚ ਪਿੰਡ ਸ਼ੇਰਪੁਰ ਫੜੇ ਹੋਏ ਹਨ। ਸੰਭਵ ਇਹੋ ਹੈ ਕਿ ਇਨ੍ਹਾਂ ਦੀ ਗਿਣਤੀ ਇਤਨੀ ਹੀ ਸੀ । ਪਹਿਲੋਂ ਦੀ ਦੱਸੀ ਗਈ ਗਿਣਤੀ, ਦੋਸੀਆਂ ਦੀਆਂ ਦਿੱਤੀਆਂ

ਗਈਆਂ ਖਬਰਾਂ ਮੁਤਾਬਕ, ਸਾਫ ਤੌਰ ਤੇ ਵਧਾ ਕੇ ਦੱਸੀ ਹੋਈ ਸੀ। (ਗੁਰੂ) ਰਾਮ ਸਿੰਘ ਜੀ ਅਜ ਕਾਵਨ ਪਾਸ ਸੀ, ਅਤੇ ਹੁਣ ਉਸ ਨੂੰ ਏਥੇ ਆਵਣ ਲਈ ਸੱਦਾ ਭੇਜਿਆ ਗਿਆ ਹੈ।''

੧੭ ਤਾਰੀਖ ਦਿਨ ਬੁਧਵਾਰ ਨੂੰ ਮਹਾਰਾਜਾ ਪਟਿਆਲੇ ਨੇ ਪੰਜਾਬ ਸਰਕਾਰ ਨੂੰ ਦਿੱਲੀ ਹੇਠ ਲਿਖੀ ਤਾਰ ਭੇਜੀ।

''ਕਲ ੧੬ ਜਨਵਰੀ ਨੂੰ ੧੧ ਬਜੇ ਸਵੇਰੇ, ਮੇਰੇ ਅਮਰ ਗੜ੍ਹ ਦੇ ਨਾਇਬ ਨਾਜ਼ਮ ਨਿਆਜ਼ ਅਲੀ ਨੇ ਸਿਰਫ ਗਿਣਤੀ ਦੇ ਬੰਦੇ ਨਾਲ ਲੈ ਕੇ, ਬੜੀ ਦਲੇਰੀ ਨਾਲ ਉਨ੍ਹਾਂ ੬੮ ਕੂਕਿਆਂ ਨੂੰ ਫੜ ਲਿਆ ਹੈ, ਜਿਨ੍ਹਾਂ ਨੇ ਕੋਟਲੇ ਅਤੇ ਮਲੌਦ ਵਿਚ ਬਲਵੇ ਕੀਤੇ ਹਨ। ਉਨ੍ਹਾਂ ਵਿਚੋਂ ੨੯ ਜ਼ਖਮੀ ਹਨ । ਉਨ੍ਹਾਂ ਦੇ ਆਗੂ ਹੀਰਾ ਸਿੰਘ ਅਤੇ ਲਹਿਣਾ ਸਿੰਘ ਭੀ ਫੜੇ ਗਏ ਹਨ। ਪੂਰਾ ਹਾਲ ਡਾਕ ਰਾਹੀਂ।''

੧੬ ਜਨਵਰੀ ਨੂੰ ਜਦ ਨਾਇਬ ਨਾਜ਼ਮ ਨਿਆਜ਼ ਅਲੀ ਮਿਸਟਰ ਕਾਵਨ ਨੂੰ ਮਿਲਿਆ, ਤਦ ਕਾਵਨ ਨੇ ਸ਼ੇਰਪੁਰ ਦੀ ਗੜ੍ਹੀ ਵਿਚ ਬੰਦ ਸਾਰੇ ਨਾਮਧਾਰੀਆਂ ਨੂੰ ਕੋਟਲੇ ਲਿਆਵਣ ਲਈ ਹੁਕਮ ਦਿੱਤਾ। ਕਾਵਣ ਖਿਆਲ ਕਰ ਰਿਹਾ ਸੀ, ਕਿ ਕੂਕੇ ਕੈਦੀ ਸੂਰਜ ਚੜ੍ਹੇ ਤੋਂ ਪਹਿਲਾਂ ਹੀ ਮਾਲੇਰ ਕੋਟਲੇ ਪਹੁੰਚ ਜਾਵਣਗੇ, ਅਤੇ ਉਹ ਉਨ੍ਹਾਂ ਨੂੰ ਸੂਰਜ ਚੜ੍ਹਨ

ਤੋਂ ਪਹਿਲਾਂ ਪਹਿਲਾਂ ਹੀ, ਮਾਰ ਮੁਕਾ ਕੇ ਵੇਹਲਾ ਹੋ ਜਾਵੇਗਾ। ਪਰ ਕੈਦੀ ਸੂਰਜ ਚੜ੍ਹਨ ਤੋਂ ਪਹਿਲੋਂ ਨਾ ਪਹੁੰਚੇ । ਇਸ ਵਿਚਕਾਰਲੇ ਸਮੇਂ ਵਿਚ ਮਿਸਟਰ ਕਾਵਨ ਨੇ ੧੭ ਜਨਵਰੀ ਸਵੇਰ ਸਾਰ, ਕਮਿਸ਼ਨਰ ਅੰਬਾਲਾ ਨੂੰ, ਜੋ ਅਜੇ ਲੁਧਿਆਣੇ ਹੀ ਸੀ, ਸਾਰੇ ਹਾਲਾਤ ਸਬੰਧੀ ਇਕ ਮੁਕੰਮਲ ਚਿੱਠੀ ਲਿਖੀ।

ਇਸ ਚਿੱਠੀ ਦੀਆਂ ਹੇਠ ਲਿਖੀਆਂ ਗੱਲਾਂ ਇਤਿਹਾਸਕ ਨੁਕਤੇ ਤੋਂ ਜ਼ਰੂਰੀ ਹਨ ।

(ਪੈਰਾ ੩) ਜੱਥਾ ਭੈਣੀ ਤੋਂ ੧੩ ਜਨਵਰੀ ਨੂੰ ਦੁਪੈਹਰ ਪਿਛੋਂ ੨ ਬਜੇ ਚਲਿਆ । ੧੦ ਬਜੇ ਰਾਤ ਦੇ ਰੱਬੋਂ ਪਹੁੰਚਿਆ । ਰੱਬੋਂ ਮਲੌਦ ਤੋਂ ਸਾਢੇ ਤਿੰਨ ਮੀਲ ਹੈ । ਜੱਥਾ ਰੱਬੋਂ ਦੇ ਇਕ ਖੂਹ ਤੇ, ਜੋ ਪਿੰਡੋਂ ੪੦੦ ਯਾ ੫੦੦ ਕਦਮ ਹੈ, ਰਿਹਾ । ਸਾਹਨੇਵਾਲ ਦੇ ਥਾਨੇਦਾਰ ਨੇ ੧੩ ਤਾਰੀਖ ਦੀ ਰਾਤ ਨੂੰ ਲੁਧਿਆਣੇ ਦੇ ਡਿਪਟੀ ਕਮਿਸ਼ਨਰ ਨੂੰ ਜੱਥੇ ਦੇ ਇਰਾਦਿਆਂ ਸਬੰਧੀ ਇਤਲਾਹ ਦਿਤੀ । ਡਿਪਟੀ ਕਮਿਸ਼ਨਰ ਨੇ ਰਾਤ ਦੇ ੧੧ ਬਜੇ ਦੇ ਕਰੀਬ ਕੋਟਲੇ ਅਤੇ ਪਟਿਆਲੇ ਦੇ ਰਿਆਸਤੀ ਏਜੰਟਾਂ ਨੂੰ ਆਪਣੀਆਂ ਆਪਣੀਆਂ ਰਿਆਸਤਾਂ ਨੂੰ ਜੱਥੇ ਸਬੰਧੀ ਖਬਰਾਂ ਭੇਜਣ ਲਈ ਹਦਾਇਤਾਂ ਕਰ ਦਿਤੀਆਂ।

(ਪੈਰਾ ੪) ੧੩ ਦੀ ਰਾਤ ਅਤੇ ੧੪ ਦਾ ਦਿਨ ਕੂਕੇ ਰੱਬੋਂ ਰਹੇ । ਉਨ੍ਹਾਂ ਦੀ ਗਿਣਤੀ ਕੋਈ ੧੫੦

ਦੇ ਕਰੀਬ ਸੀ। ਰੱਬੋਂ ਤੋਂ ਜੱਥਾ ਸ਼ਾਮੀਂ ਚਲਿਆ। ਮਲੌਦ ਅਨ੍ਹੇਰੇ ਹੋਏ ਪਹੁੰਚਿਆ। ਮਲੌਦ ਆਪਸ ਵਿਚ ਦੀ ਲੜਾਈ ਵਿਚ ੨ ਆਦਮੀ ਮਰੇ। ਸਰਦਾਰ ਜ਼ਖਮੀ ਹੋਇਆ। ਮਲੌਦੋਂ ਕੂਕਿਆਂ ਦੇ ਹੱਥ ੩ ਘੋੜੇ, ੧ ਬੰਦੂਕ ਅਤੇ ਇਕ ਤਲਵਾਰ ਲੱਗੀ। ਕੂਕਿਆਂ ਦੇ ੨ ਆਦਮੀ ਮਾਰੇ ਗਏ ਅਤੇ ੪ ਫੱਟੜ ਕੈਦੀ ਬਣਾਏ ਗਏ।

(ਪੈਰਾ ੬) ਮਲੌਦੋਂ ਕੂਕੇ ਕੋਟਲੇ ਵਲ ਨੂੰ ਚੱਲੇ, ਜੋ ੯ ਮੀਲ ਦੀ ਵਿਥ ਤੇ ਹੈ। ੧੫ ਦੀ ਸਵੇਰ ਨੂੰ ਹੀ ਮਲੇਰ ਕੋਟਲੇ ਆ ਪਹੁੰਚੇ। ਰਿਆਸਤ ਦੇ ਅਹਿਲਕਾਰਾਂ ਨੂੰ ਕੂਕਿਆਂ ਦੇ ਹੱਲੇ ਦੀ ਖਬਰ ੧੪ ਦੀ ਰਾਤ ਨੂੰ ਪਹੁੰਚ ਗਈ ਸੀ ਅਤੇ ਉਨ੍ਹਾਂ ਗਾਰਦਾਂ ਦਾ ਇੰਤਜ਼ਾਮ ਕੀਤਾ ਹੋਇਆ ਸੀ। ਕੂਕਿਆਂ ਨੇ ੭ ਕੁ ਬਜੇ ਹੱਲਾ ਕੀਤਾ। ਉਹ ਸਿੱਧੇ ਮਹਿਲ ਵਲ ਅਤੇ ਖਜ਼ਾਨੇ ਵਲ ਨੂੰ ਧਾਏ। ਕੋਤਵਾਲ ਅਹਿਮਦ ਖਾਂ ਅਤੇ ਉਸਦੇ ਆਦਮੀਆਂ ਨਾਲ ਕਿਲੇ ਦੇ ਚੌਂਕ ਦੇ ਸਾਹਮਣੇ ਲੜਾਈ ਹੋਈ। ਅਹਿਮਦ ਖਾਂ ਦਲੇਰੀ ਨਾਲ ਲੜਦਾ ਹੋਇਆ ਮਾਰਿਆ ਗਿਆ। ੭ ਹੋਰ ਭੀ ਮਰੇ ਅਤੇ ੧੫ ਜ਼ਖਮੀ ਹੋਏ। ਕੂਕੇ ਏਥੋਂ ੨ ਘੋੜੇ ਅਤੇ ਕੁਝ ਤਲਵਾਰਾਂ ਨਾਲ ਲੈ ਗਏ। ਕੋਟਲੇ ਦੇ ਬਹੁਤ ਸਾਰੇ ਹਥਿਆਰਬੰਦ ਆਦਮੀ ਕੂਕਿਆਂ ਦੇ ਜੱਥੇ ਦੇ ਪਿੱਛੇ ਪਿੱਛੇ ਵਾਹਰ ਬਣਕੇ ਲੱਗ ਤੁਰੇ। ਆਪਸ ਵਿਚ

ਭੱਜਤੜਿਕ ਦੀ ਲੜਾਈ ਹੁੰਦੀ ਰਹੀ । ਕੋਟਲੇ ਵਾਲੇ ਦੂਰੋਂ ਹੀ ਬੰਦੂਕਾਂ ਚਲੌਂਦੇ ਰਹੇ ਅਤੇ ਕੂਕਿਆਂ ਦੇ ਬਹੁਤ ਆਦਮੀ ਜ਼ਖਮੀ ਕਰ ਦਿੱਤੇ । ਜਾਂਦੇ ਜਾਂਦੇ ਦੋਨੋਂ ਪਾਰਟੀਆਂ ਰਿਆਸਤ ਪਟਿਆਲਾ ਦੇ ਪਿੰਡ ਰੜ ਪਹੁੰਚ ਗਈਆਂ । ਕੂਕੇ ਆਪਣੇ ਜ਼ਖ਼ਮੀਆਂ ਨੂੰ ਨਾਲ ਹੀ ਚੁਕ ਕੇ ਲੈ ਗਏ । ਰੜ ਵਿਚ ਇਕ ਫੱਟੜ ਕੂਕੇ ਨੇ ਕੋਟਲੇ ਦੇ ਅਹਿਲਕਾਰਾਂ ਨੂੰ ਦੱਸਿਆ, ਕਿ ਜੱਥਾ ਹੁਣੇ ਮੁੜਕੇ ਜਾਣਾ ਚਾਹੁੰਦਾ ਹੈ ਅਤੇ ਦੋਬਾਰਾ ਕੋਟਲੇ ਤੇ ਹਮਲਾ ਕਰੇਗਾ । ਕੋਟਲੇ ਦੇ ਅਫਸਰਾਂ ਨੇ ਇਹ ਸੁਣ ਕੇ ਸਿਆਣਪ ਇਸ ਗੱਲ ਵਿਚ ਹੀ ਸਮਝੀ, ਕਿ ਸ਼ੇਰਪੁਰ ਵਿਚ ਰਹਿਣ ਵਾਲੇ ਰਿਆਸਤ ਪਟਿਆਲਾ ਦੇ ਅਫਸਰਾਂ ਨੂੰ ਕੂਕਿਆਂ ਸਬੰਧੀ ਖਬਰ ਭੇਜਕੇ ਵਾਪਸ ਕੋਟਲੇ ਮੁੜਿਆ ਜਾਵੇ ।

(ਪੈਰਾ ੭) ਕੂਕਿਆਂ ਦੇ ਕੋਟਲੇ ਤੇ ਹੱਲੇ ਅਤੇ ਰੜ ਪਿੰਡ ਪਹੁੰਚਣ ਦੀ ਖਬਰ ਸੁਣਦਿਆਂ ਸਾਰ ਹੀ ਨਾਇਬ ਨਾਜ਼ਮ ਸ਼ੇਰਪੁਰ ਤੋਂ ਰੜ ਆ ਗਿਆ। ਉਸ ਨਾਲ ਸਿਰਫ ੩ ਸਵਾਰ ਸਨ । ਕੂਕੇ ਇਕ ਢੱਕੀ ਵਿਚ ਬੈਠੇ ਹੋਏ ਸਨ । ਉਹ ਭੁੱਖੇ ਸਨ ਅਤੇ ਥੱਕੇ ਹੋਏ ਸਨ । ਥੋੜੇ ਜਿਹੇ ਬਹਿਸ ਮੁਬਾਹਿਸੇ ਪਿਛੋਂ ਕੂਕਿਆਂ ਨੇ ਆਪਣੇ ਹਥਿਆਰ ਦੇ ਦਿੱਤੇ । ਅਤੇ ਸਾਰਿਆਂ ਨੇ ਹੀ ਆਪਣੇ ਆਪ ਨੂੰ ਨਾਇਬ ਨਾਜ਼ਮ ਦੇ ਹਵਾਲੇ ਕਰ ਦਿੱਤਾ । ਇਨ੍ਹਾਂ ਵਿਚੋਂ ੧ ਔਰਤ ਸੀ ।

੨੯ ਜ਼ਖਮੀ ਸਨ ਜਿਨ੍ਹਾਂ ਵਿਚੋਂ ੭ ਤਾਂ ਬਹੁਤ ਹੀ ਜ਼ਿਆਦਾ ਫੱਟੜ ਸਨ। ਨਾਭੇ ਅਤੇ ਜੀਂਦ ਦੇ ਰਾਜਿਆਂ ਨੇ ਮੁਰਾਸਲੇ ਮਿਲਣ ਤੋਂ ਇਕ ਘੰਟੇ ਦੇ ਅੰਦਰ ਅੰਦਰ ਤੋਪਖਾਨਾ, ਪੈਦਲ ਅਤੇ ਰਸਾਲੇ ਕੋਟਲੇ ਭੇਜ ਦਿੱਤੇ ਹਨ।''

ਇਸ ਚਿੱਠੀ ਦੇ ਅਖੀਰਲੇ ੧੧ਵੇਂ ਪੈਰੇ ਵਿਚ ਮਿਸਟਰ ਕਾਵਨ ਕੂਕਿਆਂ ਸੰਬੰਧੀ ਆਪਣੇ ਮਨ ਦੇ ਜਜ਼ਬਾਤ, ਗੁੱਸਾ ਅਤੇ ਨਫਰਤ ਨੂੰ ਦਬਾ ਨਾ ਸਕਿਆ ਅਤੇ ਲਿਖਿਆ, ''ਕਿ ਮੈਂ ਹਰ ਘੜੀ ਰੜ ਵਾਲੇ ਕੈਦੀਆਂ ਦੇ ਪਹੁੰਚਣ ਦੀ ਉਡੀਕ ਕਰ ਰਿਹਾ ਹਾਂ। ਮੈਂ ਉਨ੍ਹਾਂ ਸਾਰਿਆਂ ਨੂੰ ਜੇਹੜੇ ਮਲੌਦ ਅਤੇ ਮਲੇਰ ਕੋਟਲੇ ਦੇ ਹੱਲਿਆਂ ਵਿਚ ਸ਼ਾਮਲ ਸਨ, ਇਕ ਦਮ ਮਾਰ ਮੁਕੌਣਾ ਚਾਹੁੰਦਾ ਹਾਂ। ਭਾਵੇਂ ਮੈਨੂੰ ਇਤਨੇ ਅਧਿਕਾਰ ਅਤੇ ਅਖਤਿਆਰ ਮਿਲੇ ਹੋਏ ਨਹੀਂ ਹਨ, ਪਰ ਇਹ ਇਕ ਅਸਾਧਾਰਨ ਮਾਮਲਾ ਹੈ। ਮੈਂ ਉਸ ਜ਼ਿਮੇਵਾਰੀ ਨੂੰ, ਜੋ ਮੈਂ ਆਪਣੇ ਅਧਿਕਾਰਾਂ ਤੋਂ ਬਾਹਰ ਜਾ ਕੇ, ਆਪਣੇ ਸਿਰ ਚੁਕ ਰਿਹਾ ਹਾਂ, ਅੱਛੀ ਤਰ੍ਹਾਂ ਸਮਝਦਾ ਹਾਂ। ਇਹ ਬੰਦੇ ਆਮ ਮੁਜਰਮਾਂ ਵਾਕਰ ਨਹੀਂ ਹਨ। ਇਹ ਹਕੂਮਤ ਦੇ ਬਾਗ਼ੀ ਯਾ ਵਿਦਰੋਹੀ ਹਨ। ਇਨ੍ਹਾਂ ਦਾ ਤੱਤਕਾਲ ਉਦੇਸ਼ ਯਾ ਮਨਸ਼ਾ ਲੁਟ ਇਕੱਠੀ ਕਰਕੇ ਹਕੂਮਤ ਦਾ ਤਖਤਾ ਉਲਟਾਵਣ ਦਾ ਹੈ। ਇਹ ਪੱਕੀ ਗੱਲ ਹੈ, ਕਿ

ਜੇਕਰ ਉਨ੍ਹਾਂ ਦੀਆਂ ਪਹਿਲੀਆਂ ਕੋਸ਼ਸ਼ਾਂ ਅਤੇ ਜਤਨ ਸਫਲ ਹੋ ਜਾਂਦੇ, ਅਥਵਾ ਉਹ ਆਪਣੇ ਆਪਨੂੰ ਹਥਿਆਰ ਬੰਦ ਕਰਨ ਵਿਚ ਕਾਮਯਾਬ ਹੋ ਜਾਂਦੇ, ਅਤੇ ਉਨ੍ਹਾਂ ਦੇ ਕਬਜ਼ੇ ਵਿਚ ਘੋੜੇ ਅਤੇ ਖਜ਼ਾਨਾ ਆ ਜਾਂਦੇ, ਤਦ ਸਾਰੇ ਮੁਲਕ ਦੇ ਛਟੇ ਫੂਕੇ ਭੈੜੇ ਬਦਮਾਸ਼ ਬੰਦਿਆਂ ਨੇ ਉਨ੍ਹਾਂ ਨਾਲ ਰਲ ਜਾਣਾ ਸੀ, ਅਤੇ ਫੇਰ ਇਨ੍ਹਾਂ ਨੂੰ ਬੜੀਆਂ ਤਕਲੀਫਾਂ ਨਾਲ ਹੀ ਮਲੀਆ ਮੇਟ ਕਰਨਾ ਪੈਂਦਾ । ਕੋਟਲੇ ਵਿਖੇ ਉਨ੍ਹਾਂ ਦੇ ਹਮਲੇ ਦੇ ਬਰਖਲਾਫ, ਵੇਲੇ ਸਿਰ ਤਿਆਰੀਆਂ ਕਰਨ ਨਾਲ, ਉਨ੍ਹਾਂ ਦੀਆਂ ਪਹਿਲੀਆਂ ਕੋਸ਼ਸ਼ਾਂ ਅਸਫਲ ਹੋ ਗਈਆਂ ਹਨ । ਪਟਿਆਲੇ ਦੇ ਅਫਸਰਾਂ ਦਿਆਂ ਤੁਰੰਤ, ਚਪਲ ਪਰੀਸ਼ਰਮਾਂ, ਨਾਲ ਹਕੂਮਤ ਦੇ ਬਰਖਲਾਫ ਕੀਤੀ ਗਈ ਅਭਾਗੀ ਅਤੇ ਤੁੱਛ ਕੋਸ਼ਸ਼, ਜੜ੍ਹ ਤੋਂ ਹੀ ਉਖੇੜ ਦਿਤੀ ਗਈ ਹੈ । ਐਸੇ ਸੁਭਾਵਾਂ ਅਤੇ ਖਿਆਲਾਂ, ਦੇ ਹੋਰਨਾਂ ਬੰਦਿਆਂ ਨੂੰ, ਇਸ ਬੁਰੀ ਤਰ੍ਹਾਂ ਦੇ ਉਦਾਹਰਣ ਦੇ ਰਸਤੇ, ਤੇ ਚੱਲਣ ਤੋਂ ਰੋਕਣਾ ਜ਼ਰੂਰੀ ਹੈ । ਚੇਤਾਵਨੀ ਯਾ ਸੂਚਨਾ ਬਹੁਤ ਹੀ ਸਖਤ ਪ੍ਰਭਾਵ ਪਾਣ ਵਾਲੀ ਹੋਣੀ ਚਾਹੀਦੀ ਹੈ । ਮੈਨੂੰ ਪੂਰਾ ਅਤੇ ਵਿਸ਼ਵਾਸ ਹੈ ਕਿ ਪੰਜਾਬ ਦੀ ਸਰਕਾਰ ਇਨ੍ਹਾਂ ਕੈਦੀਆਂ ਦੇ, ਜੋ ਵਕੂਏ ਦੇ ਵਿਚਕਾਰ ਹੀ ਫੜੇ ਗਏ, ਮੇਰੇ ਇਕ ਦਮ ਮਾਰ ਦੇਵਣ ਦੀ ਕਾਰਰਵਾਈ, ਦੀ ਪਰਸੰਨਤਾ-ਪੂਰਬਕ ਪਰੋੜ੍ਹਤਾ ਕਰੇਗੀ ।"

੧੬ ਤਾਰੀਖ ਨੂੰ ਸਵੇਰੇ ਸੱਤ ਬਜੇ ਸਿਵਲ ਸਰਜਨ ਮਿਸਟਰ ਇਨਜ਼ ਮਲੌਦ ਤੋਂ ਕੋਟਲੇ ਨੂੰ ਚਲ ਪਿਆ। ਡਿਪਟੀ ਕਮਿਸ਼ਨਰ ਅਤੇ ਬਾਕੀ ਦੇ ਸਰਕਾਰੀ ਅਫਸਰਾਂ ਨੂੰ ਕੋਟਲੇ ਤੇ ਹੱਲੇ ਦਾ ਪਤਾ ਮਲੌਦ ਵਿਖੇ ਹੀ ੧੫ ਤਾਰੀਖ ਦੀ ਸ਼ਾਮ ਤਕ ਲੱਗ ਚੁਕਾ ਸੀ। ਪਰ ਡਿਪਟੀ ਕਮਿਸ਼ਨਰ ਅਤੇ ਪੁਲੀਸ ਕਪਤਾਨ ਗੁਰੂ ਰਾਮ ਸਿੰਘ ਜੀ ਦੀ ਮਲੌਦ ਉਡੀਕ ਕਰਦੇ ਰਹੇ। ੧੫ ਤਾਰੀਖ ਨੂੰ ਮੀਂਹ ਪੈਣਾ ਸ਼ੁਰੂ ਹੋ ਗਿਆ ਅਤੇ ੧੬ ਨੂੰ ਤਾਂ ਇੰਦਰ ਦੇਵਤਾ ਨੇ ਖਜ਼ਾਨੇ ਹੀ ਖੋਹਲ ਦਿੱਤੇ। ੭ ਬਜੇ ਸਵੇਰ ਦਾ ਚਲਿਆ ਹੋਇਆ ਸਿਵਲ ਸਰਜਨ ੧੦ ਬਜੇ ਕੋਟਲੇ ਪਹੁੰਚਿਆ। ਉਸ ਦੇ ਪਹੁੰਚਣ ਤੋਂ ਪਹਿਲਾਂ ਹੀ ਕੋਟਲੇ ਵਾਲਿਆਂ ਨੇ ਆਪਣੇ ਅੱਠ ਮਰੇ ਹੋਏ ਆਦਮੀ ਕੁਝ ਫੂਕ ਦਿੱਤੇ ਸਨ ਅਤੇ ਬਾਕੀ ਦਫਨ ਕਰ ਦਿੱਤੇ ਸਨ। ਅਹਿਲਕਾਰਾਂ ਨੇ ਸਿਵਲ ਸਰਜਨ ਨੂੰ ਇਹ ਹੀ ਦਸਿਆ, ਕਿ ਮਰਨ ਵਾਲਿਆਂ ਵਿਚ ਇਕ ਸ਼ਹਿਰ ਦਾ ਕੋਤਵਾਲ ਸੀ ਅਤੇ ੭ ਸਪਾਹੀ।

ਸਿਵਲ ਸਰਜਨ ਦੀ ਰੀਪੋਰਟ ਮੁਤਾਬਕ "੭ ਮਰੇ ਹੋਏ ਕੂਕਿਆਂ ਦੀਆਂ ਲੋਥਾਂ ਦਾ, ਖਜ਼ਾਨੇ ਦੇ ਨਾਲ ਲਗਦੇ ਇਕ ਕਮਰੇ ਦੇ ਫਰਸ਼ ਤੇ, ਹੀ ਇਕ ਢੇਰ ਲਾਇਆ ਪਿਆ ਸੀ। ਉਨ੍ਹਾਂ ਦੀਆਂ ਸ਼ਕਲਾਂ ਬਹੁਤ ਹੀ ਬਿਗੜੀਆਂ ਹੋਈਆਂ ਸਨ। ਉਨ੍ਹਾਂ ਦਿਆਂ ਸਿਰਾਂ

ਅਤੇ ਛਾਤੀਆਂ ਤੇ ਬਹੁਤ ਜ਼ਖ਼ਮ ਸਨ । ਇਕ ਦਾ ਸਿਰ ਤਾਂ ਸਰੀਰ ਨਾਲ ਐਵੇਂ ਥੋੜਾ ਜਿਹਾ ਹੀ ਅੜਿਆ ਹੋਇਆ ਮਲੂਮ ਦਿੰਦਾ ਸੀ । ਕੁਹਣੀ ਤੋਂ ਉਪਰੋਂ ਕੱਟੀ ਹੋਈ ਇਕ ਸੱਜੀ ਬਾਂਹ ਭੀ ਇਨ੍ਹਾਂ ਲੋਥਾਂ ਵਿਚ ਪਈ ਸੀ । ਦੋ ਜ਼ਖ਼ਮੀ ਕੂਕਿਆਂ ਵਿਚੋਂ ਇਕ ਦਾ ਨਾਮ ਵਜ਼ੀਰ ਸਿੰਘ ਸੀ । ਇਸ ਦੇ ਪੇਟ ਤੇ ਤਲਵਾਰ ਦਾ ੫ ਇੰਚ ਲੰਬਾ ਫੱਟ ਲਗਿਆ ਹੋਇਆ ਸੀ। ਦੂਜੇ ਦੇ ਸਜੇ ਮੋਢੇ ਤੇ ਤਲਵਾਰ ਦਾ ਫੱਟ ਸੀ। ਤਲਵਾਰ ਨਾਲ ਕਟ ਕੇ ਡਿਗੀ ਹੋਈ ਬਾਂਹ ਕਿਸੇ ਮੋਏ ਹੋਏ ਆਦਮੀ ਦੀ ਨਹੀਂ ਸੀ, ਸਗੋਂ ਜੱਥੇ ਦੇ ਨਾਲ ਦੇ ਕਿਸੇ ਜਿਉਂਦੇ ਬੰਦੇ ਦੀ ਸੀ ।''

ਕੋਟਲੇ ਦੇ ਬਹੁਤ ਸਾਰੇ ਫੱਟੜ ਆਪਣੇ ਆਪਣੇ ਘਰਾਂ ਵਿਚ ਹੀ ਪਏ ਸਨ । ਸਿਵਲ ਸਰਜਨ ਨੇ ਇਨ੍ਹਾਂ ਸਾਰਿਆਂ ਨੂੰ ਦੇਖਿਆ ਅਤੇ ਦਵਾਈਆਂ ਅਤੇ ਇਲਾਜ ਤਜਵੀਜ਼ ਕਰਕੇ ਇਨ੍ਹਾਂ ਨੂੰ ਕੋਟਲੇ ਦੀ ਸਰਕਾਰੀ ਡਿਸਪੈਂਸਰੀ ਦੇ ਦੇਸੀ ਡਾਕਟਰ ਦੇ ਸਪੁਰਦ ਕਰ ਦਿੱਤਾ । ਕੂਕੇ ਫੱਟੜਾਂ ਨੂੰ ਭੀ ਇਸੀ ਅਫਸਰ ਦੇ ਹਵਾਲੇ ਕੀਤਾ । ਸਿਵਲ ਸਰਜਨ ਡਿਪਟੀ ਕਮਿਸ਼ਨਰ ਨੂੰ ਆਪਣੀ ਰੀਪੋਰਟ ਦੇ ਕੇ ਆਪ ੧੬ ਤਾਰੀਖ ਨੂੰ ਰਾਤ ਦੇ ੮ ਬਜੇ ਲੁਧਿਆਣੇ ਪਹੁੰਚ ਗਿਆ । ਦੋਨਾਂ ਕੂਕੇ ਫੱਟੜਾਂ ਨਾਲ ਕੀ ਬੀਤੀ, ਇਹ ਅਜੇ ਤਕ ਵਧੀਕ ਖੋਜ ਗੋਚਰੀ ਗੱਲ ਹੈ ।

# ਨਾਮਧਾਰੀ ਸਿੰਘਾਂ ਦਾ ਤੋਪਾਂ ਨਾਲ ਉਡਾਏ ਜਾਣਾ

ਨਾਇਬ ਨਾਜ਼ਮ ੧੬ ਤਾਰੀਖ ਨੂੰ ੫ ਅਤੇ ੬ ਬਜੇ ਦੇ ਵਿਚਕਾਰ ਮਿਸਟਰ ਕਾਵਨ ਦਾ ਹੁਕਮ ਸੁਣ ਕੇ ਕੋਟਲੇ ਤੋਂ ਚੱਲਿਆ ਅਤੇ ਰਾਤ ਨੂੰ ਸ਼ੇਰਪੁਰ ਪਹੁੰਚਿਆ । ਉਸ ਦਿਨ ਮੀਂਹ ਪੈ ਰਿਹਾ ਸੀ। ਗੱਡਿਆਂ, ਬਗਾਰੀਆਂ ਅਤੇ ਫੌਜੀ ਗਾਰਦ ਦਾ ਇੰਤਜ਼ਾਮ ਖੜੇ ਪੈਰ ਰਾਤ ਵੇਲੇ ਨਹੀਂ ਹੋ ਸਕਦਾ ਸੀ। ਕੈਦੀਆਂ ਨੂੰ ਸ਼ੇਰਪੁਰ ਤੋਂ ਕੋਟਲੇ ਯਾ ਦੂਸਰੀ ਰਿਆਸਤ ਵਿਚ ਲਿਜਾਵਣ ਲਈ ਮਿਸਟਰ ਕਾਵਨ ਤੋਂ ਬਗੈਰ ਮਹਾਰਾਜ ਪਟਿਆਲਾ ਦਾ ਹੁਕਮ ਭੀ ਜ਼ਰੂਰੀ ਸੀ । ਨਾਲ ਦੀ ਨਾਲ ਇਹ ਅਫਵਾਹਾਂ ਭੀ ਫੈਲ ਰਹੀਆਂ ਸਨ, ਕਿ ਬਹੁਤ ਸਾਰੇ ਨਾਮਧਾਰੀ ਇਕੱਠੇ ਹੋ ਕੇ ਕੋਟਲੇ ਤੇ ਦੋਬਾਰਾ ਹਮਲਾ ਕਰਨ ਵਾਲੇ ਹਨ।

ਸਾਰੇ ਇੰਤਜ਼ਾਮ ਮੁਕੰਮਲ ਕਰਕੇ ਅਤੇ ਹੁਕਮ ਆਵਣ ਤੇ ੧੭ ਤਾਰੀਖ ਨੂੰ ਦਿਨ ਚੜ੍ਹੇ, ਸੱਯਦ ਨਿਆਜ਼ ਅਲੀ ਨੇ ਨਾਮਧਾਰੀ ਕੈਦੀਆਂ ਨੂੰ ਗੱਡਿਆਂ ਤੇ ਬਠਾਇਆ । ਜੇਹੜੇ ਬਹੁਤ ਜ਼ਿਆਦਾ ਫੱਟੜ ਸਨ, ਉਹ ਬਗਾਰੀਆਂ ਨੇ ਮੰਜਿਆਂ ਤੇ ਪਾ ਕੇ ਚੁੱਕ ਲਏ। ਜੇਹੜੇ ਪੈਰੀਂ ਤੁਰ ਸਕਦੇ ਸਨ, ਉਹ ਪੈਦਲ ਤੁਰ ਪਏ। ਪਟਿਆਲੇ ਦੀ ਫੌਜ ਦੀਆਂ ਪੈਦਲ ਅਤੇ

ਰਸਾਲੇ ਦੀਆਂ ਗਾਰਦਾਂ ਦੇ ਪਹਿਰੇ ਵਿਚ ਸ਼ਹੀਦੀ ਜੱਥੇ ਨੂੰ ਸ਼ੇਰਪੁਰ ਤੋਂ ਕੋਟਲੇ ਵਲ ਤੋਰਿਆ ਗਿਆ। ਸਿਖ ਇਤਿਹਾਸ ਨੇ ਆਪਣੇ ਆਪ ਨੂੰ ਦੋਹਰਾਇਆ । ੧੫੬ ਸਾਲ ਪਹਿਲਾਂ ਬਾਬਾ ਬੰਦਾ ਅਤੇ ਉਸ ਦੇ ਸਾਥੀ ਭੀ ਮੁਗਲ ਸਾਮਰਾਜ ਦੇ ਵਿਰੁਧ ਬਗਾਵਤ ਦੇ ਇਲਜ਼ਾਮ ਵਿਚ ਫੜੇ ਹੋਏ ਇਸ ਤਰਹ ਕਤਲ ਕਰਨ ਲਈ ਗੁਰਦਾਸ ਨੰਗਲ ਦੀ ਗੜ੍ਹੀ ਤੋਂ ਦਿੱਲੀ ਲਿਆਂਦੇ ਗਏ ਸਨ । ਸੰਨ ੧੭੧੬ ਤੋਂ ੧੭੪੭ ਤਕ ਇਸੇ ਤਰ੍ਹਾਂ ਸਿੰਘਾਂ ਦੇ ਜੱਥਿਆਂ ਦੇ ਜੱਥੇ ਪੰਜਾਬ ਵਿਚੋਂ ਬਦੇਸ਼ੀ ਰਾਜ ਦੇ ਵੈਰੀ ਹੋਣ ਦੇ ਜੁਰਮ ਵਿਚ, ਬਾਹਰ ਪਿੰਡਾਂ ਵਿਚੋਂ ਫੜ ਕੇ ਲਾਹੌਰ ਨਖਾਸ ਵਿਚ ਲਿਆਂਦੇ ਜਾਂਦੇ, ਅਤੇ ਸ਼ਾਹੀ ਹੁਕਮ ਅਨੁਸਾਰ ਸ਼ਹੀਦ ਗੰਜ ਲਾਹੌਰ ਵਾਲੀ ਥਾਂ ਤੇ ਕਤਲ ਕੀਤੇ ਜਾਂਦੇ । ਸੰਨ ੧੮੪੯–੫੦ ਵਿਚ ਭੀ ਲਾਹੌਰ ਦੀ ਸਿਖ ਬਾਦਸ਼ਾਹਤ ਖਤਮ ਹੋਣ ਪਿਛੋਂ ਅੰਗਰੇਜ਼ੀ ਹਕੂਮਤ ਦੇ ਵਿਰੋਧੀਆਂ ਨੂੰ ਫੜਕੇ ਸਜ਼ਾਵਾਂ ਦੇਵਣ ਲਈ ਲਿਆਂਦਾ ਜਾਂਦਾ ਸੀ।

ਸੰਨ ੧੮੫੭ ਦੇ ਗ਼ਦਰ ਪਿਛੋਂ ਭੀ ਅੰਗਰੇਜ਼ਾਂ ਨੇ ਵਦੇਸ਼ੀ ਹਕੂਮਤ ਦੇ ਬਰਖਲਾਫ ਜੰਗ ਵਿਚ ਹਿੱਸਾ ਲੈਣ ਵਾਲਿਆਂ ਨੂੰ ਬਾਹਰੋਂ ਪਿੰਡਾਂ ਥਾਂਵਾਂ ਤੋਂ ਪਕੜ ਪਕੜ ਕੇ ਫਾਂਸੀਆਂ ਤੇ ਚਾੜ੍ਹਿਆ ਅਤੇ ਤੋਪਾਂ ਨਾਲ ਉਡਾਇਆ। ਗ਼ਦਰ ਤੋਂ ੧੫ ਸਾਲ ਪਿਛੋਂ ਪਹਿਲੀ ਵਾਰ ਨਾਮਧਾਰੀ ਸਿੰਘਾਂ ਦਾ ਸ਼ਹੀਦੀ ਜੱਥਾ ਮੁਲਕ ਦੀ

ਵਦੇਸ਼ੀ ਸਰਕਾਰ ਦੇ ਖਲਾਫ ਜੰਗ ਕਰਨ ਦੇ ਜੁਰਮ ਵਿਚ ਮੌਤ ਘਾਟ ਵਲ ਨੂੰ ਲਜਾਇਆ ਜਾ ਰਿਹਾ ਸੀ। ਪਰ ਇਸ ਜੱਥੇ ਦੀ ਵਲੱਖਣਤਾ ਇਹ ਸੀ, ਕਿ ਜੱਥੇ ਦੇ ਸਾਰੇ ਬੰਦੇ ਸਰਦਾਰ ਸ਼ਾਮ ਸਿੰਘ ਜੀ ਅਟਾਰੀ ਵਾਲੇ ਦੀ ਤਰ੍ਹਾਂ ਘਰੋਂ ਹੀ ਸਿਰਾਂ ਤੇ ਖੱਫਣ ਬੰਨ੍ਹ ਕੇ ਅਤੇ ਮੌਤ ਕਬੂਲ ਕੇ ਤੁਰੇ ਸਨ। ਗਰਿਫਤਾਰ ਹੋਣ ਪਿਛੋਂ ਨਾਮਧਾਰੀ ਸਿੰਘ ਆਪਣੇ ਨਸ਼ਾਨੇ ਯਾ ਮਰਨ ਲਈ ਬਹੁਤ ਕਾਹਲੇ ਪਏ ਹੋਏ ਸਨ। ਮਿਸਟਰ ਕਾਵਨ ਭੀ, ਸਰਕਾਰੀ ਕਾਨੂਨ, ਉਪਰਲੇ ਅਫਸਰਾਂ ਦੇ ਹੁਕਮ, ਮੁਕੱਦਮਿਆਂ ਸਬੰਧੀ ਜ਼ਰੂਰੀ ਕਾਰਰਵਾਈਆਂ, ਮਿਸਲਾਂ ਦੇ ਪੇਟ ਭਰਨ, ਆਦਿ ਨੂੰ ਪਰੇ ਸੁਟ ਕੇ ਨਾਮਧਾਰੀਆਂ ਲਈ ਪੂਰਾ ਯਮਦੂਤ ਬਣਿਆ ਖੜਾ ਸੀ। ਸਰਕਾਰ ਅੰਗਰੇਜ਼ੀ ਦੀ ਸਲਾਮਤੀ, ਰੁਹਬ, ਦਬਦਬਾ ਅਤੇ ਇੱਜ਼ਤ ਉਹ ਇਸੇ ਗੱਲ ਵਿਚ ਸਮਝਦਾ ਸੀ, ਕਿ ਕੋਟਲੇ ਪਹੁੰਚਦਿਆਂ ਸਾਰ ਹੀ ਕੂਕਿਆਂ ਨੂੰ ਇਕ ਦਮ ਮਾਰ ਮੁਕਾ ਦਿੱਤਾ ਜਾਵੇ। ਉਸ ਦੇ ਦਿਲ ਨੂੰ ਇਹ ਵਹਿਮ ਖਾਈ ਜਾ ਰਿਹਾ ਸੀ, ਕਿ ਜੇ ਇਤਨੀ ਕਰੜੀ ਸਜ਼ਾ ਨ ਦਿੱਤੀ ਗਈ, ਤਦ ਥੋੜੇ ਦਿਨਾਂ ਅੰਦਰ ਹੀ ਮੁਲਕ ਵਿਚ ਚੌਧੇ ਦੇ ਗ਼ਦਰ ਦੇ ਹਾਲਾਤ ਮੁੜ ਫੇਰ ਪੈਦਾ ਹੋ ਜਾਵਣਗੇ।

ਕਾਵਨ ਦਾ ਖਿਆਲ ਸੀ, ਕਿ ਕੈਦੀ ਸੂਰਜ ਚੜ੍ਹਨ ਤੋਂ ਪਹਿਲਾਂ ਕੋਟਲੇ ਪਹੁੰਚ ਜਾਵਣਗੇ ਅਤੇ

ਉਹ ਇਕ ਦੋ ਘੰਟੇ ਵਿਚ ਆਪਣਾ ਕੰਮ ਖਤਮ ਕਰ ਦੇਵੇਗਾ । ਪਰ ੧੨ ਬਜੇ ਦੁਪੈਹਰ ਤਕ ਕੈਦੀ ਨ ਪਹੁੰਚੇ । ਇਸ ਤੇ ਕਾਵਨ ਬਹੁਤ ਹੀ ਦੁਖੀ ਹੋ ਰਿਹਾ ਸੀ ।

ਸ਼ਹੀਦੀ ਜੱਥੇ ਦੇ ਕੋਟਲੇ ਲਿਆਏ ਜਾਣ ਸਬੰਧੀ ਲੁਧਿਆਣੇ ਦਾ ਪੁਲੀਸ ਕਪਤਾਨ ਆਪਣੀ ੬ ਫਰਵਰੀ ਵਾਲੀ ਚਿੱਠੀ ਵਿਚ ਲਿਖਦਾ ਹੈ:–

"ਕਿਉਂਕਿ ਕੈਦੀ ੧੨ ਬਜੇ ਤਕ ਪਹੁੰਚੇ ਨਹੀਂ ਸਨ, ਇਸ ਲਈ ਡਿਪਟੀ ਕਮਿਸ਼ਨਰ ਨਾਲ ਸਲਾਹ ਕਰਕੇ ਮੈਂ ਘੋੜ ਸਵਾਰਾਂ ਨੂੰ ਨਾਲ ਲੈ ਕੇ, ਕੈਦੀਆਂ ਨੂੰ ਹਫਾਜ਼ਤ ਨਾਲ ਲਿਆਵਣ ਲਈ, ਜੋ ਇਸ ਸਮੇਂ ਕੋਟਲੇ ਤੋਂ ਅਜੇ ਕੋਈ ੬ ਕੁ ਮੀਲ ਤੇ ਦੱਸੀਦੇ ਸਨ, ਚਲ ਪਿਆ । ਸੜਕਾਂ ਬੜੀਆਂ ਹੀ ਭੈੜੀਆਂ ਸਨ ਅਤੇ ਟੁੱਟੀਆਂ ਪਈਆਂ ਸਨ । ਗੱਡਿਆਂ ਦੇ ਬੈਲ ਥੱਕੇ ਹੋਏ ਡਿਗ ਡਿਗ ਪੈਂਦੇ ਸਨ ਅਤੇ ਖੱਡਿਆਂ ਤੇ ਚਲ੍ਹਿਆਂ ਵਿਚੀਂ ਗੱਡੇ ਬੜੇ ਔਖੇ ਲੰਘਦੇ ਸਨ ।" ਪੁਲੀਸ ਕਪਤਾਨ ਜੱਥੇ ਦੇ ਆਗੂਆਂ ਹੀਰਾ ਸਿੰਘ ਅਤੇ ਲਹਿਣਾ ਸਿੰਘ ਹੁਰਾਂ ਨੂੰ ਮਿਲਿਆ ਅਤੇ ਗੱਲਾਂ ਬਾਤਾਂ ਕਰਦਾ ਰਿਹਾ । ਹੀਰਾ ਸਿੰਘ ਹੁਰਾਂ ਕਪਤਾਨ ਨੂੰ ਇਹ ਭੀ ਦੱਸਿਆ, ਕਿ ਉਨ੍ਹਾਂ ਦੇ ਜੱਥੇ ਦੇ ਸਾਰੇ ਦੇ ਸਾਰੇ ਆਦਮੀ ਗਰਿਫਤਾਰ ਹੋ ਗਏ ਹਨ । ਮਿਸਟਰ ਪਰਕਨਿਜ਼ ਲਿਖਦਾ ਹੈ,

"ਕਿ ਹੀਰਾ ਸਿੰਘ ਅਤੇ ਲਹਿਣਾ ਸਿੰਘ ਨੇ ਬਹੁਤ ਵਧੀਆ ਪੁਸ਼ਾਕਾਂ ਪਾਈਆਂ ਹੋਈਆਂ ਹਨ, ਅਤੇ ਉਹ ਅਮੀਰ ਆਦਮੀ ਹਨ। ਉਨ੍ਹਾਂ ਦੇ ਚਿਹਰੇ ਮੋਹਰਿਆਂ ਤੋਂ ਮਲੂਮ ਦਿੰਦਾ ਹੈ, ਕਿ ਉਹ ਦਲੇਰ ਅਤੇ ਦਿਰੜ ਵਿਸ਼ਵਾਸ ਵਾਲੇ ਬੰਦੇ ਹਨ।" ਅੱਗੇ ਚਲ ਕੇ ਉਹ ਲਿਖਦਾ ਹੈ, "ਕਿ ਕੈਦੀਆਂ ਵਿਚੋਂ ਬਹੁਤ ਸਾਰੇ ਗਾਲ੍ਹਾਂ ਕੱਢਦੇ ਸਨ, ਅਤੇ ਖੁਲ੍ਹਮ ਖੁਲ੍ਹਾ ਕਹਿੰਦੇ ਸਨ ਕਿ ਅਸੀਂ ਇਹ ਸਰਕਾਰ ਨਹੀਂ ਰਖਣੀ, ਅਸੀਂ ਆਪਣੀ ਸਰਕਾਰ ਬਣਾਵਾਂਗੇ।"

ਪੁਲੀਸ ਕਪਤਾਨ ਮੁੜ ੩ ਬਜੇ ਫੇਰ ਕੋਟਲੇ ਆ ਗਿਆ ਅਤੇ ਹੋਰ ਬੈਲ ਕੱਠੇ ਕਰਕੇ ਗੱਡਿਆਂ ਨੂੰ ਜੋੜਨ ਅਤੇ ਲਿਆਉਣ ਦਾ ਇੰਤਜ਼ਾਮ ਕੀਤਾ। ੩ ਬਜੇ ਜੱਥਾ ਕੋਟਲੇ ਤੋਂ ੩ ਕੁ ਮੀਲ ਤੇ ਸੀ। ੪ ਕੁ ਬਜੇ ਦੇ ਕਰੀਬ ਸ਼ਹੀਦੀ ਜੱਥਾ ਕੋਟਲੇ ਲਿਆਂਦਾ ਗਿਆ।

ਜੱਥੇ ਦੇ ਬੰਦਿਆਂ ਦੀ ਗਿਣਤੀ ੬੮ ਸੀ, ਜਿਨ੍ਹਾਂ ਵਿੱਚੋਂ ਦੋ ਇਸਤਰੀਆਂ ਸਨ। ਬਾਕੀ ਦੇ ੬੬ ਆਦਮੀਆਂ ਵਿਚੋਂ ਮਿਸਟਰ ਕਾਵਨ ਦੀ ੧੭ ਜਨਵਰੀ ਦੀ ਚਿੱਠੀ ਅਨੁਸਾਰ ੨੨ ਜ਼ਖ਼ਮੀ ਸਨ। ਮਿਸਟਰ ਕਾਵਨ ਦੀ ਇਕ ਹੋਰ ਪਹਿਲੀ ਚਿੱਠੀ ਮੁਤਾਬਕ ੭ ਤਾਂ ਮਰਨਾਊ ਫੱਟੜ ਸਨ, ਅਤੇ ੨੨ ਥੋੜੇ ਫੱਟੜ ਸਨ।

ਪੁਲੀਸ ਕਪਤਾਨ ਲਿਖਦਾ ਹੈ ਕਿ ਕੈਦੀਆਂ ਨੂੰ ਦੇਖਣ ਸਾਰ ਹੀ ਡਿਪਟੀ ਕਮਿਸ਼ਨਰ ਨੇ ਇਹ ਫੈਸਲਾ ਕਰ ਲਿਆ ਸੀ, ਕਿ ਇਨ੍ਹਾਂ ਵਿੱਚੋਂ ਪੰਜਾਹਾਂ ਨੂੰ ਉਸੀ ਦਿਨ ਕੋਟਲੇ ਵਿਖੇ ਹੀ ਤੋਪਾਂ ਨਾਲ ਉਡਾ ਦਿੱਤਾ ਜਾਵੇ ਅਤੇ ਬਾਕੀ ੧੬ ਨੂੰ ਦੂਸਰੇ ਦਿਨ ਮਲੌਦ ਲਜਾਕੇ ਫਾਂਸੀਆਂ ਤੇ ਟੰਗ ਦਿੱਤਾ ਜਾਵੇ ।

ਨਾਮਧਾਰੀ ਕੈਦੀ ਕੋਟਲੇ ਦੇ ਨਜ਼ਦੀਕ ਆ ਗਏ ਸਨ । ਮਿਸਟਰ ਪਰਕਿਨਜ਼ ਪੁਲੀਸ ਕਪਤਾਨ ਹੋਰ ਬੈਲ ਕੱਠੇ ਕਰਕੇ ਗੱਡਿਆਂ ਨੂੰ ਲਿਆਵਣ ਲਈ ਭੇਜ ਚੁੱਕਾ ਸੀ । ਦੋਨੋਂ ਅੰਗਰੇਜ਼ ਅਫਸਰ ਅਤੇ ਸਿਖ ਰਿਆ-ਸਤਾਂ ਦੀਆਂ ਫੌਜਾਂ ਆਪਣੀਆਂ ਤੋਪਾਂ ਸਮੇਤ, ਕੈਦੀਆਂ ਦੇ ਪਹੁੰਚਣ ਦੀ ਉਡੀਕ ਕਰ ਰਹੇ ਸਨ । ਇਸ ਸਮੇਂ ਮਿਸਟਰ ਕਾਵਨ ਨੂੰ ਮਿਸਟਰ ਫੋਰਸਾਈਥ ਕਮਿਸ਼ਨਰ ਦਾ ਲੁਧਿਆਣੇ ਤੋਂ ਲਿਖਿਆ ਉਹ ਨੋਟ ਮਿਲਿਆ, ਜਿਸ ਵਿਚ ਉਸ ਨੇ ਬੜੇ ਜ਼ੋਰ ਨਾਲ ਲਿਖਿਆ ਸੀ, ਕਿ ਜਦ ਤਕ ਮੇਰੀ ਭੇਜੀ ਹੋਈ ਗਾਰਦ ਨ ਪਹੁੰਚੇ, ਕੈਦੀਆਂ ਨੂੰ ਸ਼ੇਰਪੁਰੇ ਦੀ ਗੜ੍ਹੀ ਵਿਚ ਹੀ ਰਖਿਆ ਜਾਵੇ ਅਤੇ ਕੈਦੀਆਂ ਨੂੰ ਕਾਨੂਨੀ ਕਾਰਰਵਾਈਆਂ ਪੂਰੀਆਂ ਕਰਕੇ ਹੀ ਸਜ਼ਾਵਾਂ ਦਿਤੀਆਂ ਜਾਵਣ । ਸਰਕਾਰ ਹਿੰਦ ਦੇ ਸਕੱਤ੍ਰ ਵਲੋਂ ਪੰਜਾਬ ਸਰਕਾਰ ਦੇ ਕਾਇਮ ਮੁਕਾਮ ਸਕੱਤ੍ਰ ਵਲ ਲਿਖੀ ਗਈ ਚਿੱਠੀ ਨੰਬਰ ੯੫੭ ਤਾਰੀਖ ੩੦ ਅਪਰੈਲ ੧੯੭੨ ਵਿਚ

ਇਹ ਗੱਲ ਦਸੀ ਗਈ ਹੈ, ਕਿ ਕਮਿਸ਼ਨਰ ਸਾਹਿਬ ਦਾ ਉੱਕਤ ਨੋਟ ਮਿਸਟਰ ਕਾਵਨ ਨੂੰ ਨਾਮਧਾਰੀਆਂ ਨੂੰ ਮਾਰਨ ਤੋਂ ਕਈ ਘੰਟੇ ਪਹਿਲੋਂ ਮਿਲ ਚੁੱਕਾ ਸੀ। ਮਿਸਟਰ ਕਾਵਨ ਨੇ ਇਸ ਨੋਟ ਸਬੰਧੀ ਇਹ ਕਿਹਾ, ਕਿ "ਮੈਂ ਇਹ ਨੋਟ ਲੈ ਕੇ ਜੇਬ ਵਿਚ ਪਾ ਲਿਆ ਅਤੇ ਇਸ ਮੁਤਅਲਕ ਕੁਝ ਹੋਰ ਨਾ ਸੋਚਿਆ, ਕਿਉਂਕਿ ਇਸ ਨੋਟ ਵਿਚ ਸਿਰਫ ਇਕ ਐਸੀ ਰਾਏ ਦਿੱਤੀ ਗਈ ਸੀ, ਜਿਸ ਤੇ ਉਸ ਸਮੇਂ ਕੋਈ ਅਮਲ ਨਹੀਂ ਹੋ ਸਕਦਾ ਸੀ। ਕਾਰਨ ਇਹ ਭੀ ਸੀ, ਕਿ ਗਰਿਫਤਾਰ ਹੋਏ ਕੂਕੇ ਹੁਣ ਕੋਟਲੇ ਦੇ ਨਜ਼ਦੀਕ ਪਹੁੰਚ ਚੁੱਕੇ ਸਨ।"

ਚਾਰ ਅਤੇ ਪੰਜ ਬਜੇ ਦੇ ਦਰਮਿਆਨ ਜੱਥੇ ਦੇ ਪਹੁੰਚਣ ਸਾਰ ਹੀ ਕੈਦੀਆਂ ਨੂੰ ਪਿੰਡ ਜਮਾਲਪੁਰ ਦੇ ਨਾਲ ਲਗਦੇ ਪਰੇਟ ਮਦਾਨ ਵਿਚ ਲਿਆਂਦਾ ਗਿਆ। ਪਟਿਆਲਾ, ਨਾਭਾ ਅਤੇ ਜੀਂਦ ਦੀਆਂ ਸਿਖ ਰਿਆਸਤਾਂ ਦੀਆਂ ਫੌਜਾਂ ਦੇ ੭੫੦ ਸਪਾਹੀ ਅਤੇ ਅਫਸਰ ੯ ਤੋਪਾਂ ਸਮੇਤ ੧੬ ਤਾਰੀਖ ਨੂੰ ਹੀ ਕੋਟਲੇ ਪਹੁੰਚ ਚੁਕੇ ਸਨ।

ਮਿਸਟਰ ਕਾਵਨ ਨੇ ਜੱਥੇ ਦੇ ਆਗੂਆਂ ਹੀਰਾ ਸਿੰਘ ਅਤੇ ਲਹਿਣਾ ਸਿੰਘ ਨਾਲ ਗੱਲਾਂ ਬਾਤਾਂ ਕੀਤੀਆਂ। ਆਪਣੀ ੧੭ ਜਨਵਰੀ ਦੀ ਰੀਪੋਰਟ ਵਿਚ ਉਹ ਲਿਖਦਾ ਹੈ, ਕਿ ਇਨ੍ਹਾਂ ਕੈਦੀਆਂ ਦਾ

ਵਰਤਾਵ ਬਹੁਤ ਹੀ ਨਿਡਰਤਾ ਭਰਿਆ ਅਤੇ ਹੁਕਮਾਂ ਆਦਿ ਤੋਂ ਨ ਦਬਣ ਵਾਲਾ ਸੀ । ਉਹ ਅੰਗਰੇਜ਼ੀ ਸਰਕਾਰ ਅਤੇ ਦੇਸੀ ਰਿਆਸਤਾਂ ਦੇ ਰਾਜਿਆਂ ਨੂੰ ਗਾਲ੍ਹੀਆਂ ਦੇ ਰਹੇ ਸਨ । ਉਹ ਸਾਰੇ ਦੇ ਸਾਰੇ ਹੀ ਮੰਨਦੇ ਸਨ ਕਿ ਉਹ ਮਲੌਦ ਅਤੇ ਕੋਟਲੇ ਤੇ ਹੋਏ ਹਮਲਿਆਂ ਵਿਚ ਸ਼ਾਮਲ ਸਨ, ਅਤੇ ਬੜੇ ਮਾਣ ਤਾਣ ਨਾਲ ਇਹ ਕ਼ਹਿੰਦੇ ਹਨ ।

ਸਤਿਗੁਰ ਬਿਲਾਸ ਪੰਨਾ ੪੧੯ ਤੇ ਇਸ ਦਾ ਹਾਲ ਇਸ ਤਰ੍ਹਾਂ ਦਿੱਤਾ ਹੈ ।

"ਬਿੱਲੇ ਨੇ ਹੀਰਾ ਸਿੰਘ ਸੇ ਪੁਛਿਆ, ਤੁਮ ਨੇ ਕਿਉਂ ਗਦਰ ਮਚਾਇਆ ਹੈ, ਹੀਰਾ ਸਿੰਘ ਨੇ ਕਿਹਾ, ਅਸੀਂ ਫਰੰਗੀਆਂ ਕਾ ਰਾਜ ਨਹੀਂ ਚਾਹੁੰਦੇ, ਆਪਣੇ ਭਰਾਵਾਂ ਦਾ ਰਾਜ ਚਾਹੁੰਦੇ ਹਾਂ । ਜਦ ਤਕ ਥੋੜਾ ਰਾਜ ਨਹੀਂ ਮੁਕਦਾ, ਗਦਰ ਮਚਾਵਾਂਗੇ । ਸਿਰ ਲਵਾਂਗੇ ਤੇ ਦੇਵਾਂਗੇ, ਥੁਆਨੂੰ ਏਥੋਂ ਕੱਢ ਕੇ ਸਾਹ ਲਵਾਂਗੇ, ਮੁੜ ਮੁੜ ਜੰਮਾਂਗੇ ਤੇ ਤੁਹਾਨੂੰ ਮਾਰਾਂਗੇ । ਤੁਸੀਂ ਗਊ ਬਧ ਕਰਦੇ ਹੋ ਅਸੀਂ ਗਊ ਬਧ ਨਹੀਂ ਸਹਾਰ ਸਕਦੇ ਹੈਂ । ਬਿੱਲਾ ਬੋਲਿਆ, ਹਮ ਜਾਨਤੇ ਹੈਂ, ਤੁਮ ਨੇ ਰਾਜ ਕੇ ਲੀਏ ਗਦਰ ਮਚਾਇਆ, ਪਰ ਰਾਜ ਸਾਨੂੰ ਖੁਦਾ ਕਾ ਦੀਆ ਹੋਇਆ ਹੈ ਸਾਥੋਂ ਐਵੇਂ ਨਹੀਂ ਖੋਹਿਆ ਜਾ ਸਕਦਾ । ਅਬ ਤੁਮ ਉੱਗੋਗੇ"........ ਹੀਰਾ ਸਿੰਘ ਨੇ ਕਿਹਾ, ਸਮੁੰਦ ਖਾਂ ਪਠਾਨ ਦਾ ਕੋਈ

ਲੜਕਾ ਹੈ । ਕਹਾ ਕੇ ਹੈ । ਕਹਾ ਕੇ ਮੰਗਵਾਵੋ । ਦੋ ਲੜਕੇ ਥੇ ਆਏ। ਦੋਨੋਂ ਕੇ ਸਿਰ ਪਰ ਹੱਥ ਧਰ ਕੇ ਬਚਨ ਕੀਤਾ, ਸਮੁੰਦ ਖਾਂ ਈ ਪਠਾਨ ਥਾ ਹੋਰ ਸਭ ਜੁਲਾਹੇ ਪੇਂਜੇ ਈ ਅਕਠੇ ਹੋਏ ਹੈਂ । ਏਨਾਂਕਾਈ ਸਰ ਆਟਾ ਕਰੇ ਜਿਨ ਕਰਨਾ ਹੈ ਪਠਾਨ ਕੇ ਪੂਤ ਹੈਂ ।''*

੯ ਤੋਪਾਂ ਬੀੜ ਕੇ ਗਾਰਦਾਂ ਲਾ ਦਿੱਤੀਆਂ ਗਈਆਂ ਅਤੇ ਨਾਮਧਾਰੀਆਂ ਨੂੰ ਲਿਆ ਕੇ ਮੈਦਾਨ ਵਿਚ ਗਾਰਦਾਂ ਦੇ ਪਹਿਰੇ ਵਿਚ ਤੋਪਾਂ ਦੇ ਨਜ਼ਦੀਕ ਬਠਾ ਦਿੱਤਾ ਗਿਆ। ਜੱਥੇ ਨਾਲ ਦੋ ਇਸਤਰੀਆਂ ਸਨ ਜਿਨ੍ਹਾਂ ਨੂੰ ਪਟਿਆਲੇ ਦੀਆਂ ਫੌਜਾਂ ਦੇ ਅਫਸਰ ਜਰਨੈਲ ਅਨਾਇਤ ਅਲੀ ਦੇ ਹਵਾਲੇ ਕਰ ਦਿੱਤਾ ਗਿਆ। ਨਾਮਧਾਰੀਆਂ ਨੂੰ ਭੀ ਹੁਕਮ ਸੁਣਾ ਦਿੱਤਾ ਗਿਆ, ਕਿ ਉਨ੍ਹਾਂ ਵਿਚੋਂ ਪੰਜਾਹਾਂ ਨੂੰ ਇਸ ਥਾਂ ਤੇ ਤੋਪਾਂ ਨਾਲ ਉਡਾ ਦਿੱਤਾ ਜਾਵੇਗਾ ।

---

* ਨਾਮਧਾਰੀ ਸਿੰਘਾਂ ਦੇ ਇਖਲਾਕ ਦੀ ਕਿੱਡੀ ਉੱਚੀ ਮਿਸਾਲ ਹੈ। ਸਰਦਾਰ ਹੀਰਾ ਸਿੰਘ ਗਰੇਵਾਲ ਸੂਰਮਾ ਆਦਮੀ ਸੀ, ਇਸ ਲਈ ਆਪਣੇ ਵੈਰੀ ਸਮੁੰਦ ਖਾਂ ਦੀ ਬਹਾਦਰੀ ਅਤੇ ਸੂਰਮਗਤੀ ਦੀ ਮਰਨ ਵਕਤ ਭੀ ਤਾਰੀਫ ਕੀਤੀ ਅਤੇ ਹਾਕਮਾਂ ਨੂੰ ਕਿਹਾ, ਕਿ ਸਮੁੰਦ ਖਾਂ ਦੇ ਪੁੱਤ੍ਰਾਂ ਦੀ ਪਰਵਿਰਸ਼ ਦਾ ਖਿਆਲ ਰਖਣਾ ਜ਼ਰੂਰੀ ਹੈ, ਕਿਉਂਕਿ ਇਹ ਸੂਰਮੇ ਪਠਾਨ ਦੇ ਪੁੱਤ੍ਰ ਹਨ ।

ਇੰਤਜ਼ਾਮ ਇਹ ਕੀਤਾ ਗਿਆ ਕਿ ੭ ਤੋਪਾਂ ਨਾਲ ਨਾਮਧਾਰੀ ਉਡਾਏ ਜਾਵਣ ਅਤੇ ਦੋ ਤੋਪਾਂ ਫੌਜਾਂ ਅਤੇ ਗਾਰਦਾਂ ਦੀ ਰਖਵਾਲੀ ਲਈ ਭਰ ਕੇ ਤਿਆਰ ਰਖੀਆਂ ਜਾਵਣ। ਵਿਉਂਤ ਇਹ ਬਣਾਈ ਗਈ, ਕਿ ਹਰ ਬਾਰ ੭ ਨਾਮਧਾਰੀ ੭ ਤੋਪਾਂ ਅੱਗੇ ਲਿਆਕੇ ਖੜੇ ਕੀਤੇ ਜਾਵਣ ਅਤੇ ਤੋਪਾਂ ਨੂੰ ਕੱਠੇ ਫਲੀਤੇ ਦੇ ਦਿੱਤੇ ਜਾਵਣ। ਬਾਕੀ ਦੋ ਤੋਪਾਂ ਭਰਕੇ ਪਰੇਟ ਮਦਾਨ ਦੀ ਰਾਖੀ ਲਈ ਤਿਆਰ ਰਖੀਆਂ ਗਈਆਂ, ਤਾਕਿ ਜੇ ਲੋੜ ਪਵੇ, ਤਦ ਇਹ ਵਰਤੀਆਂ ਜਾਣ। ਅਫਸਰਾਂ ਨੂੰ ਇਹ ਦੋਹਲ ਬੈਠਾ ਹੋਇਆ ਸੀ, ਕਿ ਕਿਧਰੇ ਅਖੀਰ ਵੇਲੇ ਨਾਮਧਾਰੀਆਂ ਦੇ ਜੱਥੇ ਅਚਨਚੇਤ ਹੀ ਕਿਧਰੋਂ ਕਾਰਾ ਕਰਨ ਲਈ ਨਾ ਆ ਪੈਣ ਅਤੇ ਇਹ ਇਕ ਭਿਆਨਕ ਸਾਕਾ ਨਾ ਬਣ ਜਾਵੇ।

ਨਾਮਧਾਰੀਆਂ ਨੂੰ ਮੌਤ ਆਹਮੋਂ ਸਾਹਮਣੇ ਦੇਖਕੇ ਚਾ ਚੜ੍ਹ ਗਏ। ਉਹ ਸਤਿ ਸ੍ਰੀ ਅਕਾਲ ਦੇ ਜੈਕਾਰੇ ਗਜੌਣ ਲੱਗ ਪਏ। ਦੋ ਦਿਨ ਤੋਂ ਮੀਂਹ ਪੈ ਰਿਹਾ ਸੀ। ਰੱਕੜ ਵਿਚ ਪਾਣੀ ਖਲੋਤਾ ਸੀ। ਪਰੇਟ ਮਦਾਨ ਵਿਚ ਕੋਟਲੇ ਅਤੇ ਆਲੇ ਦੁਆਲੇ ਦੇ ਕਸਬਿਆਂ ਅਤੇ ਪਿੰਡਾਂ ਦੇ ਹਜ਼ਾਰਾਂ ਆਦਮੀ ਇਸਤਰੀਆਂ ਦੇਸ਼ ਭਗਤ ਸ਼ਹੀਦਾਂ ਦੀ ਮੌਤ ਦਾ ਨਜ਼ਾਰਾ ਦੇਖਣ ਲਈ, ਇਕੱਠੇ ਹੋ ਗਏ ਸਨ। ਥਾਉਂ ਥਾਈਂ ਖਬਰਾਂ ਪਹਿਲਾਂ ਹੀ ਪਹੁੰਚ ਗਈਆਂ ਸਨ, ਕਿ ਕੂਕੇ ਤੋਪਾਂ ਨਾਲ ਉਡਾਏ

ਜਾਣਗੇ ।

ਸਤਿਗੁਰੂ ਬਿਲਾਸ ਪੰਨਾ ੪੧੯ ਤੇ ਤੋਪਾਂ ਨਾਲ ਉਡਾਏ ਜਾਣ ਦਾ ਹਾਲ ਇਸ ਤਰ੍ਹਾਂ ਦਿੱਤਾ ਹੈ।

"ਰਾਜਿਆਂ ਕੀਆਂ ਫਰੰਗੀਆਂ ਨੇ ਤੋਪਾਂ ਮੰਗਵਾਇ ਲਈਆਂ। ਫਰੰਗੀ ਨੇ ਉਡਾਉਨੇ ਕਾ ਹੁਕਮ ਦੇ ਦੀਆ। ਪਟਿਆਲੇ ਕੀ ਤੋਪ ਤੇ ਨਾਭੇ ਕੀ ਤੋਪ ਸੰਗਰੂਰਾਂ ਦੀ ਤੋਪ ਤੇ ਮਲੇਰਕੋਟਲੇ ਦੀ ਤੋਪ ਇਤਆਦਿਕ ਨੌਂ ਤੋਪਾਂ ਬੀੜੀਆਂ । ਭਾਈ ਹੀਰਾ ਸਿੰਘ ਤੇ ਲਹਿਣਾ ਸਿੰਘ ਦੋਵੇਂ ਇਸ਼ਨਾਨ ਕਰਕੇ ਤੋਪ ਕੇ ਮੂਹਰੇ ਹੋਏ । ਬਿੱਲੇ ਨੇ ਨੀਚ ਕੋ ਕਿਹਾ, ਕਿ ਇਨ ਕੋ ਰੱਸੇ ਪਾਇਕੇ ਅੱਗੇ ਖੜੇ ਕਰੋ । ਸਿੰਘਾਂ ਨੇ ਚੂਹੜੇ ਨੂੰ ਕਿਹਾ ਕਿ ਪਰੇ ਹੋਇ ਜਾ, ਅਸੀਂ ਆਪੇ ਈ ਜਾਇ ਖੜੋਵਾਂਗੇ। ਅਗੇ ਜਾਇ ਖੜੇ ਹੋਏ ਹਲਾ ਕਰਕੇ । ਬਿਲੇ ਨੇ ਕਿਹਾ, ਪੀਠ ਕਰੋ । ਸਿੰਘਾਂ ਬੋਲਾ ਕੀਤਾ ਪੀਠ ਨਹੀਂ ਕਰੇਂਗੇ, ਸਨਮੁਖ ਹੋਇ ਕੇ ਚੜੇਂਗੇ । ਸਾਹਮਨੇ ਛਾਤੀਆਂ ਡਾਹ ਕੇ ਖੜੇ ਹੋਏ ਹੌਸਲਿਆਂ ਵਾਲੇ ਸਿੰਘ । ਤਿੰਨ ਫੇਰੀ ਬੱਤੀ ਲਾਈ ਤੋਪ ਪਲੀਤਾ ਚਟ ਗਈ........ ਜਾਂ ਚੋਥੀ ਬਾਰ ਬੱਤੀ ਦਿਤੀ ਤਾਂ ਤੋਪ ਚਲੀ। ਜੋ ਜੋੜ ਸੇ, ਸੋ ਤਾਂ ਪੁਰਜਾ ਪੁਰਜਾ ਹੋਇਕੇ ਜਾਇ ਪਏ। ਜੋ ਸੀਸ ਸੀ ਹੀਰਾ ਸਿੰਘ ਕਾ, ਸੋ ਸਣੇ ਦਸਤਾਰ ਅਕਾਸ ਨੂੰ ਉਡਿਆ । ਦੂਰ ਜਾਇ ਦਸ ਕਦਮ ਪਰ ਸੀਸ ਡਿਗਾ ਧਰਤੀ ਪਰ । ਤੀਨ ਵਾਰੀ ਧਰਤੀ ਸੇ

ਉਬਰ ਕੇ ਖੁਦੋ ਵਾਂਗ ਤਾਂ ਠੰਡਾ ਹੋਇਆ ।''..............
ਇਸ਼ਨਾਨ ਕਰਕੇ ਸਿੰਘਾਂ ਨੇ ਆਪੇ ਈ ਅੱਗੇ ਜਾਇ ਖੜੋਵਣਾ। ਤੋਪ ਦਗਦੀ ਨਾਲ ਸਤਿ ਸ੍ਰੀ ਅਕਾਲ ਬੁਲਾਵਣੀ । ਤੋਪ ਲਗਣੇ ਸੇ ਸਿੰਘਾਂ ਕੇ ਸਰੀਰ ਪੁਰਜਾ ਪੁਰਜਾ ਹੋਇ ਕੇ ਜਾਇ ਪੈਣ ਫਰਕ ਨਾਲ।''

ਨਾਮਧਾਰੀਆਂ ਵਿਚੋਂ ਬਿਸ਼ਨ ਸਿੰਘ ਨੇ ਫੌਜੀ ਗਾਰਦ ਦੇ ਘੇਰੇ ਵਿਚੋਂ ਨਿਕਲ ਕੇ ਮਿਸਟਰ ਕਾਵਨ ਨੂੰ ਸੰਘੀਓਂ ਜਾ ਫੜਿਆ। ਸਾਹਿਬ ਦੀ ਟੋਪੀ ਲਹਿ ਗਈ ਅਤੇ ਘੋਰੜੂ ਵੱਜਣ ਲੱਗਾ। ਗਾਰਦ ਦੇ ਸਪਾਹੀਆਂ ਨੇ ਤਲਵਾਰਾਂ ਨਾਲ ਸ਼ਹੀਦ ਕਰ ਦਿੱਤਾ। ਸਤਿਗੁਰੂ ਬਿਲਾਸ ਦਾ ਕਰਤਾ ਪੰਨਾ ੪੧੮ ਤੇ ਲਿਖਦਾ ਹੈ, ਕਿ "ਨਾਭੇ ਵਾਲੇ ਕਾ ਸਪਾਹੀ ਬ੍ਰਹਿਮਣ ਥਾ ਤਿਸ ਨੇ ਸ੍ਰੀ ਸਾਹਿਬ ਮਾਰ ਕੇ ਸਿੰਘ ਕਾ ਸਿਰ ਜੁਦਾ ਕਰ ਦੀਆ।''

ਜਦ ੪੩ ਸਿੰਘ ਸ਼ਹੀਦ ਕੀਤੇ ਜਾ ਚੁੱਕੇ ਸਨ, ਤਦ ਮਿਸਟਰ ਫੋਰਸਾਈਥ ਦੀ ਦੂਸਰੀ ਚਿੱਠੀ ਮਿਸਟਰ ਕਾਵਨ ਨੂੰ ਮਿਲੀ, ਜਿਸ ਵਿਚ ਇਹ ਹੁਕਮ ਦਿੱਤਾ ਗਿਆ ਸੀ, ਕਿ "ਗਰਿਫਤਾਰ ਹੋਏ ਕੂਕਿਆਂ ਨੂੰ ਮਾਰ ਮੁਕਾਇਆ ਨ ਜਾਵੇ, ਸਗੋਂ ਉਨ੍ਹਾਂ ਉਤੇ ਬਾਕਾਇਦਾ ਮੁਕੱਦਮਾ ਚਲੌਣ ਲਈ ਜਿਉਂਦੇ ਹੀ ਰਖਿਆ ਜਾਵੇ।''

ਇਸ ਹੁਕਮ ਨੂੰ ਮੰਨਣ ਸੰਬੰਧੀ ਮਿਸਟਰ ਕਾਵਨ

ਆਪਣੀ ੮ ਅਪਰੈਲ ਦੀ ਚਿੱਠੀ ਵਿਚ ਲਿਖਦਾ ਹੈ।

"ਕਿ ਮੈਨੂੰ ਇਹ ਚਿੱਠੀ ੧੭ ਜਨਵਰੀ ਨੂੰ ਸੂਰਜ ਛਿਪਣ ਤੋਂ ਥੋੜਾ ਚਿਰ ਪਹਿਲੋਂ ਮਿਲੀ। ਮੈਂ ਉਸ ਵਕਤ ਪਰੇਟ ਮਦਾਨ ਵਿਚ ਖਲੋਤਾ ਸੀ। ਮੇਰੇ ਅਤੇ ਤੋਪਾਂ ਦੇ ਵਿਚਕਾਰ ਦੇਸੀ ਰਿਆਸਤਾਂ ਦੇ ਸਿਪਾਹੀਆਂ ਦੀ ਇਕ ਲਾਈਨ ਖਲੋਤੀ ਸੀ। ਇਸ ਚਿੱਠੀ ਦੇ ਮੇਰੇ ਹੱਥ ਵਿਚ ਪਕੜਾਏ ਜਾਣ ਤੋਂ ਪਹਿਲਾਂ ਬਾਗ਼ੀਆਂ ਵਿਚੋਂ ੪੨ ਯਾ ੪੩ ਆਦਮੀ ਮਾਰੇ ਜਾ ਚੁੱਕੇ ਸਨ। ਬਾਕੀ ੬ ਯਾ ੭ ਤੋਪਾਂ ਸੋਹੇ ਸਨ। ਬਿਗਲਚੀ ਇਸ਼ਾਰਾ ਮਿਲਦੇ ਸਾਰ ਫਾਇਰ ਦਾ ਹੁਕਮ ਵਜਾਉਣ ਦੀ ਉਡੀਕ ਵਿਚ ਖਲੋਤਾ ਸੀ। ਕਲਨਲ ਪਰਕਿੰਨਜ਼ ਅਤੇ ਦੇਸੀ ਰਿਆਸਤਾਂ ਦੇ ਚੋਟੀ ਦੇ ਅਫਸਰ ਮੇਰੇ ਨਾਲ ਖਲੋਤੇ ਹੋਏ ਸਨ। ਮਿਸਟਰ ਫੋਰਸਾਈਥ ਦੇ ਹੁਕਮ ਦੀ ਚਿੱਠੀ ਮੈਂ ਇਹ ਕਹਿ ਕੇ ਕਲਨਲ ਪਰਕਿੰਨਜ਼ ਨੂੰ ਦੇ ਦਿੱਤੀ, ਕਿ ਜੇਹੜੇ ਆਦਮੀ ਹੁਣ ਤੋਪਾਂ ਸੌਹੇਂ ਹਨ, ਉਨ੍ਹਾਂ ਨੂੰ ਮਾਰ ਮੁਕੌਣ ਤੋਂ ਰੋਕਣਾ ਹੁਣ ਅਸੰਭਵ ਹੈ, ਅਤੇ ਜੇ ਐਸੀ ਕਾਰਰਵਾਈ ਕੀਤੀ ਗਈ, ਤਦ ਇਨ੍ਹਾਂ ਸਾਰੇ ਲੋਕਾਂ ਤੇ, ਜੋ ਸਾਡੇ ਉਦਾਲੇ ਖੜੇ ਹਨ ਬਹੁਤ ਹੀ ਬੁਰਾ ਅਸਰ ਪਵੇਗਾ।"

ਮਿਸਟਰ ਈ. ਪਰਕਿੰਨਜ਼ ਡਿਪਟੀ ਸੁਪਰਇੰਨ-ਟੈਂਡੈਂਟ ਪੁਲੀਸ ਨੇ ਪਰੇਟ ਮਦਾਨ ਦੀ ਕਤਲਗਾਹ

ਤੋਂ ਆਕੇ "ਜੁਰਮ ਦੀ ਖਾਸ ਰੀਪੋਰਟ" ਵਿਚ ਇਹ ਦਰਜ ਕੀਤਾ ।

'ਕੋਟਲਾ, ੧੭ ਜਨਵਰੀ ੭ ਬਜੇ ਸ਼ਾਮ । ਕਤਲਗਾਹ ਤੋਂ ਹੁਣੇ ਹੀ ਵਾਪਸ ਪਹੁੰਚਿਆ ਹਾਂ । ਇੰਤਜ਼ਾਮ ਬਹੁਤ ਵਧੀਆ ਸਨ । ੭ ਤੋਪਾਂ ਨਾਲ, ੪੯ ਉਡਾਏ ਗਏ । ਇਕ ਨੂੰ, ਜਦ ਉਸ ਨੇ ਡਿਪਟੀ ਕਮਿਸ਼ਨਰ ਤੇ ਮਾਰੂ ਹਮਲਾ ਕੀਤਾ, ਤਲਵਾਰਾਂ ਨਾਲ ਟੁਕੜੇ ਟੁਕੜੇ ਕਰ ਦਿੱਤਾ ਗਿਆ । ਅਚਨਚੇਤ ਕਿਸਮਤ ਨਾਲ ਹੀ ਜਦ ਅਸੀਂ ਮਾਰ ਮੁਕੌਣ ਦਾ ਕੰਮ ਖਤਮ ਕਰਨ ਵਾਲੇ ਸਾਂ, ਤਦ ਕਮਿਸ਼ਨਰ ਦੀ ਚਿੱਠੀ ਮਿਲੀ, ਕਿ ਇਨ੍ਹਾਂ ਲੁਟੇਰੇ ਹਤਿਆਰਿਆਂ ਉਤੇ, ਰਿਆਸਤਾਂ ਵਿਚਕਾਰ ਦੋਸ਼ੀਆਂ ਨੂੰ ਲੈਣ ਦੇਣ ਦੇ ਬੱਝੇ ਹੋਏ ਕਾਇਦੇ ਕਾਨੂੰਨਾਂ ਅਨੁਸਾਰ, ਮੁਕੱਦਮੇ ਚਲਾਏ ਜਾਵਣ ।"

੫੦ ਨਾਮਧਾਰੀ ਸਿੰਘਾਂ ਨੂੰ ਮਾਰ ਮੁਕੌਣ ਦੇ ਕੰਮ ਤੋਂ ਵੇਹਲੇ ਹੋ ਕੇ ਮਿਸਟਰ ਕਾਵਨ, ਕਾਇਮ ਮੁਕਾਮ ਡਿਪਟੀ ਕਮਿਸ਼ਨਰ ਨੇ ਅੰਬਾਲੇ ਦੇ ਕਮਿਸ਼ਨਰ ਨੂੰ ਸਾਰੇ ਹਾਲਾਤ ਦੀ ਚਿੱਠੀ ਲਿਖੀ । ਦੂਜੇ ਪੈਰੇ ਵਿਚ ਲਿਖਦਾ ਹੈ, ਕਿ ਸਭ ਕੈਦੀਆਂ ਨੇ ਆਪਣਾ ਦੋਸ਼ ਮੰਨ ਲਿਆ ਹੈ । ਤੀਸਰੇ ਪੈਰੇ ਵਿਚ ਲਿਖਿਆ, ਕਿ ਮੇਰਾ ਇਰਾਦਾ ਕੈਦੀਆਂ ਵਿਚੋਂ ਪੰਜਾਹਾਂ ਨੂੰ ਤਾਂ ਅਜ ਕੋਟਲੇ ਹੀ ਉਡਾ ਦੇਣ ਦਾ ਸੀ, ਅਤੇ ਬਾਕੀ ਸੋਲ੍ਹਾਂ ਨੂੰ ਕਲ ਮਲੌਦ ਲਜਾ ਕੇ ਮਾਰ ਮੁਕਾਉਣ

ਦਾ। ਇਨ੍ਹਾਂ ਵਿਚੋਂ ਇਕ ਆਦਮੀ ਫੌਜੀ ਗਾਰਦਾਂ ਦੇ ਪਹਿਰੇ ਲਗਿਆਂ ਹੋਇਆਂ ਵਿਚੋਂ ਨਿਕਲ ਕੇ ਆਇਆ ਅਤੇ ਮੇਰੇ ਤੇ ਬੜੇ ਗੁੱਸੇ ਨਾਲ ਹਮਲਾ ਕੀਤਾ। ਮੈਨੂੰ ਦਾੜ੍ਹੀ ਤੋਂ ਫੜ ਲਿਆ ਅਤੇ ਮੇਰੀ ਸੰਘੀ ਘੁਟ ਕੇ ਮੈਨੂੰ ਮਾਰਨ ਦੀ ਕੋਸ਼ਸ਼ ਕੀਤੀ। ਇਹ ਬਹੁਤ ਹੀ ਜ਼ੋਰਾਵਰ ਆਦਮੀ ਸੀ, ਸੋ ਮੈਨੂੰ ਆਪਣਾ ਆਪ ਇਸ ਤੋਂ ਛੁਡਾਉਣ ਲਈ ਬਹੁਤ ਜ਼ਿਆਦਾ ਤਕਲੀਫ ਕਰਨੀ ਪਈ। ਉਸ ਨੇ ਫਿਰ ਮੇਰੇ ਲਾਗੇ ਖੜੇ ਦੇਸੀ ਰਿਆਸਤਾਂ ਦੇ ਕੁਝ ਅਫਸਰਾਂ ਤੇ ਬੜਾ ਹੀ ਖਤਰਨਾਕ ਹਮਲਾ ਕੀਤਾ। ਇਨ੍ਹਾਂ ਅਫਸਰਾਂ ਨੇ ਆਪਣੀਆਂ ਤਲਵਾਰਾਂ ਸੂਤ ਲਈਆਂ ਅਤੇ ਉਸ ਨੂੰ ਟੋਟੇ ਟੋਟੇ ਕਰ ਦਿੱਤਾ।" "ਮੇਰੇ ਲਈ ਇਹ ਬੜੀ ਹੀ ਦੁਖਦਾਈ ਡਿਊਟੀ ਸੀ। ਜਦ ਮੈਨੂੰ ਤੁਹਾਡੀ ਚਿੱਠੀ ਮਿਲੀ, ਤਦ ਇਹ ਮੇਰੇ ਲਈ ਉਸ ਤੋਂ ਭੀ ਵਧ, ਦੁਖਦਾਈ ਬਣ ਗਈ। ਚਿੱਠੀ ਮਿਲਣ ਸਮੇਂ, ਅਖੀਰਲੀ ਟੋਲੀ ਤੋਪਾਂ ਦੇ ਸੌਹੇਂ ਸੀ। ਮੇਰੇ ਆਪਣੇ ਦਿੱਤੇ ਗਏ ਸਜ਼ਾ ਦੇ ਹੁਕਮ ਨੂੰ, ਖ਼ੁਦ ਆਪ ਹੀ ਉਸ ਤੇ ਅਮਲ ਕਰਵੌਣ ਵਿਚ, ਮੈਂ ਈਮਾਨਦਾਰੀ ਅਤੇ ਸਚਾਈ ਨਾਲ, ਇਸ ਦਿਰੜ ਵਿਸ਼ਵਾਸ ਨੂੰ ਅੱਗੇ ਰਖ ਕੇ, ਇਹ ਕੰਮ ਕੀਤਾ ਹੈ, ਕਿ ਮੈਂ ਸਰਕਾਰ ਦੇ ਵੱਡੇ ਲਾਭ ਲਈ, ਇਹ ਕੰਮ ਕਰ ਰਿਹਾ ਹਾਂ। ਇਸ ਬਗ਼ਾਵਤ ਦਾ, ਜਿਸ ਨੇ ਵੱਡਾ ਲੰਬਾ ਚੌੜਾ ਆਕਾਰ ਅਖਤਿਆਰ ਕਰ ਲੈਣਾ

ਸੀ, ਉਠਦਿਆਂ ਹੀ ਸਿਰ ਭੰਨ ਦਿੱਤਾ ਗਿਆ ਹੈ। ਮੇਰੇ ਖਿਆਲ ਵਿਚ ਤੁਰਤੋ ਫੁਰਤੀ ਦਿੱਤੀਆਂ ਗਈਆਂ ਭਿਆਨਕ ਸਜ਼ਾਵਾਂ, ਐਸੇ ਬਲਵਿਆਂ ਦੇ ਦੁਬਾਰਾ ਸਿਰ ਚੁਕਣ ਨੂੰ, ਰੋਕਣ ਲਈ ਬੇਹੱਦ ਜ਼ਰੂਰੀ ਸਨ। ਮੈਂ ਬਹੁਤ ਹੀ ਈਮਾਨਦਾਰੀ ਨਾਲ, ਇਹ ਯਕੀਨ ਕਰਦਾ ਹਾਂ, ਕਿ ਆਪ ਮੇਰੇ ਇਸ ਵਿਸਥਾਰ ਨਾਲ ਲਿਖੇ ਹੋਏ ਨੂੰ ਪੜ੍ਹਨ ਪਿੱਛੋਂ, ਮੇਰੇ ਕੰਮ ਦੀ ਪਰਸੰਸਾ ਅਤੇ ਪੁਸ਼ਟੀ ਕਰੋਗੇ।''

''ਤੁਹਾਡੀ ਚਿੱਠੀ ਪਹੁੰਚਣ ਤੇ ਮੈਂ ਬਾਕੀ ਦਿਆਂ ੧੬ ਮੁਲਜ਼ਮਾਂ ਸੰਬੰਧੀ, ਜਿਨ੍ਹਾਂ ਨੂੰ ਅਜੇ ਤਕ ਸਜ਼ਾਵਾਂ ਨਹੀਂ ਦਿੱਤੀਆਂ ਗਈਆਂ, ਬੜੀ ਹੀ ਸਖਤ ਕੁੜੱਕੀ ਵਿਚ ਫਸ ਗਿਆ ਹਾਂ। ਜੈਸਾ ਕਿ ਮੈਂ ਪਹਿਲਾਂ ਆਪ ਨੂੰ ਦੱਸ ਚੁੱਕਾ ਹਾਂ, ਮੇਰਾ ਇਰਾਦਾ ਇਨ੍ਹਾਂ ੧੬ ਨੂੰ ਕਲ ਮਲੌਦ ਲਜਾ ਕੇ ਮਰਵਾ ਦੇਣ ਦਾ ਸੀ, ਅਤੇ ਹੁਣ ਭੀ ਮੈਂ ਇਸੇ ਰਾਏ ਤੇ ਕਾਇਮ ਹਾਂ। ਇਸ ਲਈ ਮੈਂ ਆਪ ਪਾਸ ਸੱਚੇ ਦਿਲੋਂ ਬੇਨਤੀ ਕਰਦਾ ਹਾਂ, ਕਿ ਆਪ ਮੈਨੂੰ ਇਸ ਸਜ਼ਾ ਨੂੰ ਅਮਲ ਵਿਚ ਲਿਆਵਣ ਲਈ, ਜਲਦੀ ਤੋਂ ਜਲਦੀ ਮਨਜ਼ੂਰੀ ਦਾ ਹੁਕਮ ਭੇਜੋ, ਤਾਕਿ ਮੈਂ ਬਾਕੀ ਸੋਲ੍ਹਾਂ ਨੂੰ ਭੀ ਖਤਮ ਕਰ ਦੇਵਾਂ। ਮੈਂ ਯਕੀਨ ਕਰਦਾ ਹਾਂ, ਕਿ ਮੌਤ ਦੀਆਂ ਸਜ਼ਾਵਾਂ ਦਾ ਬੜਾ ਅਸਰ ਪਿਆ ਹੈ, ਅਤੇ ਅਗਾਹਾਂ ਲਈ ਭੀ ਬੜਾ ਹੀ ਅਸਰ ਪਵੇਗਾ। ਜਿਧਰ

ਭੀ ਮੈਂ ਜਾਂਦਾ ਹਾਂ, ਲੋਕਾਂ ਦੇ ਵਰਤਾਵ, ਵਿਹਾਰ, ਚਰਚਾ ਚਿੱਲਾਹਟ ਤੋਂ ਇਸੇ ਪਰਕਾਰ ਦਾ ਅਸਰ ਹੋਇਆ ਮਾਲੂਮ ਦਿੰਦਾ ਹੈ।

"ਮੈਂ ਕਲ ਰਿਆਸਤਾਂ ਦੇ ਫੌਜੀ ਤੁਰਪਾਂ ਨੂੰ ਆਪੋ ਆਪਣੀਆਂ ਰਿਆਸਤਾਂ ਨੂੰ ਵਾਪਸ ਭੇਜ ਦੇਵਣ ਦਾ ਇਰਾਦਾ ਰਖਦਾ ਹਾਂ। ਮੈਂ ਕਲ ਦੁਪੈਹਰ ਤਕ ਆਪ ਜੀ ਵਲੋਂ ਬਾਕੀ ਕੂਕੇ ਬਾਗ਼ੀਆਂ ਨੂੰ ਸਜ਼ਾ ਦੇਵਣ ਦੀ ਮਨਜ਼ੂਰੀ ਦਾ ਹੁਕਮ, ਆਵਣ ਦੀ ਉਮੀਦ ਵਿਚ, ਏਥੇ ਹੀ ਠਹਰਾਂਗਾ। ਜੇ ਤੁਸਾਂ ਇਨ੍ਹਾਂ ਨੂੰ ਤੁਰਤੇ ਫੁਰਤੀ ਮਾਰ ਮੁਕੌਣ ਦੀ ਮਨਜ਼ੂਰੀ ਨ ਭੇਜੀ, ਤਦ ਮੈਂ ਤਫਤੀਸ਼ ਸ਼ੁਰੂ ਕਰ ਕੇ, ਅਤੇ ਮੁਕੱਦਮੇ ਦੀ ਮਿਸਲ ਬਣਾਕੇ, ਆਪ ਪਾਸ ਹੁਕਮ ਲਈ ਭੇਜ ਦੇਵਾਂਗਾ।"

ਪਿਛੋਂ ਲਿਖਿਆ ਨੰ: ੧-"ਬਾਗ਼ੀਆਂ ਦੇ ਜੱਥੇ ਦੇ ਆਗੂ ਹੀਰਾ ਸਿੰਘ ਅਤੇ ਲਹਿਣਾ ਸਿੰਘ, ਜਿਨ੍ਹਾਂ ਨੇ ਇਸ ਬਗ਼ਾਵਤ ਲਈ ਬਾਗ਼ੀਆਂ ਨੂੰ ਚੁੱਕ ਦਿੱਤੀ ਸੀ, ਤੋਪਾਂ ਨਾਲ ਓੜਾ ਦਿੱਤੇ ਗਏ ਹਨ।"

ਪਿਛੋਂ ਲਿਖਿਆ ਨੰ: ੨-"ਜਦ ਮੈਂ ਇਸ ਚਿਠੀ ਨੂੰ ਬੰਦ ਕਰ ਰਿਹਾ ਸੀ, ਤਦ ਘੋੜਸਵਾਰਾਂ ਦਾ ਦਸਤਾ ਜਿਸ ਨੂੰ ਮੈਂ ਉਨ੍ਹਾਂ ਕੂਕਿਆਂ ਪਿਛੇ ਭੇਜਿਆ ਸੀ, ਜਿਹੜੇ ਪਿੰਡ ਮਾਲ੍ਹਪੁਰ ਵਿਚ ਲੁਕੇ ਹੋਏ ਦੱਸੀਦੇ ਸਨ, ਕਾਹਨ ਸਿੰਘ ਅਤੇ ਤਿੰਨ ਹੋਰ ਕੂਕਿਆਂ ਨੂੰ

ਨਾਲ ਲੈ ਕੇ ਮੁੜ ਆਇਆ ਹੈ। ਇਹ ਕਾਹਨ ਸਿੰਘ ਅਸਰ ਰਸੂਖ ਵਾਲਾ ਸੂਬਾ ਹੈ, ਅਤੇ ਭੈਣੀ ਹੀ ਰਹਿੰਦਾ ਹੈ। ਮੈਂ ਅਜ ਸਾਰਾ ਦਿਨ ਬਹੁਤ ਹੀ ਹਰਾਨ ਹੁੰਦਾ ਰਿਹਾ ਹਾਂ, ਇਸ ਲਈ ਮੈਂ ਇਨ੍ਹਾਂ ਆਦਮੀਆਂ ਦੇ ਮੁਕੱਦਮੇ ਦੀ ਤਫਤੀਸ਼ ਕਲ ਕਰਾਂਗਾ।"

ਕਮਿਸ਼ਨਰ ਨੇ ਇਸ ਚਿਠੀ ਦਾ ਕੋਈ ਜਵਾਬ ਨ ਦਿੱਤਾ। ੧੭ ਅਤੇ ੧੮ ਤਾਰੀਖ ਦੀ ਰਾਤ ਨੂੰ ਸਵੇਰੇ ੪ ਬਜੇ ਦੀ ਗੱਡੀ ਗੁਰੂ ਰਾਮ ਸਿੰਘ ਜੀ ਅਤੇ ਉਨਾਂ ਦੇ ੪ ਸੂਬਿਆਂ ਨੂੰ ਦਿੱਲੀ ਵਾਲੀ ਗੱਡੀ ਚੜ੍ਹਾ ਕੇ ੧੮ ਤਾਰੀਖ ਦੀ ਸਵੇਰ ਨੂੰ ਹੀ ਕਮਿਸ਼ਨਰ ਘੋੜੇ ਤੇ ਚੜ੍ਹਕੇ ਕਲਨਲ ਗਫ ਸਮੇਤ ਰਸਾਲੇ ਦੇ ਇਕ ਦਸਤੇ ਨਾਲ ਮਾਲੇਰ ਕੋਟਲੇ ਪਹੁੰਚ ਗਿਆ। ਜੱਥੇ ਦੇ ਬਾਕੀ, ੧੬ ਨਾਮਧਾਰੀ ਕੈਦੀਆਂ ਨੂੰ ਮਿਸਟਰ ਕਾਵਨ, ਕੋਟਲੇ ਦੇ ਨਾਜ਼ਮ ਅਤੇ ਤਹਿਸੀਲਦਾਰ ਤਿੰਨਾਂ ਦੇ ਬੈਂਚ ਦੀ ਅਦਾਲਤ, ਸਾਹਮਣੇ ਮੁਲਜ਼ਮਾਂ ਦੀ ਹੈਸੀਅਤ ਵਿਚ ਪੇਸ਼ ਕੀਤਾ ਗਿਆ। ਸਾਰੀ ਕਾਰਰਵਾਈ ਕਾਨੂਨ ਦੀ ਮਨਸ਼ਾ ਮੁਤਾਬਕ ਅਮਲ ਵਿਚ ਲਿਆਂਦੀ ਗਈ ਅਤੇ ਪੂਰੀ ਮਿਸਲ ਤਿਆਰ ਕੀਤੀ ਗਈ। ਬੈਂਚ ਦੀ ਅਦਾਲਤ ਨੇ ੧੬ ਦੋਸ਼ੀਆਂ ਨੂੰ ਹੀ ਮੌਤ ਦੀ ਸਜ਼ਾ ਦਿਤੀ, ਜੋ ਕਮਿਸ਼ਨਰ ਨੇ ਝਟ ਪਟ ਹੀ ਮਨਜ਼ੂਰ ਕਰ ਦਿੱਤੀ। ਇਨ੍ਹਾਂ ੧੬ ਨਾਮਧਾਰੀਆਂ ਨੂੰ ੧੮ ਜਨਵਰੀ ਵਾਲੇ

ਦਿਨ ਅੰਗਰੇਜ਼ ਅਫਸਰਾਂ, ਮਾਲੇਰ ਕੋਟਲਾ ਅਤੇ ਨਾਲ ਲਗਦੀਆਂ ਸਿਖ ਰਿਆਸਤਾਂ ਦੇ ਵਕੀਲਾਂ ਅਤੇ ਫੌਜੀ ਅਫਸਰਾਂ ਦੇ ਸਾਹਮਣੇ ਦੁਪੈਹਰ ਤੋਂ ਪਹਿਲੋਂ ਤੋਪਾਂ ਨਾਲ ਉਡਾ ਦਿੱਤਾ ਗਇਆ ।

੧੬ ਨਾਮਧਾਰੀਆਂ ਨੂੰ ਤੋਪਾਂ ਨਾਲ ਉਡਾਵਣ ਪਿਛੋਂ ਕਮਿਸ਼ਨਰ ਫੋਰਸਾਈਥ,ਨੇ ਸ਼ਾਮ ਨੂੰ ਇਕ ਦਰਬਾਰ ਕੀਤਾ । ਇਸ ਵਿਚ ਮਿਸਟਰ ਕਾਵਨ ਦੀ ਸਫਾਰਸ਼ ਤੇ, ਹੇਠ ਲਿਖੇ ਆਦਮੀਆਂ ਨੂੰ ਮਾਲੇਰ ਕੋਟਲੇ ਉੱਤੇ ਹਮਲੇ ਦੇ ਦੋਸ਼ੀ ਕੂਕਿਆਂ ਨੂੰ ਗਰਿਫਤਾਰ ਕਰਵੌਣ ਵਿਚ, ਵਧੀਆ ਸੇਵਾ ਕਰਨ ਲਈ, ਰਿਆਸਤ ਮਾਲੇਰ ਕੋਟਲੇ ਦੇ ਖਜ਼ਾਨੇ ਵਿਚੋਂ ਇਨਾਮ ਆਪਣੇ ਹੱਥ ਨਾਲ ਵੰਡੇ ।

| | |
|---|---|
| ੧. ਨਿਆਜ਼ ਅਲੀ ਨਾਇਬ ਨਾਜ਼ਮ ਰਿਆਸਤ ਪਟਿਆਲਾ ਦਾ ਅਫਸਰ | ੧੦੦੦) |
| ੨. ਪੰਜਾਬ ਸਿੰਘ ਦਰਬਾਰੀ ਰਾਮ ਨਗਰ ਰਿਆਸਤ ਪਟਿਆਲਾ ਦਾ | ੩੦੦) |
| ੩. ਜੈਮਲ ਸਿੰਘ ਪਿੰਡ ਰੜ ਰਿਆਸਤ ਪਟਿਆਲਾ | ੨੦੦) |
| ੪. ਮਸਤਾਨ ਅਲੀ | ੧੦੦) |
| ੫. ਉੱਤਮ ਸਿੰਘ | ੫੦) |
| ੬. ਰਤਨ ਸਿੰਘ | ੫੦) |
| ੭. ਗੁਲਾਬ ਸਿੰਘ | ੫੦) |
| ੮. ਪਰਤਾਪ ਸਿੰਘ | ੫੦) |

ਕਮਿਸ਼ਨਰ ਨੇ ਰਿਆਸਤ ਦੇ ਨਾਜ਼ਮ ਨੂੰ ਅਹਿਮਦ ਅਲੀ ਕੋਤਵਾਲ ਦੇ ਖਾਨਦਾਨ ਲਈ ਅਤੇ ਉਨ੍ਹਾਂ ਸਰਕਾਰੀ ਨੌਕਰਾਂ ਦੇ ਟੱਬਰਾਂ ਲਈ, ਜੇਹੜੇ ਇਸ ਸਾਕੇ ਵਿਚ ਮਾਰੇ ਗਏ ਸਨ, ਮਦਦ ਕਰਨ ਲਈ ਹਦਾਇਤਾਂ ਦਿੱਤੀਆਂ ।

ਰਿਆਸਤ ਮਾਲੇਰ ਕੋਟਲਾ ਵੱਲੋਂ ਸ਼ੁਕਰਾਨੇ ਦੇ ਮੁਰਾਸਲੇ ਕਮਿਸ਼ਨਰ ਦੇ ਦਸਖਤਾਂ ਹੇਠ ਮਹਾਰਾਜਾ ਸਾਹਿਬ ਬਹਾਦੁਰ ਪਟਿਆਲਾ, ਰਾਜਾ ਸਾਹਿਬ ਜੀਂਦ ਅਤੇ ਰਾਜਾ ਸਾਹਿਬ ਨਾਭਾ ਨੂੰ ਲਿਖੇ ਗਏ ਅਤੇ ਦਰਬਾਰ ਵਿਚ ਹਾਜ਼ਰ ਇਨ੍ਹਾਂ ਰਾਜਿਆਂ ਦੇ ਵਕੀਲਾਂ ਨੂੰ ਪਹੁੰਚਾਵਣ ਲਈ ਦੇ ਦਿੱਤੇ ਗਏ ।

ਇਸ ਚਿੱਠੀ ਵਿਚ ਹੀ ਕਮਿਸ਼ਨਰ ਨੇ ਲਿਖਿਆ, ਕਿ "ਅਜੇ ਤਕ ੭ ਆਦਮੀ ਰਹਿੰਦੇ ਹਨ, ਜਿਹੜੇ ਮਲੌਦ ਦੇ ਹੱਲੇ ਵਿਚ ਸ਼ਾਮਲ ਹੋਣ ਦੇ ਦੋਸ਼ੀ ਹਨ । ਇਨ੍ਹਾਂ ਵਿਚੋਂ ਚਹੁੰ ਨੂੰ ਮਲੌਦ ਵਾਲੇ ਸਰਦਾਰ ਦੇ ਆਦਮੀਆਂ ਨੇ ਫੜ ਲਿਆ ਸੀ । ਚੂੰਕਿ ਇਹ ਜੁਰਮ ਅੰਗਰੇਜ਼ੀ ਅਲਾਕੇ ਵਿਚ ਕੀਤਾ ਗਿਆ ਹੈ, ਇਸ ਲਈ ਇਨ੍ਹਾਂ ਦੋਸ਼ੀਆਂ ਨੂੰ ਸਿਸ਼ਨ ਦੀ ਅਦਾਲਤ ਵਿਚ ਅਜ ੧੯ ਤਾਰੀਖ ਨੂੰ ਪੇਸ਼ ਕੀਤਾ ਜਾਵੇਗਾ । ਅਤੇ ਜੇ ਇਨ੍ਹਾਂ ਨੂੰ ਮੌਤ ਦੀ ਸ਼ਜ਼ਾ ਹੋਈ, ਤਦ ਇਹ ਸਜ਼ਾ ਬਾਕਾਇਦਾ ਤੌਰ ਤੇ ਚੀਫ ਕੋਰਟ ਤੋਂ ਪੱਕੀ ਕਰਵਾਕੇ ਆਮ ਕਾਇਦੇ ਮੁਤਾਬਕ ਲੁਧਿਆਣੇ ਹੀ

ਇਨ੍ਹਾਂ ਨੂੰ ਫਾਂਸੀਆਂ ਦਿੱਤੀਆਂ ਜਾਣਗੀਆਂ ।

੧੯ ਤਾਰੀਖ ਨੂੰ ਮਿਸਟਰ ਫੋਰਸਾਈਥ ਮਲੌਦ ਪਹੁੰਚ ਗਿਆ । ਮਿਸਟਰ ਫੋਰਸਾਈਥ ਜਦ ਮਲੌਦ ਪਹੁੰਚਿਆ ਤਾਂ ਸਰਦਾਰ ਮਿਤ ਸਿੰਘ ਨੇ ਉਸ ਨੂੰ ਮਿਲ ਕੇ ਅਰਜ਼ ਕੀਤੀ ਕਿ ਦੋਸ਼ੀ ਕੂਕਿਆਂ ਨੂੰ ਹਰ ਹਾਲਤ ਵਿਚ ਹੀ ਮੌਤ ਦੀਆਂ ਸਜ਼ਾਵਾਂ ਦਿਤੀਆਂ ਜਾਵਣ। ਫੋਰਸਾਈਥ ਨੇ ਸਿਸ਼ਨ ਜੱਜ ਦੀ ਹੈਸੀਅਤ ਵਿਚ ਦੋਸ਼ੀਆਂ ਦਾ ਮੁਕੱਦਮਾ ਸੁਣਨਾ ਸ਼ੁਰੂ ਕੀਤਾ । ਉਸਦੇ ਨਾਲ ਮੀਰ ਹਾਸ਼ਮ ਖਾਂ ਬਹਾਦੁਰ ਰਸਾਲਦਾਰ, ਗੁਲਾਮ ਕਾਦਰ ਸੁਪਰਇੰਟੈਂਡੈਂਟ ਪਿੰਡ ਅਬੋਹ ਅਤੇ ਮਤਾਬ ਸਿੰਘ ਲੰਬੜਦਾਰ ਦੋਦ ਪਿੰਡ ਦਾ, ਅਸੈਸਰਾਂ ਦੇ ਤੌਰ ਤੇ ਬੈਠੇ। ਸੱਤਾਂ ਵਿਚੋਂ ਸਿਰਫ ੪ ਦੋਸ਼ੀ ਭਗਵਾਨ ਸਿੰਘ, ਗਿਆਨ ਸਿੰਘ, ਥੰਮਣ ਸਿੰਘ ਅਤੇ ਮੇਹਰ ਸਿੰਘ ਹੀ ਸੈਸ਼ਨ ਦੇ ਪੇਸ਼ ਕੀਤੇ ਗਏ ।

ਮਿਸਟਰ ਕਾਵਨ ਨੇ ਚੋਹਾਂ ਦੋਸ਼ੀਆਂ ਨੂੰ ਹਿੰਦ ਡੰਡਾਵਲੀ ਦੀ ੩੯੬ ਧਾਰਾ ਹੇਠ ਸਿਸ਼ਨ ਸਪੁਰਦ ਕਰਨ ਦੀ ਮਿਸਲ, ਕੋਟਲੇ ਹੀ ਮਿਸਟਰ ਫੋਰਸਾਈਥ ਨੂੰ, ਮਲੌਦ ਨੂੰ ਚੱਲਣ ਤੋਂ ਪਹਿਲਾਂ ਦੇ ਦਿੱਤੀ ਸੀ । ਮਿਸਟਰ ਕਾਵਨ ਨੇ ਬਾਕੀ ਦੇ ਤਿੰਨ ਦੋਸ਼ੀਆਂ ਨੂੰ ਵਖਰੀ ਤਫਤੀਸ਼ ਲਈ ਅਤੇ ਚਲਾਣ ਕਰਨ ਲਈ ਜ਼ਿਲੇ ਦੇ ਕਪਤਾਨ ਪੁਲੀਸ ਪਾਸ ਭੇਜ ਦਿੱਤਾ ਸੀ।

ਚੋਹਾਂ ਦੋਸ਼ੀਆਂ ਨੂੰ ਮਿਸਲ ਅਨੁਸਾਰ ਮਿਸਟਰ

ਕਾਵਨ ਨੇ ਮਜਸਟਰੇਟ ਦੀ ਹੈਸੀਅਤ ਵਿਚ ੧੫ ਤਾਰੀਖ ਨੂੰ ਕਤਲ ਅਤੇ ਡਾਕੇ ਦੇ ਦੋਸ਼ਾਂ ਵਿਚ ਸਿਸ਼ਨ ਸਪੁਰਦ ਕਰ ਛੱਡਿਆ ਸੀ, ਅਤੇ ਉਪਰਲੇ ਹਾਕਮਾਂ ਨੂੰ ਤਾਰਾਂ ਦੇ ਦਿੱਤੀਆਂ ਸਨ, ਕਿ ਉਸ ਨੂੰ ਇਨ੍ਹਾਂ ਚੌਹਾਂ ਨੂੰ ਫਾਂਸੀ ਚਾੜ੍ਹਨ ਦੀ ਸਜ਼ਾ ਨੂੰ ਅਮਲ ਵਿਚ ਲਿਆਵਣ ਲਈ ਅਜਾਜ਼ਤ ਦਿੱਤੀ ਜਾਵੇ ।

ਸਿਸ਼ਨ ਜੱਜ ਦੇ ਸਾਹਮਣੇ 'ਸਭ ਤੋਂ ਪਹਿਲਾਂ ਸਰਕਾਰ ਵੱਲੋਂ ਸਾਹਨੇਵਾਲ ਜ਼ਿਲਾ ਲੁਧਿਆਨਾ ਦੇ ਥਾਨੇਦਾਰ ਸਰਫਰਾਜ਼ ਅਲੀ ਖਾਂ ਦੀ ਗਵਾਹੀ ਹੋਈ । ਉਸ ਨੇ ਆਪਣੀ ਗਵਾਹੀ ਵਿਚ ਉਨ੍ਹਾਂ ਤੇਰਾਂ ਆਦਮੀਆਂ ਦੇ ਨਾਮ ਪੜ੍ਹ ਕੇ ਸੁਣਾਏ, ਜੋ ਗੁਰੂ ਰਾਮ ਸਿੰਘ ਜੀ ਦੇ ਕਹਿਣ ਮੁਤਾਬਕ ਉਨ੍ਹਾਂ ਦੇ ਕਹੇ ਤੋਂ ਬਾਹਰ ਹੋ ਗਏ ਸਨ। ਨਾਮ ਇਹ ਸਨ, ਲਹਿਣਾ ਸਿੰਘ ਪੁੱਤ੍ਰ ਮਤਾਬ ਸਿੰਘ, ਹੀਰਾ ਸਿੰਘ, ਆਗੂ, ਅਨੂਪ ਸਿੰਘ, ਊਧਮ ਸਿੰਘ, ਸਕਰੌਦੀ ਦੇ ਗਰੇਵਾਲ ਨੰਦ ਸਿੰਘ, ਹੰਡਿਆਏ ਦਾ, ਜੋਗਾ ਸਿੰਘ, ਵਰਿਆਮ ਸਿੰਘ, ਭਾਗ ਸਿੰਘ ਮਰ੍ਹਾਜ ਦੇ ਸਿੱਧੂ ਭਾਈਚਾਰੇ ਵਿੱਚੋਂ, ਨਰਾਇਨ ਸਿੰਘ ਪਿੰਡ ਰੜ ਦਾ, ਸਾਹਿਬ ਸਿੰਘ, ਸੁਜਾਨ ਸਿੰਘ, ਗਿਆਨ ਸਿੰਘ ਅਤੇ ਕਾਹਨ ਸਿੰਘ ਦਲਹੇੜੇ ਪਿੰਡ ਦੇ । ਸਿਸ਼ਨ ਜੱਜ ਦੇ ਸਵਾਲਾਂ ਦੇ ਜਵਾਬਾਂ ਵਿਚ ਥਾਨੇਦਾਰ ਨੇ ਦੱਸਿਆ, ਕਿ ਮੇਰੇ ਕਹਿਣ ਤੇ ਗੁਰੂ ਰਾਮ ਸਿੰਘ ਜੀ ਨੇ ਮਸਤਾਨਿਆਂ ਦੇ

ਜੱਥੇ ਨੂੰ ਗਲ ਵਿਚ ਪੱਲਾ ਪਾ ਕੇ ਘਰੋ ਘਰੀ ਜਾਣ ਲਈ ਬੇਨਤੀ ਕੀਤੀ ਸੀ। ਇਸ ਤੇ ਜੱਥੇ ਵਾਲਿਆਂ ਨੇ ਕਿਹਾ, ਕਿ ਸਾਨੂੰ ਪਰਸ਼ਾਦੇ ਛਕਾਓ, ਅਸੀਂ ਚਲੇ ਜਾਵਾਂਗੇ। ਗੁਰੂ ਰਾਮ ਸਿੰਘ ਜੀ ਨੇ ਉਨ੍ਹਾਂ ਨੂੰ ਪਰਸ਼ਾਦੇ ਛਕਾਏ ਅਤੇ ਉਹ ਚਲੇ ਗਏ। ਗੁਰੂ ਰਾਮ ਸਿੰਘ ਜੀ ਨੇ ਉਨ੍ਹਾਂ ਦੇ ਚਲੇ ਜਾਣ ਦੀ ਖਬਰ ਮੈਨੂੰ ਦੇ ਦਿੱਤੀ ਸੀ। "ਮੈਂ ਰਾਤ ਦੀ ਗੱਡੀ ਲੁਧਿਆਣੇ ਆ ਕੇ ੧੦ ਬਜੇ ਦੇ ਕਰੀਬ ਇਹ ਸਾਰੀ ਗੱਲ ਪੁਲੀਸ ਕਪਤਾਨ ਅਤੇ ਡਿਪਟੀ ਕਮਿਸ਼ਨਰ ਨੂੰ ਦੱਸੀ। ਹੁਕਮ ਮਿਲਣ ਤੇ ਮੈਂ ਇਹ ਸਾਰੀ ਗਲ ਰਿਆਸਤਾਂ ਦੇ ਵਕੀਲਾਂ ਨੂੰ ਭੀ ਦਸ ਦਿਤੀ ਸੀ। ਮਸਤਾਨਿਆਂ ਦਾ ਜੱਥਾ ਬਾਰ ਬਾਰ ਕੋਟਲੇ ਜਾਣ ਦੀਆਂ ਹੀ ਗੱਲਾਂ ਕਰਦਾ ਸੀ।" ਇਸ ਪਿੱਛੋਂ ਹੋਰ ਗਵਾਹੀਆਂ ਲਈਆਂ ਗਈਆਂ। ਸਰਦਾਰ ਬਦਨ ਸਿੰਘ ਨੇ ਕਿਹਾ, ਕਿ ਮੈਂ ਬਹੁਤ ਬੀਮਾਰ ਹਾਂ, ਇਸ ਲਈ ਅਦਾਲਤ ਵਿਚ ਹਾਜ਼ਰ ਨਹੀਂ ਹੋ ਸਕਦਾ। ਅਤੇ ਉਸ ਦਾ ੧੬ ਤਾਰੀਖ ਵਾਲਾ ਬਿਆਨ, ਜੋ ਉਸ ਨੇ ਮਿਸਟਰ ਕਾਵਨ ਦੇ ਸਾਹਮਣੇ ਦਿੱਤਾ ਸੀ, ਸੈਸ਼ਨ ਜੱਜ ਵਾਲੀ ਫਾਈਲ ਤੇ ਗਵਾਹੀ ਦੇ ਤੌਰ ਤੇ ਨਾਲ ਲਾ ਲਿਆ ਗਿਆ।

ਜਦ ਕੂਕੇ ਦੋਸ਼ੀਆਂ ਨੂੰ ਗਵਾਹਾਂ ਤੇ ਜਿਰਹ ਕਰਨ ਲਈ ਅਤੇ ਉਨ੍ਹਾਂ ਤੋਂ ਸਵਾਲ ਪੁਛਣ ਲਈ ਕਿਹਾ ਗਿਆ, ਤਦ ਉਨ੍ਹਾਂ ਨੇ ਐਸਾ ਕਰਨ ਤੋਂ ਉੱਕਾ ਹੀ ਨਾਂਹ

ਕਰ ਦਿੱਤੀ । ਨਾਮਧਾਰੀਆਂ ਨੇ ਇਸ ਵਾਕੇ ਤੋਂ ੧੬ ਸਾਲ ਪਹਿਲੋਂ ਅੰਗਰੇਜ਼ੀ ਅਦਾਲਤਾਂ, ਅਤੇ ਅੰਗਰੇਜ਼ੀ ਕਾਨੂਨ ਦਾ ਪਰੀਤਿਆਗ ਕੀਤਾ ਹੋਇਆ ਸੀ ਅਤੇ ਉਹ ਆਪਣੀ ਇਸ ਪਰਤਿੱਗਿਆ ਤੇ ਕਾਇਮ ਸਨ ।

ਸਿਸ਼ਨ ਜੱਜ ਨੇ ਮੁਲਜ਼ਮਾਂ ਨੂੰ ਦਫਾ ੩੯੬ ਹੇਠ ਕਤਲਾਂ ਅਤੇ ਡਾਕੇ ਦੇ ਜੁਰਮਾਂ ਦੇ ਦੋਸ਼ੀ ਬਣਾਇਆ । ਤਿੰਨੇ ਅਸੈਸਰਾਂ ਨੇ ਸਿਸ਼ਨ ਜੱਜ ਦੀ ਹਾਂ ਵਿਚ ਹਾਂ ਮਲਾਈ । ਸੋ ਨਾਮਧਾਰੀ ਕੈਦੀਆਂ ਨੇ ਆਪਣੇ ਇਕਬਾਲੀ ਬਿਆਨਾਂ ਵਿਚ ਜੁਰਮ ਆਪਣੇ ਸਿਰ ਲੈ ਹੀ ਲਏ ਸਨ । ਸੋ ਸਿਸ਼ਨ ਜੱਜ ਨੇ ਚੌਹਾਂ ਦੋਸ਼ੀਆਂ ਨੂੰ ਮੌਤ ਦੀਆਂ ਸਜ਼ਾਵਾਂ ਦਿੱਤੀਆਂ ।

ਮਿਸਟਰ ਟੀ. ਡੀ. ਫੋਰਸਾਈਥ ਨੇ ਪੰਜਾਬ ਸਰਕਾਰ ਦੇ ਸਕੱਤ੍ਰ ਨੂੰ ਭੇਜੀ ਗਈ ਆਪਣੀ ੨੦ ਜਨਵਰੀ ਦੀ ਚਿੱਠੀ ਵਿਚ ਇਸ ਮੁਕੱਦਮੇ ਦਾ ਜ਼ਿਕਰ ਕਰਦੇ ਹੋਏ ਲਿਖਿਆ ਹੈ, ਕਿ "ਚਾਰ ਆਦਮੀ ਇਸ ਮੁਕੱਦਮੇ ਵਿਚ ਪੇਸ਼ ਕੀਤੇ ਗਏ । ਉਨ੍ਹਾਂ ਦੇ ਇਕਬਾਲੀ ਬਿਆਨਾਂ ਤੇ ਉਨ੍ਹਾਂ ਲਈ ਮੌਤ ਦੀ ਸਜ਼ਾ ਦੇ ਹੁਕਮ ਦਿੱਤੇ ਗਏ । ਪਰ ਮੇਰੀ ਮਨਸ਼ਾ ਇਸ ਸਜ਼ਾ ਨੂੰ ਅਮਲ ਵਿਚ ਲਿਆਵਣ ਦੀ ਨਹੀਂ ਹੈ, ਕਿਉਂਕਿ ਪਹਿਲੋਂ ਹੀ ਸਖਤ ਸਜ਼ਾਵਾਂ ਨਾਲ ਚੋਖੀ ਚੇਤਾਵਨੀ ਹੋ ਚੁੱਕੀ ਹੈ । ਨਾਲ ਦੀ ਨਾਲ ਇਹ ਚਾਰੇ

ਆਦਮੀ ਬਹੁਤ ਹੀ ਬੁਰੀ ਤਰ੍ਹਾਂ ਫੱਟੜ ਹੋਏ ਹੋਏ ਹਨ । ਇਨ੍ਹਾਂ ਵਿਚੋਂ ਦੋ ਦੇ ਹੱਡ ਟੁੱਟੇ ਹੋਏ ਹਨ । ਮੇਰਾ ਇਰਾਦਾ ਹੈ, ਕਿ ਥੋੜ੍ਹੇ ਦਿਨਾਂ ਪਿੱਛੋਂ ਇਨ੍ਹਾਂ ਦੀ ਮੌਤ ਦੀ ਸਜ਼ਾ ਨੂੰ ਕਾਲੇ ਪਾਣੀ ਯਾ ਉਮਰ ਕੈਦ ਦੀ ਸਜ਼ਾ ਵਿਚ ਬਦਲ ਦੇਵਾਂ।'' ਦੋਸ਼ੀਆਂ ਨੂੰ ਲੁਧਿਆਣਾ ਜੇਹਲ ਵਿਚ ਲਿਆਂਦਾ ਗਿਆ।

——— :o: ———

# ਗੁਰੂ ਰਾਮ ਸਿੰਘ ਜੀ ਨਾਲ ਕਿਵੇਂ ਬੀਤੀ ?

ਸ਼ਹੀਦੀ ਜੱਥੇ ਦੇ ਨਾਮਧਾਰੀ ਕੇਂਦਰ ਭੈਣੀ ਸਾਹਿਬ, ਤੋਂ ਵਿਦਾ ਹੋਵਣ ਸਮੇਂ, ਜੱਥੇ ਦੇ ਆਗੂ ਸਰਦਾਰ ਹੀਰਾ ਸਿੰਘ ਦੇ ਕਹਿਣ ਤੇ, ਕਿ ਸਾਨੂੰ ਗੁਰੂ ਤੇਗ ਬਹਾਦਰ ਜੀ ਮਹਾਰਾਜ ਦਾ ਹੁਕਮ ਸੀਸ ਦੇਵਣ ਦਾ ਹੀ ਹੈ। ਆਪ ਜੀ ਨੇ ਕਿਹਾ ਸੀ, "ਕਿ ਗੁਰੂ ਤੇਗ ਬਹਾਦਰ ਜੀ ਮਹਾਰਾਜ ਦਾ ਹੁਕਮ ਅਸੀਂ ਭੀ ਨਹੀਂ ਮੋੜ ਸਕਦੇ ਹਾਂ। ਅਸੀਂ ਫਰੰਗੀ ਦੀ ਤਾਂ ਝੱਲ ਲਵਾਂਗੇ ਤੇ ਅਕਾਲ ਪੁਰਖ ਕੀ ਨਹੀਂ ਝਲ ਹੁੰਦੀ।"

ਮਸਤਾਨਿਆਂ ਦੇ ਜੱਥੇ ਦੇ ਅਰਦਾਸਾ ਸੋਧ ਕੇ ਚਲੇ ਜਾਵਣ ਪਿਛੋਂ ਬਹੁਤ ਸਾਰੇ ਹੋਰ ਸਿੰਘਾਂ ਨੇ ਭੀ ਸ਼ਹੀਦੀ ਜੱਥੇ ਨਾਲ ਰਲਣ ਲਈ ਅਰਜ਼ਾਂ ਕੀਤੀਆਂ, ਪਰ ਆਪ ਜੀ ਨੇ ਫਰਮਾਇਆ, "ਏਥੇ ਸੀਸ ਏਹਨਾਂ ਕੇ ਲਗਣੇ ਹੈਂ, ਹੋਰ ਜਹਾਜ਼ ਭੀ ਬਥੇਰੇ ਛੁਟਣੇ ਹੈਂ।" ਕਈ ਸੂਬਿਆਂ ਅਤੇ ਹੋਰਨਾਂ ਨੇ ਭੀ ਜਾਣ ਲਈ ਬੇਨਤੀਆਂ ਕੀਤੀਆਂ, ਪਰ ਆਪ ਜੀ ਨੇ ਸਭ ਨੂੰ ਇਹ ਹੀ ਕਿਹਾ, ਕਿ ਅਜੇ ਸਮਾਂ ਨਹੀਂ। ਇਕ ਹੋਰ ਸਿੰਘ ਦੇ ਅਰਜ ਕਰਨ ਤੇ ਆਪ ਜੀ ਨੇ ਬਚਨ ਕੀਤਾ, "ਦੇਖਾਂ ਨਾਲ ਜਾਣ ਨੂੰ ਕਹਿੰਦਾ ਹੈ, ਮੌਕਾ ਪਿਆ ਤਾਂ ਕਛਹਿਰੇ ਲਾਹ ਕਰ ਖੂੰਜੇ ਖਲਰੇ ਸਿਟੇਂਗਾ, ਤੇ ਤੜਾਗੀ ਲੰਗੋਟੀ ਪਾਇ

ਲਵੇਂਗਾ।" "ਤੁਸੀਂ ਆਪੋ ਆਪਣਿਆਂ ਘਰਾਂ ਨੂੰ ਚਲੇ ਜਾਵੋ, ਜੇਹੜਾ ਰਹੇਗਾ ਸੋ ਔਖਾ ਹੋਵੇਗਾ।"

ਡਿਪਟੀ ਕਮਿਸ਼ਨਰ ਮਿਸਟਰ ਕਾਵਨ ਦੇ ਮਲੌਦ ਸੱਦ ਭੇਜਣ ਤੇ ਆਪ ਪੰਜ ਸੱਤ ਸਿੱਖ ਸਾਥੀਆਂ ਸਮੇਤ ੧੬ ਜਨਵਰੀ ਨੂੰ ਦਿਨ ਢਲੇ ਮਲੌਦ ਪਹੁੰਚੇ ਅਤੇ ਇਕ ਪਹਿਰ ਦੇ ਕਰੀਬ ਡਿਪਟੀ ਕਮਿਸ਼ਨਰ ਅਤੇ ਪੁਲੀਸ ਕਪਤਾਨ ਨਾਲ ਗੱਲਾਂ ਬਾਤਾਂ ਕਰਦੇ ਰਹੇ।

ਆਪ ਜੀ ਸ਼ਾਮ ਨੂੰ ਸਿਆਹੜ ਵਾਪਸ ਆ ਗਏ ਅਤੇ ਭਾਈ ਬੇਲਾ ਸਿੰਘ ਨਾਮਧਾਰੀ ਦੇ ਘਰ ਡੇਰਾ ਕੀਤਾ। ੧੬ ਜਨਵਰੀ ਨੂੰ ਸਾਰਾ ਦਿਨ ਮੀਂਹ ਪੈਂਦਾ ਰਿਹਾ। ਦੂਸਰੇ ਦਿਨ ੧੭ ਤਾਰੀਖ ਦਿਨ ਬੁਧਵਾਰ ਨੂੰ ਕੋਈ ੫ ਬਜਦੇ ਤਕ ਆਪ ਪਿੰਡ ਸਿਆਹੜ ਹੀ ਸਨ। ਜਦ ਕੋਟਲੇ ਵਿਖੇ ਮਿਸਟਰ ਕਾਵਨ ਦੇ ਹੁਕਮ ਨਾਲ ਨਾਮਧਾਰੀ ਸਿੰਘ ਤੋਪਾਂ ਨਾਲ ਉਡਾਏ ਜਾਣੇ ਸ਼ੁਰੂ ਹੋਏ, ਤਦ ਆਪ ਜੀ ਨੂੰ ਪਹਿਲੀ ਬਾਹੜ ਦੀ ਅਵਾਜ਼ ਤੇ ਗੂੰਜ ਸੁਣਾਈ ਦਿੱਤੀ। ਸਤਿਗੁਰ ਬਿਲਾਸ ਵਿਚ ਇਸ ਦਾ ਜ਼ਿਕਰ ਇਸ ਪਰਕਾਰ ਦਿੱਤਾ ਹੈ।

"ਸ੍ਰੀ ਸਤਿਗੁਰੂ ਸਿਆਹੜ ਉਤਰੇ ਹੋਏ ਸੇ, ਕਾਹਨ ਸਿੰਘ ਨੂੰ ਬਚਨ ਕੀਤਾ। ਦੇਖ ਤਾਂ ਤੋਪ ਭਰਮਾਰ ਹੈ। ਜਾਂ ਆਵਾਜਾ ਸੁਣਿਆ, ਤਾਂ ਕਹਿਣੇ ਲਗਾ ਤੋਪ ਭਰਮਾਰ ਹੈ। ਸਤਿਗੁਰੂ ਜੀ ਬਚਨ

ਕੀਤਾ, ਚੜ੍ਹ ਗਏ ਹੈਂ, ਨਹੀਂ ਤਾਂ ਬੇਸਿਦਕ ਹੋਣਾ ਪੈਂਦਾ, ਹੁਣ ਚੰਗਾ ਹੋਇਆ । ਬਚਨ ਹੋਇਆ, ਦੋਇ ਸ਼ਸਤਰ ਹੈਂ; ਇਕ ਤਾਂ ਨੀਵਾਂ ਹੋਇ ਜਾਣਾ, ਦੂਜਾ ਇਹ ਹੈ, ਜੋ ਹਾਥ ਮੇਂ ਆਇ, ਭਾਵੇਂ ਛਿਤਰ ਹਾਥ ਮੇਂ ਆਇ ਜਾਇ, ਤਾਂ ਅਗੇ ਨੂੰ ਜਾਇ, ਪਿਛੇ ਨ ਮੁੜੇ ਸਿਰ ਭਾਵੇਂ ਜਾਏ । ਅਗੇ ਨੂੰ ਜਾਣਾ ਸੂਰਮੇ ਦਾ ਧਰਮ ਹੈ, ਪਰ ਨਿਮਖੀ ਕਾ ਸ਼ਸਤਰ ਬਡਾ ਹੈ ।''

ਭਰਮਾਰ ਤੋਪਾਂ ਚਲਣ ਦੀਆਂ ਆਵਾਜ਼ਾਂ ਸੁਣ ਕੇ ਆਪ ਜੀ ਨੇ ਉੱਚੀ ਉੱਚੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਇਹ ਸਵੱਯਾ ਬਾਰ ਬਾਰ ਪੜ੍ਹਨਾ ਸ਼ੁਰੂ ਕੀਤਾ, ''ਦੇਹ ਸ਼ਿਵਾ ਵਰ ਮੋਹੇ ਇਹੋ ਸ਼ੁਭ ਕਰਮਨ ਤੇ ਕਬਹੂੰ ਨ ਟਰੋਂ ।''

ਕਮਿਸ਼ਨਰ ਫੋਰਸਾਈਥ ਨੂੰ ਦਿੱਲੀ ਤੋਂ ਚਲਣ ਸਮੇਂ ਲਾਟ ਸਾਹਿਬ ਪੰਜਾਬ ਨੇ ਏਹੋ ਹੁਕਮ ਦਿਤਾ ਸੀ, ਕਿ ਗੁਰੂ ਰਾਮ ਸਿੰਘ ਜੀ ਅਤੇ ਮਸ਼ਹੂਰ ਮਸ਼ਹੂਰ ਨਾਮਧਾਰੀ ਸੂਬਿਆਂ ਨੂੰ ਗਰਿਫਤਾਰ ਕਰ ਕੇ ਇਕ ਦਮ ਦਿੱਲੀ ਭੇਜ ਦਿੱਤਾ ਜਾਵੇ । ਕਮਿਸ਼ਨਰ ਨੂੰ ਲੁਧਿਆਣੇ ਪਹੁੰਚਣ ਸਮੇਂ ਇਹ ਪਤਾ ਲੱਗ ਚੁੱਕਾ ਸੀ, ਕਿ ਡਿਪਟੀ ਕਮਿਸ਼ਨਰ ਮਲੋਦ ਨੂੰ ਜਾਵਣ ਤੋਂ ਪਹਿਲੋਂ ਗੁਰੂ ਰਾਮ ਸਿੰਘ ਜੀ ਨੂੰ ਮਲੋਦ ਪਹੁੰਚਣ ਦਾ ਸੱਦਾ ਦੇ ਗਿਆ ਹੈ । ਪਰ ਕਮਿਸ਼ਨਰ ਨੂੰ ਇਹ ਪਤਾ ਨਹੀਂ ਸੀ, ਕਿ ਡਿਪਟੀ ਕਮਿਸ਼ਨਰ ਨੇ ਆਪ ਜੀ ਨਾਲ ਗਲ

ਬਾਤ ਅਤੇ ਪੁਛ ਗਿਛ ਕਰਨ ਪਿਛੋਂ, ਆਪ ਜੀ ਨੂੰ ਭੈਣੀ ਸਾਹਿਬ ਜਾਣ ਲਈ ਕਹਿ ਦਿੱਤਾ ਸੀ। ਕਮਿਸ਼ਨਰ ਨੇ ਸਾਹਨੇ ਵਾਲ ਦੇ ਥਾਨੇ ਹੁਕਮ ਪਹੁੰਚਾ ਦਿੱਤਾ ਹੋਇਆ ਸੀ, ਕਿ ਗੁਰੂ ਰਾਮ ਸਿੰਘ ਜੀ ਨੂੰ ਸੂਬਿਆਂ ਸਮੇਤ ਗਰਿਫਤਾਰ ਕਰ ਕੇ ਲੁਧਿਆਣੇ ਲਿਆਂਦਾ ਜਾਵੇ। ਕਮਿਸ਼ਨਰ ਨੂੰ ਇਹ ਉਮੈਦ ਸੀ, ਕਿ ੧੭ ਜਨਵਰੀ ਦੀ ਦੁਪੈਹਰ ਤਕ ਹਰ ਹਾਲਤ ਵਿਚ ਗੁਰੂ ਰਾਮ ਸਿੰਘ ਜੀ ਅਤੇ ਨਾਮਧਾਰੀ ਸੂਬੇ ਲੁਧਿਅਣੇ ਪਹੁੰਚ ਜਾਵਣਗੇ।

ਪਰ ਜਦ ਸਿਖਰ ਸੂਰਜ ਔਣ ਤਕ ਇਨ੍ਹਾਂ ਵਿਚੋਂ ਕੋਈ ਭੀ ਨਾ ਪਹੁੰਚਿਆ, ਤਦ ਕਮਿਸ਼ਨਰ ਨੂੰ ਬੜੀ ਹੀ ਘਬਰਾਹਟ ਹੋਈ। ਉਸ ਨੇ ਲੈਫਟੀਨੈਂਟ ਕਲਨਲ ਬੇਲੀ, ਡਿਪਟੀ ਇਨਸਪੈਕਟਰ ਜਨਰਲ ਪੋਲੀਸ ਨੂੰ, ਜੋ ਇਸ ਸਮੇਂ ਲੁਧਿਆਣੇ ਹੀ ਆਇਆ ਹੋਇਆ ਸੀ, ਇਕ ਚਿੱਠੀ ਲਿਖ ਕੇ ਦਿੱਤੀ, ਜਿਸ ਵਿਚ ਇਹ ਹੁਕਮ ਦਿੱਤਾ ਗਿਆ ਸੀ, "ਕਿ ਫੌਜ ਅਤੇ ਪੁਲੀਸ ਦੀ ਮਦਦ ਨਾਲ ਗੁਰੂ ਰਾਮ ਸਿੰਘ ਜੀ ਅਤੇ ਨਾਮਧਾਰੀ ਸੂਬਿਆਂ ਨੂੰ ਜਲਦੀ ਤੋਂ ਜਲਦੀ ਭੈਣੀ ਤੋਂ ਗਰਿਫਤਾਰ ਕਰਕੇ ਲੁਧਿਆਣੇ ਪਹੁੰਚਾ ਦਿੱਤਾ ਜਾਵੇ। ਇਨ੍ਹਾਂ ਪਾਸੋਂ ਡਾਂਗਾਂ, ਸੋਟੇ, ਗੰਡਾਸੇ ਅਤੇ ਹਰ ਪ੍ਰਕਾਰ ਦੇ ਹਥਿਆਰ ਲੈ ਲਏ ਜਾਵਣ। ਹਥਿਆਰਾਂ ਅਤੇ ਹੋਰ ਕਾਗਜ਼ਪੱਤ੍ਰਾਂ ਲਈ ਪੂਰੀ ਤਰ੍ਹਾਂ ਤਲਾਸ਼ੀ ਕੀਤੀ ਜਾਵੇ। ਜੇਕਰ ਕੂਕਿਆਂ ਵਲੋਂ ਮੁਕਾਬਲੇ ਯਾ ਰੁਕਾਵਟ ਦਾ ਡਰ

ਦਿੱਸੇ, ਤਦ ਸਾਹਨੇਵਾਲ ਤੋਂ ਗੋਰਖਿਆਂ ਦੀ ਇਕ ਕੰਪਨੀ ਮੰਗਵਾ ਲਈ ਜਾਵੇ ਅਤੇ ਗਰਿਫਤਾਰੀਆਂ ਕਰ ਲਈਆਂ ਜਾਵਣ । ਗਰਿਫਤਾਰੀਆਂ ਅਤੇ ਤਲਾਸ਼ੀਆਂ ਦੀ ਖਬਰ ਭੇਜ ਦਿਤੀ ਜਾਵੇ, ਅਤੇ ਇਸ ਸੰਬੰਧੀ ਦੂਸਰਾ ਹੁਕਮ ਮਿਲਣ ਤਕ ਪੁਲੀਸ ਤੇ ਫੌਜੀ ਦਸਤਾ ਭੈਣੀ ਰਹਿਣ ਦਿਤਾ ਜਾਵੇ ।''

(ਕਮਿਸ਼ਨਰ ਫੋਰਸਾਈਥ ਦੀ ਮਿਸਟਰ ਬੇਲੀ ਦੇ ਨਾਮ ਚਿੱਠੀ ਤਰੀਕ ੧੨ ਜਨਵਰੀ ੧੮੭੨)

ਇਸ ਤੇ ਮਿਸਟਰ ਬੇਲੀ ਲੈਫਟੀਨੈਂਟ ਗਰੀਨ ਦੀ ਕਮਾਨ ਹੇਠ ੧੨ ਨੰਬਰ ਰਸਾਲੇ ਦੇ ੨੫ ਸਵਾਰ ਅਤੇ ਪੁਲੀਸ ਦੇ ਕੁਝ ਆਦਮੀ ਨਾਲ ਲੈ ਕੇ ੧੭ ਜਨਵਰੀ ਨੂੰ ਸ਼ਾਮ ਦੇ ੪ ਬਜੇ ਦੇ ਕਰੀਬ ਮਲੌਦ ਵਲ ਨੂੰ ਚਲ ਪਿਆ ।

ਜਦ ਮਿਸਟਰ ਬੇਲੀ ਡਿਹਲੋਂ ਪਹੁੰਚਿਆ, ਤਦ ਉਸ ਨੂੰ ਥਾਨੇ ਚੋਂ ਪਤਾ ਲੱਗਾ, ਕਿ ਗੁਰੂ ਰਾਮ ਸਿੰਘ ਜੀ ਸਾਥੀਆਂ ਸਮੇਤ ਮਲੌਦ ਤੋਂ ਵਾਪਸ ਭੈਣੀ ਨੂੰ ਚਲੇ ਗਏ ਹਨ । ਇਸ ਤੇ ਕਲਨਲ ਬੇਲੀ ਫੌਜੀ ਗਾਰਦ ਅਤੇ ਪੁਲੀਸ ਦੇ ਸਪਾਹੀਆਂ ਸਮੇਤ ਸਾਹਨੇਵਾਲ ਦੇ ਥਾਨੇ ਪਹੁੰਚ ਗਿਆ। ਥਾਨੇ ਚੋਂ ਇਹ ਪਤਾ ਲਗਾ, ਕਿ ਗੁਰੂ ਰਾਮ ਸਿੰਘ ਜੀ ਮਲੌਦ ਤੋਂ ਵਾਪਸ ਭੈਣੀ ਪਹੁੰਚ ਗਏ ਹਨ । ਅਤੇ ਸਾਹਨੇਵਾਲ ਤੋਂ ਡਿਪਟੀ ਇੰਨਸਪੈਕਟਰ ਸ਼ਾਹ ਵਲੀ ਖਾਂ ਅਤੇ ਡਿਪਟੀ

ਇਨਸਪੈਕਟਰ ਪੁਲੀਸ ਗੁਲਾਬ ਸਿੰਘ ਵੀ ਗਾਰਦ ਸਮੇਤ ਭੈਣੀ ਪਹੁੰਚੇ ਹੋਏ ਹਨ ।

ਇਸ ਤੇ ਮਿਸਟਰ ਬੇਲੀ ਸਾਹਨੇਵਾਲ ਹੀ ਠਹਿਰ ਗਿਆ ਅਤੇ ਭੈਣੀ ਤੋਂ ਦੂਸਰੀ ਖਬਰ ਸੁਣਨ ਦੀ ਉਡੀਕ ਕਰਨ ਲੱਗਾ । ਕੋਈ ਇਕ ਘੰਟੇ ਪਿਛੋਂ ਰਾਤ ਨੂੰ ਸ਼ਾਹ ਵਲੀ ਖਾਂ ਨੇ ਆ ਕੇ ਰੀਪੋਰਟ ਦਿੱਤੀ, ਕਿ ਗੁਰੂ ਰਾਮ ਸਿੰਘ ਜੀ, ਚਾਰ ਹੋਰ ਨਾਮਧਾਰੀਆਂ ਸਮੇਤ, ਡਿਪਟੀ ਇੰਨਸਪੈਕਟਰ ਗੁਲਾਬ ਸਿੰਘ ਦੀ ਗਾਰਦ ਦੇ ਚੌਕੀ ਪਹਿਰੇ ਵਿਚ ਭੈਣੀ ਤੋਂ ਲੁਧਿਆਣੇ ਨੂੰ ਚਲੇ ਗਏ ਹਨ । ਗੁਰੂ ਰਾਮ ਸਿੰਘ ਜੀ ਦੇ ਮਲੋਂਦ ਤੋਂ ਮੁੜ ਕੇ ਭੈਣੀ ਪਹੁੰਚ ਜਾਵਨ ਦੀ ਖਬਰ ਕਮਿਸ਼ਨਰ ਫੋਰਸਾਈਥ ਨੂੰ ਕਲਨਲ ਬੇਲੀ ਦੇ ਚਲੇ ਜਾਣ ਪਿਛੋਂ ਅੱਧੀ ਰਾਤ ਤੋਂ ਕੁਝ ਵਿਰ ਪਹਿਲਾਂ ਹੀ ਮਿਲ ਗਈ ਸੀ ।

ਮਿਸਟਰ ਫੌਰਸਾਈਥ ਲਿਖਦਾ ਹੈ, ਕਿ ੧੭ ਜਨਵਰੀ ਦੀ ਸ਼ਾਮ ਨੂੰ ਭਰਮਾਰ ਤੋਪਾਂ ਦੀਆਂ ਗੂੰਜਾਂ ਸੁਣਦਿਆਂ ਸਾਰ ਹੀ ਗੁਰੂ ਰਾਮ ਸਿੰਘ ਜੀ ਸਿਆਹੜ ਤੋਂ ਆਪਣੇ ਸਾਥੀਆਂ ਸਮੇਤ ਘੋੜਿਆਂ ਤੇ ਚੜ੍ਹ ਕੇ ਭੈਣੀ ਵਲ ਨੂੰ ਚਲ ਪਏ । ਰਾਏਕੋਟ ਰੋਪੜ ਵਾਲੀ ਕੱਚੀ ਸੜਕ ਦਾ ਰਸਤਾ ਸਾਹਨੇਵਾਲ ਦੇ ਕੋਲ ਦੀ ਹੀ ਸੀ । ਥਾਨੇ ਵਿਚ ਆਪ ਜੀ ਦੇ ਮੁੜੇ ਜਾਂਦਿਆਂ ਦੀ ਖਬਰ ਸੁਣ ਕੇ ਥਾਨੇਦਾਰ ਸ਼ਾਹ ਵਲੀ ਖਾਂ ਭੀ ਆਪ ਦੇ ਪਿਛੇ ਪਿਛੇ ਹੀ ਭੈਣੀ ਪਹੁੰਚ ਗਿਆ ।

ਅਜੇ ਆਪ ਅਤੇ ਆਪ ਜੀ ਦੇ ਸਾਥੀ ਘੋੜਿਆਂ ਤੋਂ ਉਤਰੇ ਹੀ ਸਨ, ਕਿ ਥਾਨੇਦਾਰ ਨੇ ਐਰੋ ਐਰ ਰਲਦਿਆਂ ਆਪ ਜੀ ਨੂੰ ਕਮਿਸ਼ਨਰ ਦਾ ਹੁਕਮ ਜਾ ਸੁਣਾਇਆ, ਕਿ ਆਪ ਜਲਦੀ ਤੋਂ ਜਲਦੀ ਸੂਬਿਆਂ ਸਮੇਤ ਲੁਧਿਆਣੇ ਪਹੁੰਚ ਕੇ ਕਮਿਸ਼ਨਰ ਦੇ ਪੇਸ਼ ਹੋ ਜਾਵਣ। ਇਸ ਸਮੇਂ ਛੋਟੇ ਭਰਾਤਾ ਮਹਾਰਾਜ ਬੁਧ ਸਿੰਘ ਜੀ ਨੇ ਡਿਪਟੀ ਕਮਿਸ਼ਨਰ ਦੇ ਸਾਹਮਣੇ ਪੇਸ਼ ਹੋ ਕੇ ਸਾਰੇ ਜੁਰਮ ਆਪਣੇ ਸਿਰ ਲੈਵਣ ਦੇ ਇਕਬਾਲੀ ਬਿਆਨ ਦੇਵਣ ਦੀ ਬੇਨਤੀ ਕੀਤੀ। ਜਿਸ ਦੀ ਆਪ ਨੇ ਆਗਿਆ ਨ ਦਿੱਤੀ।

ਸਤਿਗੁਰ ਬਿਲਾਸ ਪੰਨਾ ੪੨੫-੪੨੬ ਤੇ ਇਸ ਘਟਨਾ ਦਾ ਜ਼ਿਕਰ ਇਸ ਤਰ੍ਹਾਂ ਹੈ-"ਭੈਣੀ ਪਹੁੰਚਦਿਆਂ ਹੀ ਹੁਕਮ ਇਹ ਦਿੱਤਾ, ਕਿ ਸਭ ਸਿੰਘ ਆਪਣੇ ਘਰਾਂ ਨੂੰ ਚਲੇ ਜਾਓ। ਤੇਜੀ ਮੇਂ ਹੋਇਕੇ ਬਚਨ ਕੀਤਾ, ਚਲੇ ਜਾਓ ਘਰਾਂ ਨੂੰ ਜੇਹੜਾ ਐਥੇ ਰਹੇਗਾ ਸੋ ਔਖਾ ਹੋਵੇਗਾ। ਏਥੇ ਖਵਰੇ ਕਿਵੇਂ ਬਰਤਨੀ ਹੈ। ਬਚਨ ਕੀਤਾ ਗੁਪਾਲ ਸਿੰਘ, ਅਸੀਂ ਤਾਂ ਸਭ ਦਾ ਭਲਾ ਈ ਕਰਦੇ ਹਾਂ, ਗਰਿਸਤੀ ਲੋਕ ਹੈਂ, ਇਉਂ ਆਪਣਿਆਂ ਘਰਾਂ ਨੂੰ ਚਲੇ ਜਾਣ ਤਾਂ ਅੱਛੀ ਬਾਤ ਹੈ।.........ਫਰੰਗੀਆਂ ਕੋ ਭੀ ਭੈ ਪਿਆ ਹੋਇਆ ਸੀ। ਰਲ ਮਿਲ ਕੇ ਸਲਾਹ ਕਰਕੇ ਚਾਰ ਅਸਵਾਰ ਲੈਕੇ ਇਕ ਥਾਨੇਦਾਰ ਰਾਮਦਾਸਪੁਰੋਂ ਆਇਆ। ਅਸਵਾਰ

ਸੜਕ ਪਰ ਖੜੇ ਕੀਤੇ । ਸਤਿਗੁਰ ਜੀ ਕੋ ਕਹਿਣੇ ਲਗਾ ਆਪ ਕੋ ਲੁਧਿਆਣੇ ਜਾਦਿ ਕੀਤਾ ਏ । ਦੀਨ ਦਿਆਲ ਜੀ ਬਚਨ ਕੀਤਾ, ਸਾਨੂੰ ਤਾਂ ਭੰਗੀ ਭੀ ਸਦਣ ਆਉਂਦਾ ਤੁਰ ਪੈਣਾ ਸੀ। ਪਹਿਲੇ ਤਾਂ ਬਚਨ ਕੀਤਾ, ਪਾਓ ਘੋੜਿਆਂ ਪਰ ਕਾਠੀਆਂ, ਫੇਰ ਬਚਨ ਕੀਤਾ ਘੋੜੇ ਥਕੇ ਆਏ ਹੈਨ ਗੱਡਾ ਤਿਆਰ ਕਰੋ । ਹੁਕਮ ਹੋਇਆ, ਗੁਰਦਿਤ ਸਿੰਘ ਗੱਡਾ ਤਿਆਰ ਕਰੋ,ਪੱਖਲੀਆਂ ਲਾਏ ਕੇ ਕੋਠੇ ਵਾਂਗੂ । ਬਚਨ ਕੀਤਾ ਅਸੀਂ ਏਠ ਤਾਂ ਨਹੀਂ ਰਹਿਣਾ ਹੈ, ਅਸੀਂ ਬੈਠਣ ਤਾਂ ਨਹੀਂ ਆਏ, ਅਸੀਂ ਤਾਂ ਖੇਡ ਕਰਨ ਆਏ ਹੈਂ, ਅਸਾਂ ਤਾਂ ਜਾਣਾ ਈ ਸੀ, ਕਦਕ ਤਾਈਂ ਬੈਠਣਾ ਸੀ, ਆਖਿਰ ਨੂੰ ਸਾਡੇ ਟੁਰੇ ਬਗੈਰ ਕਾਰ ਨਹੀਂ ਤੁਰਨੀ ਹੈ, ਅਸੀਂ ਤੁਰਾਂਗੇ ਤਾਂ ਕਾਰ ਤੁਰਨੀ ਹੈ। ਹੈ ਭੀ ਤਾਂ ਠੀਕ, ਜੋ ਜਿਸ ਕੰਮ ਨੂੰ ਆਉਂਦਾ ਹੈ, ਜ਼ਰੂਰ ਕਰਨਾ ਪੈਂਦਾ ਹੈ, ਅਸੀਂ ਏਸੇ ਕੰਮ ਨੂੰ ਆਏ ਹੈਂ ।''

''ਪਖੁਲੀਆਂ ਲਾਇ ਗੱਡਾ ਤਿਆਰ ਕੀਤਾ, ਤੰਬੂ ਵਾਂਗੂੰ ਹੋਇ ਗਿਆ। ਸਸਿਆਂ (ਉੱਨ ਦੀ ਦਸਤਾਰ) ਸੀਸ ਬੰਧੀ, ਏਕ ਕਾਲੀ ਕੰਬਲੀ ਉੱਤੇ ਲਈ। ਬਚਨ ਕੀਤਾ, ਅਰਦਾਸਾ ਮੈਂ ਕਰਦਾ ਹਾਂ। ਆਪ ਅਰਦਾਸਾ ਕੀਤਾ। ਕੰਬਲੀ ਦੀ ਬੁਕਲ ਮਾਰ ਕੇ ਗੱਡੇ ਮੇਂ ਆਇ ਬੈਠੇ । ਨਾਨੂ ਸਿੰਘ ਨਾਲ ਤਿਆਰ ਹੋਇਆ । ਬਾਬਾ ਜੁਆਹਰ ਸਿੰਘ, ਬਾਬਾ ਸਾਹਿਬ ਸਿੰਘ, ਚਹੁਵਾਂ

ਨਾਲ ਗੁਰਦਿਤ ਸਿੰਘ ਗਾਡੀ ਗੱਡੇ ਮੇਂ ਬੈਠੇ । ਸਭ ਸਿੰਘ ਖੜੇ ਕਰ ਦਿਤੇ ਖਰਾਸ ਕੀ ਗੁਠ ਕੋਲ । ਕਿਹਾ, ਅਗੇ ਨ ਕੋਈ ਆਓ.........ਬਚਨ ਕੀਤਾ, ਸਵਾ ਗਯਾਰਾਂ ਰੁਪੇ ਕਾ ਕੜਾਹ ਪ੍ਰਸ਼ਾਦ ਕਰਨਾ, ਬਰਤਾ ਕੇ ਆਪੋ ਆਪਣੇ ਘਰਾਂ ਨੂੰ ਚਲੇ ਜਾਣਾ । ਸਵੇਂ ਨ ਕੋਈ, ਪਾਠ ਕਰੇ । ਜੇ ਜਪ ਸਾਹਿਬ ਨ ਕੰਠ ਹੋਵੇ, ਸੋ ਮਾਲਾ ਫੇਰੇ । ਸਵੇਂ ਨ ਕੋਈ ਰਾਤ ਨੂੰ । ਜਦ ਗੱਡਾ ਸੜਕ ਪੁਰ ਗਿਆ, ਤਾਂ ਦੋ ਅਸਵਾਰ ਅੱਗੇ ਤੇ ਦੋ ਅਸਵਾਰ ਪਿਛੇ ਫਰਕ ਨਾਲ ਟੁਰੇ । ਲੁਧਿਆਣੇ ਲਜਾਇਕੇ ਅੰਦਰ ਡਾਕ ਬੰਗਲੇ ਕੇ ਲੈ ਗਏ, ਤਿੰਨੇ ਸਿੰਘ ਬਾਹਰ ਬਠਾਇ ਦੀਏ, ਗੱਡਾ ਰੁਖਸਦ ਕਰ ਦੀਆ ।"

ਪੰਜਾਬ ਸਰਕਾਰ ਦੇ ਸਕੱਤ੍ਰ ਦੇ ਨਾਮ ੧੮ ਅਤੇ ੧੯ ਜਨਵਰੀ ਦੀਆਂ ਚਿੱਠੀਆਂ ਵਿਚ ਮਿਸਟਰ ਫੋਰਸਾਈਥ ਲਿਖਦਾ ਹੈ, ਕਿ ਗੁਰੂ ਰਾਮ ਸਿੰਘ ਜੀ ਦੋ ਸੂਬਿਆਂ, ਸਾਹਿਬ ਸਿੰਘ ਅਤੇ ਜਵਾਹਰ ਸਿੰਘ ਅਤੇ ਦੋ ਸੇਵਕਾਂ ਗੁਰਦਿਤ ਸਿੰਘ ਅਤੇ ਨਾਨੂ ਸਿੰਘ ਸਮੇਤ, 'ਮੇਰੇ ਹੁਕਮ ਅਨੁਸਾਰ, ਲੁਧਿਆਣੇ ੧੭ ਅਤੇ ੧੮ ਦੀ ਵਿਚਕਾਰਲੀ ਰਾਤ ਦੇ ਇਕ ਕੁ ਬਜੇ, ਪਹੁੰਚ ਗਏ ਹਨ । ਮੈਂ ਗੁਰੂ ਰਾਮ ਸਿੰਘ ਜੀ ਹੁਰਾਂ ਤੇ ਬਹੁਤ ਸਾਰੇ ਸਵਾਲ ਕਰਦਾ ਰਿਹਾ, ਜਿਸਦੇ ਜਵਾਬ ਉਹ ਮੈਨੂੰ ਦਿੰਦੇ ਰਹੇ ।" ਮਿਸਟਰ ਫੋਰਸਾਈਥ ਨੇ ੧੮ ਤਾਰੀਖ ਵਾਲੀ ਚਿੱਠੀ ਵਿਚ ਅੰਮ੍ਰਿਤਸਰ ਅਤੇ ਰਾਏਕੋਟ

ਦੇ ਬੱਚੜਾਂ ਦੇ ਮਾਰੇ ਜਾਣ ਅਤੇ ਮਲੌਦ ਅਤੇ ਕੋਟਲੇ ਦੇ ਹੱਲਿਆਂ ਦੀਆਂ ਆਪ ਜੀ ਨਾਲ ਹੋਈਆਂ ਗੱਲਾਂ ਬਾਤਾਂ ਦਾ ਜ਼ਿਕਰ ਕਰਦੇ ਹੋਏ ਸਰਕਾਰ ਨੂੰ ਆਪਣੀ ਰਾਏ ਇਸ ਪ੍ਰਕਾਰ ਲਿਖ ਕੇ ਭੇਜੀ । "ਜੇਕਰ ਸਮੁੱਚੇ ਤੌਰ ਤੇ ਸਾਰੇ ਪੰਜਾਬ ਦੇ ਅਮਨ ਲਈ ਨਹੀਂ, ਤਾਂ ਘੱਟੋ ਘੱਟ ਜ਼ਿਲਾ ਲੁਧਿਆਣੇ ਵਿਚ ਅਮਨ ਸ਼ਾਂਤੀ ਕਾਇਮ ਰਖਣ ਲਈ, ਮੈਂ ਇਹ ਬਹੁਤ ਹੀ ਜ਼ਰੂਰੀ ਸਮਝਦਾ ਹਾਂ, ਕਿ ਕੂਕਾ ਫਿਰਕੇ ਦੇ ਆਗੂ ਗੁਰੂ ਰਾਮ ਸਿੰਘ ਜੀ ਨੂੰ ਇਕ ਦਮ ਪੰਜਾਬ ਵਿਚੋਂ ਦੇਸ ਨਕਾਲਾ ਦੇ ਦਿਤਾ ਜਾਵੇ। ਉਸਨੂੰ ਅਲਾਹਾਬਾਦ ਭੇਜ ਦਿਤਾ ਜਾਵੇ । ਹਿੰਦ ਸਰਕਾਰ ਦੇ ਉਸ ਸੰਬੰਧੀ ਅਖੀਰੀ ਪੱਕੇ ਫੈਸਲੇ ਦੇ ਹੁਕਮ ਤਕ, ਉਸ ਨੂੰ ਅਲਾਹਾ-ਬਾਦ ਹੀ ਨਿਗਰਾਨੀ ਵਿਚ ਰਖਿਆ ਜਾਵੇ । ਕਮਿਸ਼ਨਰ ਨੇ ਬੜੇ ਜ਼ੋਰਦਾਰ ਲਫਜ਼ਾਂ ਵਿਚ ਲਿਖਿਆ, ਕਿ ਐਸੇ ਆਦਮੀ ਨੂੰ ਖੁਲ੍ਹੇ ਰਹਿਣ ਦੀ ਅਜਾਜ਼ਤ ਦੇਣਾ ਬੇਹੱਦ ਖਤਰਨਾਕ ਗੱਲ ਹੈ।"

ਚਿੱਠੀ ਦੇ ਅਖੀਰ ਵਿਚ ਇਹ ਭੀ ਦਰਜ ਸੀ, "ਮੈਨੂੰ ਭਰੋਸਾ ਹੈ, ਕਿ ਜੋ ਕਾਰਰਵਾਈ ਮੈਂ ਕਰਨ ਲੱਗਾ ਹਾਂ, ਸਰਕਾਰ ਉਸ ਦੀ ਮਨਜ਼ੂਰੀ ਦੇ ਦੇਵੇਗੀ ਅਤੇ ਗੁਰੂ ਰਾਮ ਸਿੰਘ ਜੀ ਅਤੇ ਸੂਬਿਆਂ ਦੇ ਖਿਲਾਫ ਕਾਨੂਨ ਨੰ: ੩ ਸੰਨ ੧੯੧੯ ਅਨੁਸਾਰ ਨਜ਼ਰਬੰਦ ਅਤੇ ਹਰਾਸਤ ਵਿਚ ਰਖਣ ਦੇ ਵਾਰੰਟ ਜਾਰੀ ਕਰ

ਦਿਤੇ ਜਾਵਨਗੇ। ਮੈਂ ਇਨ੍ਹਾਂ ਸਾਰਿਆਂ ਨੂੰ ਇਕ ਦੋ ਦਿਨ ਦੇ ਅੰਦਰ ਅੰਦਰ ਗਰਿਫਤਾਰ ਕਰਕੇ ਅਲਾਹਾਬਾਦ ਦੇ ਮੈਜਿਸਟਰੇਟ ਪਾਸ ਭੇਜ ਦੇਵਾਂਗਾ।''

ਗੁਰੂ ਰਾਮ ਸਿੰਘ ਜੀ ਦੇ ਲੁਧਿਆਣੇ ਪਹੁੰਚਣ ਤੋਂ ਸਵੇਰੇ ਚਾਰ ਬਜੇ ਤਕ ਕੋਈ ਇਕ ਪਹਿਰ ਮਿਸਟਰ ਫੋਰਸਾਈਬ ਆਪ ਜੀ ਨਾਲ ਗੱਲਾਂ ਬਾਤਾਂ ਕਰਦਾ ਰਿਹਾ।

ਸਵੇਰੇ ੪ ਬਜੇ ਦੀ ਡਾਕ ਗੱਡੀ ਦੇ ਇਕ ਖਾਸ ਡੱਬੇ ਵਿਚ ਮਿਸਟਰ ਜੈਕਸਨ ਦੀ ਗੋਰਖਾ ਗਾਰਦ ਦੇ ਪਹਿਰੇ ਨਾਲ ਗੁਰੂ ਰਾਮ ਸਿੰਘ ਜੀ, ਬਾਬਾ ਜਵਾਹਰ ਸਿੰਘ, ਬਾਬਾ ਸਾਹਿਬ ਸਿੰਘ, ਬਾਬਾ ਲੱਖਾ ਸਿੰਘ ਅਤੇ ਨਾਨੂ ਸਿੰਘ ਪੰਜਾਂ ਨੂੰ ਸਿਧੇ ਅਲਾਹਾਬਾਦ ਭੇਜ ਦਿਤਾ ਗਿਆ। ਬਾਬਾ ਲੱਖਾ ਸਿੰਘ ਨੂੰ ਲੁਧਿਆਣੇ ਹੀ ਫੜ ਲਿਆ ਗਿਆ ਸੀ।

ਗੱਡੀ ਚੜ੍ਹਾਕੇ ਅਤੇ ੧੯ ਵਾਲੀ ਚਿੱਠੀ ਡਾਕ ਵਿਚ ਭੇਜ ਕੇ ਮਿਸਟਰ ਫੋਰਸਾਈਬ ਕੋਟਲੇ ਨੂੰ ਚਲਾ ਗਿਆ ਅਤੇ ਗੋਰਖਿਆਂ ਦੀ ਇਕ ਕੰਪਨੀ ਨੂੰ ਸਾਹਨੇਵਾਲ ਪਹੁੰਚਣ ਦਾ ਹੁਕਮ ਦੇ ਗਿਆ। ਕੰਪਨੀ ਇਸੇ ਗੱਡੀ ਹੀ ਸਵੇਰੇ ਸਾਢੇ ਚਾਰ ਬਜੇ ਸਾਹਨੇਵਾਲ ਪਹੁੰਚ ਗਈ।

ਸੂਬਿਆਂ ਦੀ ਗਰਿਫਤਾਰੀ ਦੇ ਮੁਤਅੱਲਕ ਕੈਪਟਨ ਮੈਨਜ਼ੀ ਦੀ ੧੯ ਜਨਵਰੀ ਦੀ ਲੁਧਿਆਣੇ ਤੋਂ ਲਿਖੀ ਚਿੱਠੀ ਦਾ ਉਲਥਾ ਇਹ ਹੈ:—

''ਮੇਰੇ ਪਿਆਰੇ ਕਲਨਲ, ਮੈਂ ਮਿਸਟਰ ਪਰਕਿਨਜ਼

ਦੀ ਖਾਸ ਰੀਪੋਰਟ, ਜਿਹੜੀ ਮੈਨੂੰ ਹੁਣੇ ਹੀ ਮਿਲੀ ਹੈ, ਬੰਦ ਕਰ ਕੇ ਭੇਜ ਰਿਹਾ ਹਾਂ। ਇਸ ਤੋਂ ਇਹ ਜ਼ਾਹਰ ਹੁੰਦਾ ਹੈ, ਕਿ ਮਿਸਟਰ ਕਾਵਨ ਨੇ ਸਭ ਕੁਛ ਆਪਣੀ ਜ਼ੁਮੇਂਵਾਰੀ ਤੇ ਹੀ ਕੀਤਾ ਹੈ। ਅਤੇ ਜੇਹੜੇ ਬੰਦੇ ਪਟਿਆਲਾ ਦੀ ਰਿਆਸਤ ਦੀ ਹੱਦ ਵਿਚ ਫੜੇ ਗਏ ਸਨ, ਉਨ੍ਹਾਂ ਵਿਚੋਂ ਬਹੁਤ ਸਾਰਿਆਂ ਨੂੰ ਮਾਰ ਮੁਕਾਇਆ ਹੈ। ਮਿਸਟਰ ਫੋਰਸਾਈਥ ਏਥੋਂ ਚਲਿਆ ਗਿਆ ਹੈ,ਅਤੇ ਮੈਂ ਖਿਆਲ ਕਰਦਾ ਹਾਂ ਕਿ ਉਹ ਬਾਕੀ ਰਹਿੰਦਿਆਂ ਤੇ ਮੁਕੱਦਮਾ ਚਲਾਏਗਾ ਅਤੇ ਕਾਨੂਨੀ ਤਰੀਕੇ ਨਾਲ ਉਨ੍ਹਾਂ ਨੂੰ ਮਾਰ ਮੁਕਾਵੇਗਾ । ਮਲੂਮ ਇਹ ਦਿੰਦਾ ਹੈ, ਕਿ ਇਹ ਬੰਦੇ ਬਿਲਕੁਲ ਹੀ ਕਾਬੂ ਤੋਂ ਬਾਹਰ ਹੋ ਗਏ ਸਨ। ਮੈਂ ਪਿਛਲੀ ਸਾਰੀ ਰਾਤ ਗੁਰੂ ਰਾਮ ਸਿੰਘ ਜੀ, ਲੱਖਾ ਸਿੰਘ, ਸਾਹਿਬ ਸਿੰਘ ਅਤੇ ਜਵਾਹਰ ਸਿੰਘ ਨੂੰ ਏਥੋਂ ਭੇਜਣ ਦੇ ਇੰਤਜ਼ਾਮਾਂ ਵਿਚ ਰੁੱਝਿਆ ਰਿਹਾ ਹਾਂ। ਇਨ੍ਹਾਂ ਨੂੰ ਮਿਸਟਰ ਜੈਕਸਨ ਦੀ ਨਿਗਰਾਨੀ ਹੇਠ ਗੋਰਖਾ ਪਲਟਣ ਦੀ ਗਾਰਦ ਨਾਲ ਅਲਾਹਾਬਾਦ ਭੇਜ ਦਿਤਾ ਗਿਆ ਹੈ । ਗੁਰੂ ਰਾਮ ਸਿੰਘ ਜੀ ਸਿਰਫ ੪ ਸਾਥੀਆਂ ਨਾਲ ਏਥੇ ਆਏ। ਉਹ ੨ ਬਜੇ ਦੇ ਕਰੀਬ ਅਧੀ ਰਾਤ ਤੋਂ ਪਿਛੋਂ ਏਥੇ ਪਹੁੰਚੇ ਅਤੇ ੪ ਬਜੇ ਤੋਰ ਦਿਤੇ ਗਏ। ਇਸ ਵਿਚਕਾਰਲੇ ਵਕਤ ਵਿਚ ਮਿਸਟਰ ਫੋਰਸਾਈਥ ਉਨ੍ਹਾਂ ਤੋਂ ਸਵਾਲ ਕਰ ਕੇ ਗੱਲਾਂ ਬਾਤਾਂ ਪੁਛਦਾ ਰਿਹਾ ।''

"ਮਿਸਟਰ ਬੇਲੀ ੨੫ ਸਵਾਰਾਂ ਅਤੇ ਪੁਲੀਸ ਨੂੰ ਨਾਲ ਲੈ ਕੇ ਪਿਛਲੀ ਰਾਤ ਹੀ ਮਲੌਦ ਵਲ ਨੂੰ ਗੁਰੂ ਰਾਮ ਸਿੰਘ ਜੀ ਨੂੰ ਲੁਧਿਆਣੇ ਲਿਆਵਣ ਲਈ ਚਲਿਆ ਗਿਆ ਸੀ, ਪਰ ਇਤਨੇ ਚਿਰ ਵਿਚ ਉਹ ਭੈਣੀ ਨੂੰ ਵਾਪਸ ਚਲੇ ਗਏ ਸਨ। ਇਸ ਲਈ ਬੇਲੀ ਰਾਤ ਨੂੰ ਸਾਹਨੇਵਾਲ ਹੀ ਠਹਿਰ ਗਿਆ ਅਤੇ ਦੂਸਰੇ ਦਿਨ ਸਵੇਰੇ ਲੁਧਿਆਣੇ ਤੋਂ ੪੦ ਗੋਰਖੇ ਅਤੇ ੧੨ ਪੁਲੀਸ ਦੇ ਆਦਮੀ ਸਪੈਸ਼ਲ ਟਰੇਨ ਵਿਚ ਬਠਾ ਕੇ ਉਸ ਪਾਸ ਭੇਜ ਦਿਤੇ ਗਏ। ਅਤੇ ਉਹ ਸਿੱਧਾ ਭੈਣੀ ਨੂੰ ਬਾਕੀ ਰਹਿੰਦਿਆਂ ਸੂਬਿਆਂ ਨੂੰ ਗਰਿਫਤਾਰ ਕਰਨ ਅਤੇ ਗੁਰਦੁਆਰੇ ਵਿਚ ਹਥਿਆਰਾਂ ਅਤੇ ਹੋਰ ਕਾਗਜ਼ਾਂ ਦੀ ਤਲਾਸ਼ੀ ਲੈਣ ਲਈ ਤਿਆਰ ਹੋਇਆ। ਜਦ ਉਹ ਸਾਹਨੇਵਾਲ ਤੋਂ ਤੁਰਨ ਹੀ ਲੱਗਾ ਸੀ, ਤਦ ਪੰਜ ਹੋਰ ਸੂਬੇ, ਬਰਹਮਾ ਸਿੰਘ, ਪਹਾੜਾ ਸਿੰਘ, ਹੁਕਮਾ ਸਿੰਘ. ਕਾਹਨ ਸਿੰਘ ਨਿਹੰਗ ਅਤੇ ਗੋਪਾਲ ਸਿੰਘ ਥਾਨੇ ਦੇ ਮੁਨਸ਼ੀ ਸਾਰਜੰਟ ਨਾਲ ਸਾਹਨੇਵਾਲ ਦੇ ਥਾਨੇ ਪਹੁੰਚ ਗਏ। ਮਿਸਟਰ ਬੇਲੀ ਨੇ ਇਨ੍ਹਾਂ ਨੂੰ ਸਵੇਰ ਦੀ ਗੱਡੀ ਲੁਧਿਆਣੇ ਭੇਜ ਦਿਤਾ। ਇਹ ਸੂਬੇ ਹੁਣ ਮੇਰੇ ਪਾਸ (ਲੁਧਿਆਣੇ) ਗੋਰਖਿਆਂ ਦੀ ਗਾਰਦ ਦੇ ਪੈਹਰੇ ਵਿਚ ਹਨ। ਮੈਂ ਕਿਸੇ ਯੋਰਪੀਅਨ ਅਫਸਰ ਦੀ ਉਡੀਕ ਕਰ ਰਿਹਾ ਹਾਂ, ਜਿਸ ਦੀ ਗਾਰਦ ਦੇ ਪਹਿਰੇ ਵਿਚ ਕਰ ਕੇ ਇਨ੍ਹਾਂ

ਨੂੰ ਏਥੋਂ ਅੱਗੇ ਭੇਜ ਦੇਵਾਂਗਾ। ਹਰ ਇਕ ਗਲ ਸ਼ਾਂਤ ਹੋਈ ਜਾਪਦੀ ਹੈ। ਮੈਂ ਸਾਰੇ ਜ਼ਿਲਿਆਂ ਦੇ ਅਫਸਰਾਂ ਨੂੰ ਆਪਣੇ ਆਪਣੇ ਜ਼ਿਲਿਆਂ ਦੇ ਜੇਹਲ ਖਾਨਿਆਂ ਅਤੇ ਖਜ਼ਾਨਿਆਂ ਉਤੇ ਅਚਨਚੇਤ ਹਮਲਿਆਂ ਤੋਂ ਬਚਾਓ ਕਰਨ ਲਈ ਗਾਰਦਾਂ ਨੂੰ ਮਜ਼ਬੂਤ ਕਰਨ ਵਾਸਤੇ ਚਿੱਠੀਆਂ ਲਿਖ ਦਿਤੀਆਂ ਸਨ। ਅਸਾਂ ਨੇ ਬਗੈਰ ਮਲੂਕ ਸਿੰਘ ਦੇ ਸਾਰੇ ਹੋਰ ਵੱਡੇ ਵੱਡੇ ਬੰਦੇ ਫੜ ਲਏ ਹਨ। ਮਲੂਕ ਸਿੰਘ ਭੈਣੀ ਹੀ ਦੱਸੀਦਾ ਹੈ। ਸ਼ਾਇਦ ਅਜ ਸਵੇਰੇ ਹੀ ਮਿਸਟਰ ਬੇਲੀ ਉਸ ਨੂੰ ਨਾਲ ਲੈਕੇ ਏਥੇ ਪਹੁੰਚ ਜਾਵੇਗਾ। ਮੈਂ ਗੁਰੂ ਰਾਮ ਸਿੰਘ ਜੀ ਨੂੰ ਦੇਸ਼ਨਕਾਲਾ ਦੇਣ ਦੇ ਖਿਲਾਫ ਸੀ, ਪਰ ਮਿਸਟਰ ਫੋਰਸਾਈਥ ਨੇ ਕਿਹਾ, ਕਿ ਉਹ ਗੁਰੂ ਰਾਮ ਸਿੰਘ ਜੀ ਨੂੰ ਮਾਲੇਰਕੋਟਲੇ ਨੂੰ ਜਾਣ ਤੋਂ ਪਹਿਲਾਂ ਲੁਧਿਆਣੇ ਤੋਂ ਜ਼ਰੂਰ ਹੀ ਬਾਹਰ ਭੇਜੇਗਾ।"

ਨੋਟ—ਮਿਸਟਰ ਪਰਕਿਨਜ਼ ਦੀ ੧੭ ਜਨਵਰੀ ਦੀ ਸ਼ਾਮ ਨੂੰ ਕੋਟਲੇ ਤੋਂ ਲਿਖੀ ਹੋਈ ਖਾਸ ਰੀਪੋਰਟ ਅਨੁਸਾਰ ਰਿਆਸਤ ਨਾਭੇ ਦੇ ਰਸਾਲੇ ਦੀ ਗਾਰਦ, ਸੂਬੇ ਕਾਹਨ ਸਿੰਘ ਨੂੰ ਪਿੰਡ ਮੂਲੋਪੁਰ ਤੋਂ ਜੋ ਕੋਟਲੇ ਤੋਂ ੫ ਕੋਸ ਤੇ ਹੈ, ਡਿਪਟੀ ਕਮਿਸ਼ਨਰ ਕਾਵਨ ਦੇ ਹੁਕਮ ਨਾਲ ਗਰਿਫਤਾਰ ਕਰਕੇ ਕੋਟਲੇ ਲੈ ਆਈ ਸੀ। ਕਾਹਨ ਸਿੰਘ ਨੂੰ ਭੀ ਸਾਹਨੇਵਾਲ ਲਿਆਂਦਾ ਗਿਆ ਅਤੇ ਇਨ੍ਹਾਂ ਪੰਜਾਂ ਨਾਲ ਸਾਹਨੇਵਾਲ ਤੋਂ ਹੀ ਲੁਧਿਆਣੇ ਭੇਜਿਆ ਗਿਆ।

# ਗੁਰਦਵਾਰੇ ਦੀ ਤਲਾਸ਼ੀ, ਤਾਲਾਬੰਦੀ ਅਤੇ ਪੁਲੀਸ ਚੌਕੀ ਦਾ ਬੈਠਣਾ

ਸੂਬਿਆਂ ਨੂੰ ਲੁਧਿਆਣੇ ਭੇਜਣ ਪਿਛੋਂ ਲੈਫਟੀਨੈਂਟ ਕਲਨਲ ਬੇਲੀ, ਗੋਰਖਿਆਂ ਦੀ ਕੰਪਨੀ, ੧੨ ਨੰਬਰ ਰਸਾਲੇ ਦੇ ੨੫ ਸਵਾਰ ਅਤੇ ਪੁਲੀਸ ਦੇ ਸਪਾਹੀ ਨਾਲ ਲੈ ਕੇ ੧੯ ਜਨਵਰੀ ਦਿਨ ਵੀਰਵਾਰ ਨੂੰ ਸੂਰਜ ਚੜ੍ਹਦੇ ਨਾਲ ਗੁਰਦਵਾਰੇ ਭੈਣੀ ਸਾਹਿਬ ਪਹੁੰਚ ਗਿਆ। ਆਲੇ ਦੁਆਲੇ ਦੇ ਪਿੰਡਾਂ ਦੇ ਲੰਬੜਦਾਰ ਭੀ ਬੁਲਾ ਲਏ।

ਮਿਸਟਰ ਬੇਲੀ ਨੇ ਪਹੁੰਚਦਿਆਂ ਸਾਰ ਗੁਰਦੁਆਰੇ ਦਾ ਘੇਰਾ ਘਤ ਲਿਆ ਅਤੇ ਹੁਕਮ ਦਿਤਾ, ਕਿ ਗੁਰਦੁਆਰੇ ਵਿਚ ਹਾਜ਼ਰ ਹਰ ਇਕ ਮਰਦ, ਇਸਤਰੀ, ਬੱਚੇ, ਬਿਰਧ ਨੂੰ ਕੱਢ ਕੇ ਪਿੰਡੋਂ ਬਾਹਰ ਰਸਤੇ ਤੇ ਖੜਾ ਕਰ ਦਿੱਤਾ ਜਾਵੇ। ਸੂਬੇ ਮਲੂਕ ਸਿੰਘ ਨੂੰ ਨਹਿਰ ਉੱਤੋਂ ਬੁਲਾ ਕੇ ਭੈਣੀ ਲਿਆਂਦਾ ਗਿਆ। ਹੁਕਮ ਮਿਲਦਿਆਂ ਸਾਰ ਗੋਰਖਿਆਂ, ਘੋੜ ਚੜ੍ਹਿਆਂ ਅਤੇ ਪੁਲੀਸ ਦੇ ਸਪਾਹੀਆਂ ਨੇ ਘੜੀ ਵਿਚ ਗੁਰਦੁਆਰਾ ਖਾਲੀ ਕਰਵਾ ਲਿਆ। ਜਿਵੇਂ ਕਿਵੇਂ ਭੀ ਕੋਈ ਬੈਠਾ ਖੜਾ ਸੀ, ਉਸੇ ਤਰ੍ਹਾਂ ਤਨ ਦੇ ਕਪੜਿਆਂ ਵਿਚ, ਭੁਖਾ ਭਾਣਾ ਰਾਹ ਤੇ ਲਿਆ ਕੇ ਵਹੀਰ ਵਿਚ ਸ਼ਾਮਲ

ਕਰ ਦਿੱਤਾ। ਸਿਰਫ ਗੁਰੂ ਰਾਮ ਸਿੰਘ ਜੀ ਦੇ ਪਿਤਾ, ਭਰਾਤਾ, ਸਪੁੱਤਰੀ, ਦੁਕਾਨ ਦੇ ਪ੍ਰਬੰਧਕ ਭਾਈ ਵਰਿਆਮ ਸਿੰਘ, ਅਤੇ ਨਿਜੀ ਸੇਵਕ ਭਾਈ ਮੱਖਣ ਸਿੰਘ ਨੂੰ ਰਿਹਾਇਸ਼ੀ ਘਰ ਵਿਚ ਰਹਿਣ ਦਿਤਾ ਗਿਆ। ਆਪ ਜੀ ਦੇ ੯੨ ਰਾਸ ਜਾਨਵਰਾਂ ਗਾਈਆਂ, ਮੱਝਾਂ, ਘੋੜਿਆਂ ਅਤੇ ਊਠਾਂ ਦੀ ਦੇਖ ਭਾਲ ਲਈ ੧੧ ਆਦਮੀ ਪਿੱਛੇ ਛੱਡੇ ਗਏ। ਬਾਕੀ ਦੇ ਸਾਰੇ ਵਹੀਰ ਨੂੰ, ਗਾਰਦਾਂ ਦੇ ਪਹਿਰੇ ਲਗਾਕੇ ਉਸੇ ਤਰ੍ਹਾਂ ਪੈਦਲ ਭੈਣੀ ਤੋਂ ਲੁਧਿਆਣੇ ਲਿਆਂਦਾ ਗਿਆ। ਬੱਚਿਆਂ, ਇਸਤਰੀਆਂ, ਬਿਰਧਾਂ ਨੂੰ ਭੀ ਨਾਲ ਹੀ ਜ਼ਬਰਦਸਤੀ ਪੈਦਲ ਤੋਰਿਆ ਗਿਆ। ਪੰਜ ਛੇ ਘੰਟੇ ਦੀ ਭੁਖ, ਪਿਆਸ, ਤੇਹ, ਚਿੰਤਾ, ਪੈਦਲ ਤੁਰਨ ਦੀਆਂ ਤਕਲੀਫਾਂ ਤੇ ਤਸੀਹੇ ਝਲਦਾ ਹੋਇਆ, ਨਾਮਧਾਰੀ ਸਿੰਘਾਂ ਦਾ ਇਹ ਵਹੀਰ ਦੁਪੈਹਰ ਪਿੱਛੋਂ ਲੁਧਿਆਣੇ ਪਹੁੰਚਿਆ। ਵੀਰਵਾਰ ਦਾ ਦਿਨ ਭਿਆਨਕ ਦਿਹਾੜਾ ਸੀ। ਗੁਰੂ ਰਾਮ ਸਿੰਘ ਜੀ ੩ ਸੂਬਿਆਂ ਸਮੇਤ ਦੇਸ਼ ਤੋਂ ਜਲਾਵਤਨ ਹੋਏ ਗਾਰਦਾਂ ਦੇ ਪਹਿਰਿਆਂ ਵਿਚ ਅਲਾਹਾਬਾਦ ਵਲ ਨੂੰ ਰੇਲ ਵਿਚ ਲਜਾਏ ਜਾ ਰਹੇ ਸਨ। ੫ ਸੂਬੇ ਲੁਧਿਆਣੇ ਗਾਰਦ ਦੇ ਪਹਿਰੇ ਵਿਚ ਬੈਠੇ ਸਨ। ੧੬ ਨਾਮਧਾਰੀ ਕੋਟਲੇ ਤੋਪਾਂ ਨਾਲ ਉਡਾਏ ਜਾ ਰਹੇ ਸਨ। ੧੭੨ ਨਾਮਧਾਰੀਆਂ ਦਾ ਵਹੀਰ ਭੈਣੀ ਤੋਂ ਲੁਧਿਆਣੇ ਫੌਜੀ ਗਾਰਦ ਦੇ ਪਹਿਰੇ ਵਿਚ ਪੈਦਲ ੧੨ ਕੋਹ ਤੋਰ ਕੇ ਲਿਆਂਦਾ ਗਿਆ ਸੀ।

੧੯ ਜਨਵਰੀ ਦਿਨ ਸ਼ੁਕਰਵਾਰ ਨੂੰ ਲੁਧਿਆਣੇ ਤੋਂ ਪੰਜਾਬ ਸਰਕਾਰ ਨੂੰ ਹੇਠ ਲਿਖੀ ਤਾਰ ਭੇਜੀ ਗਈ, ਜੋ ਪੰਜਾਬ ਸਰਕਾਰ ਦੇ ਸਕੱਤ੍ਰ ਨੇ ਹਿੰਦ ਸਰਕਾਰ ਦੇ ਹੋਮ ਸਕੱਤ੍ਰ ਨੂੰ ਉਸੀ ਦਿਨ ਭੇਜ ਦਿਤੀ।

"ਕਮਿਸ਼ਨਰ ਨੇ ਕਲ ਹੋਰ ੧੬ ਬੰਦਿਆਂ ਨੂੰ ਕੋਟਲੇ ਮਾਰ ਮੁਕਾਇਆ ਹੈ। ਚਾਰ ਪਟਿਆਲੇ ਵਾਲਿਆਂ ਦੇ ਹਵਾਲੇ ਕਰ ਦਿਤੇ ਗਏ ਹਨ। ਜੇਹੜੇ ਸੱਤ ਮਲੌਦ ਫੜੇ ਗਏ ਸਨ, ਉਨ੍ਹਾਂ ਤੇ ਅਜ ਬਾਕਾਇਦਾ ਤੌਰ ਤੇ ਮੁਕੱਦਮਾ ਚੱਲੇਗਾ। ਮਿਸਟਰ ਬੇਲੀ ਅਜੇ ਭੈਣੀ ਹੀ ਹੈ, ਉਸਨੇ ਉਥੋਂ ਸਭ ਜੀਆਂ ਨੂੰ ਕੱਢ ਕੇ (ਗੁਰਦੁਆਰਾ) ਖਾਲੀ ਕਰ ਦਿਤਾ ਹੈ। ਜੇਹੜੇ ੧੭੨ ਕਲ ਦੁਪੈਹਰ ਪਿਛੋਂ ਏਥੇ ਮੇਰੇ ਪਾਸ ਪਹੁੰਚੇ ਸਨ, ਮੈਂ ਉਨ੍ਹਾਂ ਵਿਚੋਂ ੧੨੨ ਨੂੰ ਟੋਲੀਆਂ ਵਿਚ ਉਨ੍ਹਾਂ ਦੇ ਆਪਣੇ ਆਪਣੇ ਜ਼ਿਲਿਆਂ ਨੂੰ ਭੇਜ ਦਿਤਾ ਹੈ। ਅਜੇ ੫੦ ਬਾਕੀ ਹਨ, ਜਿਨ੍ਹਾਂ ਦਾ ਭੈਣੀ ਤੋਂ ਬਗੈਰ ਕੋਈ ਰਿਹਾਇਸ਼ੀ ਥਾਂ ਨਹੀਂ। ਇਨ੍ਹਾਂ ਨੂੰ ਮੈਂ ਕਮਿਸ਼ਰਰ ਦੇ ਹੁਕਮ ਦੀ ਉਡੀਕ ਤਕ ਨਿਗਰਾਨੀ ਪਹਿਰੇ ਵਿਚ ਰਖਿਆ ਹੋਇਆ ਹੈ। ਲਾਹੌਰ ਤੋਂ ਆਇਆ ਮਿਸਟਰ ਸਮਿਥ, ਕਾਹਨ ਸਿੰਘ ਅਤੇ ਹੋਰ ਸੂਬਿਆਂ ਨੂੰ ਅਜ ਦੁਪੈਹਰ ਤੋਂ ਪਿਛੋਂ ਅਲਾਹਾਬਾਦ ਨੂੰ ਲੈ ਜਾਵੇਗਾ।"

੧੯ ਜਨਵਰੀ ਨੂੰ ਇਕ ਬਜੇ ਵਾਇਸਰਾਏ ਨੇ ਹੇਠ ਲਿਖੀ ਬਹੁਤ ਹੀ ਜ਼ਰੂਰੀ ਤਾਰ ਪੰਜਾਬ ਦੇ

ਲੈਫਟੀਨੈਂਟ ਗਵਰਨਰ ਦੇ ਨਾਮ ਭੇਜੀ।

"ਤੁਹਾਡੇ ਸਾਫ ਪੱਕੇ ਹੁਕਮਾਂ ਤੋਂ ਬਗੈਰ ਕੂਕਿਆਂ ਦੇ ਤੁਰਤ ਫੁਰਤੀ ਮਾਰ ਮੁਕੌਣ ਨੂੰ ਬੰਦ ਕਰੋ।"

ਲੈਫਟੀਨੈਂਟ ਗਵਰਨਰ ਨੇ ਇਸ ਦਾ ਹੇਠ ਲਿਖਿਆ ਜਵਾਬ ਭੇਜਿਆ:—

"ਆਪ ਜੀ ਦੀ ਤਾਰ ਮਿਲੀ। ਮਿਸਟਰ ਕਾਵਨ ਦੇ ੫੦ ਕੂਕਿਆਂ ਨੂੰ ਮਾਰ ਮੁਕੌਣ ਪਿੱਛੋਂ ਕਲ ਕਮਿਸ਼ਨਰ ਨੇ ਮਾਲੇਰ ਕੋਟਲੇ ਪਹੁੰਚ ਕੇ ਵਿਚਾਰ ਪੂਰਬਕ ਚੋਕਸੀ ਨਾਲ ੧੬ ਹੋਰਨਾਂ ਨੂੰ ਆਪਣੇ ਹੀ ਹੁਕਮ ਨਾਲ ਮਾਰ ਮੁਕਾਇਆ। ਅੰਗਰੇਜ਼ੀ ਅਲਾਕੇ ਵਿਚ ਫੜੇ ਗਏ ਕੂਕਿਆਂ ਤੇ ਬਾਕਾਇਦਾ ਮੁਕੱਦਮੇ ਚਲਾਏ ਜਾਣਗੇ। ਹੁਣ ਤੋਂ ਤੁਰਤੋ ਫੁਰਤੀ ਕੋਈ ਮੌਤ ਦੇ ਘਾਟ ਨਹੀਂ ਉਤਾਰਿਆ ਜਾਏਗਾ।'

ਵੀਰਵਾਰ ਅਤੇ ਸ਼ੁਕਰਵਾਰ ਦੋਨੋਂ ਦਿਨ ਗੁਰ-ਦੁਵਾਰੇ ਦੀ ਤਲਾਸ਼ੀ ਹੁੰਦੀ ਰਹੀ। ਕਲਨਲ ਏਲੀ ਨੇ ਇਕ ਇਕ ਚੀਜ਼ ਨੂੰ ਖੁਦ ਆਪਣੀ ਅੱਖੀਂ ਦੇਖਿਆ ਅਤੇ ਹਰ ਇਕ ਗੱਲ ਦੀ ਪੂਰੀ ਪੂਰੀ ਤਫਤੀਸ਼ ਕੀਤੀ। ਮਿਸਟਰ ਬੇਲੀ ਨੇ ਆਪਣੀ ੨੦ ਜਨਵਰੀ ਦੀ ਰੀਪੋਰਟ ਵਿਚ ਤਲਾਸ਼ੀ ਵਿਚ ਨਿਕਲੀਆਂ ਹੇਠ ਲਿਖੀਆਂ ਚੀਜ਼ਾਂ ਦੀ ਸੂਚੀ ਦਿਤੀ ਹੈ। (੧) ਨੈਪਾਲ ਤੋਂ ਤੁਹਫੇ ਦੇ ਤੌਰ ਤੇ ਆਈਆਂ ਹੋਈਆਂ ਖੁਖਰੀਆਂ ੨, (੨) ਗਹਿਣੇ ਸੋਨੇ ਚਾਂਦੀ ਦੇ ਮੁਲ ਨਹੀਂ ਲਿਖਿਆ,

(੩) ਨਕਦੀ ੧੫੦੦) ਰੁਪਏ ਦੇ ਕਰੀਬ, (੪) ਟਕੂਏ ਯਾ ਸਫਾ ਜੰਗ ੩੬, (੫) ਗੰਡਾਸੇ ੬, (੬) ਡਾਂਗਾਂ ਤੇ ਚੱਕਰ (ਗਿਣਤੀ ਨਹੀਂ ਦਿੱਤੀ), (੭) ਕਾਗਜ਼ ਪੱਤ੍ਰ ........ ਖਾਸ ਜ਼ਰੂਰੀ ਕਾਗਜ਼ ਨਹੀਂ ਮਿਲੇ ।

ਕਲਨਲ ਬੇਲੀ ਨੇ ਨਕਦ ਰੁਪਏ, ਸੋਨੇ ਚਾਂਦੀ ਦੇ ਗਹਿਣੇ, ਕੀਮਤੀ ਦੁਸ਼ਾਲੇ, ਜ਼ਰੀ ਦੇ ਕੱਢੇ ਹੋਏ ਕੀਮਤੀ ਚੋਗੇ, ਆਦਿ ਸਾਰੀਆਂ ਚੀਜ਼ਾਂ ਇਕ ਸੰਦੂਕ ਵਿਚ ਬੰਦ ਕਰਕੇ ਲੁਧਿਆਣੇ ਸਰਕਾਰੀ ਖਜ਼ਾਨੇ ਵਿਚ ਜਮ੍ਹਾ ਕਰਵਾਨ ਲਈ ਭਜਵਾ ਦਿੱਤੀਆਂ । ਗੁਰੂ ਰਾਮ ਸਿੰਘ ਜੀ ਦੀਆਂ ਬਹੁਮੁਲੀਆਂ ਪੁਸ਼ਾਕਾਂ ਅਤੇ ਪਹਿਨਣ ਵਰਤਣ ਦੇ ਬਸਤਰਾਂ ਦੇ ਸੰਦੂਕ ਲੁਧਿਆਣੇ ਸਦਰ ਦੇ ਦਫਤਰ ਵਿਚ ਭੇਜ ਦਿਤੇ ।*

ਗੁਰਦੁਵਾਰੇ ਨੂੰ ਜਿੰਦਰੇ ਮਾਰ ਦਿਤੇ ਗਏ । ਥਾਨੇਦਾਰ ਅਮਰਾਓ ਅਲੀ ਦੇ ਮਾਤੈਹਤ ੨੦ ਸਪਾਹੀਆਂ ਦੀ ਪੁਲੀਸ ਚੌਕੀ ਬਠਾ ਦਿਤੀ ਗਈ। ਚੌਕੀ ਦੇ ਸਪਾਹੀਆਂ ਨੇ ਗੁਰਦੁਵਾਰੇ ਦੀ ਡਿਉੜ੍ਹੀ ਵਿਚ ਡੇਰੇ

---

*ਭਾਰਤ ਵਰਸ਼ ਨੂੰ ਆਜ਼ਾਦ ਹੋਇਆਂ ੮ ਸਾਲ ਬੀਤ ਚੁੱਕੇ ਹਨ । ਆਜ਼ਾਦੀ ਦੀਆਂ ਲਹਿਰਾਂ ਵਿਚ ਜ਼ਬਤ ਹੋਈਆਂ ਜਾਇਦਾਦਾਂ, ਅਤੇ ਵਸੂਲ ਕੀਤੇ ਗਏ ਜੁਰਮਾਨੇ ਵਾਪਸ ਕੀਤੇ ਜਾ ਰਹੇ ਹਨ, ਪਰ ਅਜੇ ਤਕ ਭਾਰਤ ਮਾਤਾ ਦੀ ਆਜ਼ਾਦੀ ਦੇ ਪਹਿਲੇ ਪੁਜਾਰੀ ਪੰਜਾਬੀ ਮਹਾਂ ਪੁਰਸ਼ ਦੇ ਇਹ ਸੰਦੂਕ ਵਾਰਸਾਂ ਨੂੰ ਨਹੀਂ ਦਿਤੇ ਗਏ ।

ਲਾਕੇ ਹੁੱਕੇ ਗੁੜ੍ਹਕਾਉਣੇ ਸ਼ੁਰੂ ਕੀਤੇ। ਗੁਰੂ ਰਾਮ ਸਿੰਘ ਜੀ ਦੇ ਪਰਵਾਰ ਨੂੰ ਨਜ਼ਰਬੰਦਾਂ ਦੀ ਹੈਸੀਅਤ ਵਿਚ ਜੱਦੀ ਮਕਾਨ ਦੀਆਂ ਦੋ ਕੋਠੜੀਆ ਵਿਚ ਰਹਿਣ ਦੀ ਅਜਾਜ਼ਤ ਦਿਤੀ ਗਈ। ਟੱਬਰ ਦੇ ਜੀਆਂ ਦੀਆਂ ਬਾਹਰ ਜਾਵਣ ਅਤੇ ਮੁੜ ਘਰ ਆਵਣ ਸਮੇਂ ਤਲਾਸ਼ੀਆਂ ਲਈਆਂ ਜਾਂਦੀਆਂ। ਕਿਸੇ ਨਾਮਧਾਰੀ ਦੇ ਭੁਲ ਭੁਲੇਖੇ ਭੀ ਭੈਣੀ ਆਵਣ ਤੇ ਉਸ ਨੂੰ ਝਟ ਹੀ ਫੜ ਲਿਆ ਜਾਂਦਾ। ੫੦ ਸਾਲ ਯਾ ਸੰਨ ੧੯੨੨ ਤਕ ਪੁਲੀਸ ਦੀਆਂ ਚੌਕੀਆਂ ਬੂਹੇ ਵਿਚ ਬੈਠੀਆਂ ਰਹੀਆਂ।

੨੦ ਜਨਵਰੀ ਦਿਨ ਸਨਿਚਰਵਾਰ ਨੂੰ ਮਿਸਟਰ ਫੋਰਸਾਈਥ ਨੇ ਭਾਰਤ ਦੀ ਆਜ਼ਾਦੀ ਦੇ ਇਤਿਹਾਸ ਦੀ ਨਾਮਧਾਰੀ ਲਹਿਰ ਦੇ ਇਸ ਖੂਨੀ ਸਪਤਾਹ ਸੰਬੰਧੀ ਮੁਕੰਮਲ ਹਾਲਾਤ ਦਿੰਦੇ ਹੋਏ ਪੰਜਾਬ ਗੌਟਮਿੰਟ ਦੇ ਸਕੱਤ੍ਰ ਨੂੰ ਇਕ ਚਿੱਠੀ ਲਿਖੀ, ਜਿਸ ਦਾ ਸਾਰ ਇਹ ਹੈ:—

"ਮੈਂ ਕਲ ੧੯ ਜਨਵਰੀ ਨੂੰ ਮਲੌਦ ਪਹੁੰਚ ਗਿਆ ਸੀ, ਚਾਰ ਮੁਲਜ਼ਮਾਂ ਨੂੰ ਫਾਂਸੀ ਦੀਆਂ ਸਜ਼ਾਵਾਂ ਦਿਤੀਆਂ। ਚਾਰੇ ਦੇ ਚਾਰੇ ਬੁਰੀ ਤਰ੍ਹਾਂ ਫਟੜ ਸਨ, ਦੋਂਹ ਦੇ ਹੱਡ ਟੁੱਟੇ ਹੋਏ ਸਨ।

(੨) ਮੈਨੂੰ ਕੈਪਟਨ ਮੈਨਜ਼ੀਸ, ਡਿਪਟੀ ਇਨਸ-ਪੈਕਟਰ ਜਨਰਲ ਵਲੋਂ ਰੀਪੋਰਟ ਮਿਲੀ ਹੈ ਕਿ ਕਲਨਲ ਬੇਲੀ ਨੇ ੧੭੨ ਕੂਕੇ ਭੈਣੀ ਤੋਂ ਲੁਧਿਆਣੇ ਲੈ ਆਂਦੇ ਹਨ,

ਇਨ੍ਹਾਂ ਵਿਚੋਂ ੪ ਸੂਬੇ ਅਲਾਹਾਬਾਦ ਭੇਜ ਦਿਤੇ ਗਏ ਹਨ। ਫਤਹਿ ਸਿੰਘ, ਹੀਰਾ ਸਿੰਘ, ਗੁਰਮੁਖ ਸਿੰਘ, ਖਜ਼ਾਨ ਸਿੰਘ, ਹਰਨਾਮ ਸਿੰਘ, ਹਰਸਾ ਸਿੰਘ, ਸਮੁੰਦ ਸਿੰਘ, ਅਤਰ ਸਿੰਘ ਅਤੇ ਧਰਮ ਸਿੰਘ ਸੂਬੇ ਅਤੇ ਮਸ਼ਹੂਰ ਨਾਮਧਾਰੀ ਅਜੇ ਹੋਰ ਹੁਕਮ ਆਵਣ ਤਕ ਲੁਧਿਆਣੇ ਹੀ ਗਾਰਦ ਦੇ ਪਹਿਰੇ ਵਿਚ ਰਖੇ ਹੋਏ ਹਨ। ੧੨੨ ਬੰਦਿਆਂ ਨੂੰ ਘਰੋ ਘਰੀ ਭੇਜ ਦਿਤਾ ਹੈ। ਬਾਕੀ ੫੦ ਬੰਦਿਆਂ ਦੇ ਨ ਘਰਘਾਟ ਹਨ ਅਤੇ ਨ ਹੀ ਰੋਜ਼ੀ ਦੇ ਵਸੀਲੇ। ਅਸਲ ਵਿਚ ਇਹ ਬੰਦੇ ਇਸ ਸੰਪਰਦਾਏ ਦੇ ਖਤਰਨਾਕ ਬੰਦਿਆਂ ਵਿਚੋਂ ਹਨ, ਜਿਨ੍ਹਾਂ ਨੇ ਆਪਣੀਆਂ ਜਾਇਦਾਦਾਂ ਅਤੇ ਘਰ ਘਾਟ ਬੇਚ ਦਿੱਤੇ ਹਨ, ਅਤੇ ਹੁਣ ਆਪਣੇ ਆਗੂ ਦਾ ਹਰ ਹੁਕਮ ਮੰਨਣ ਲਈ ਤਿਆਰ ਬਰ ਤਿਆਰ ਬੈਠੇ ਹਨ। ਮੈਂ ਇਨ੍ਹਾਂ ਤੋਂ ਜ਼ਮਾਨਤਾਂ ਮੰਗਾਂਗਾ ਅਤੇ ਜੇ ਇਨ੍ਹਾਂ ਨੇ ਜ਼ਮਾਨਤਾਂ ਨਾ ਦਿੱਤੀਆਂ, ਤਦ ਇਨ੍ਹਾਂ ਨੂੰ ਕਾਨੂੰਨ ਅਨੁਸਾਰ ਦੋ ਦੋ ਸਾਲ ਦੀ ਕੈਦ ਦਾ ਹੁਕਮ ਦੇ ਦੇਵਾਂਗਾ।

ਮੈਂ ਹੁਕਮ ਦੇ ਦਿੱਤਾ ਹੈ ਕਿ ਫਿਲਹਾਲ ਭੈਣੀ ਵਿਖੇ ਪੁਲੀਸ ਦੀ ਚੌਕੀ ਬਠਾ ਦਿਤੀ ਜਾਵੇ।

(੩) ਅਜੇ ਤਕ ਇਹ ਡਰ ਹੈ ਕਿ ਨਾਮਧਾਰੀ, ਮੁੜ ਫੇਰ ਕੋਟਲੇ ਤੇ ਹੱਲਾ ਬੋਲਣਗੇ। ਪਿਛਲੇ ਹਫਤੇ ਸਭਨਾਂ ਪਾਸਿਆਂ ਤੋਂ ਕੂਕਿਆਂ ਦੀਆਂ ਟੋਲੀਆਂ ਦੀਆਂ ਟੋਲੀਆਂ ਦੇ ਕੋਟਲੇ ਵਲ ਔਣ ਦੀਆਂ ਸੋਆਂ ਮਿਲਦੀਆਂ

ਰਹੀਆਂ ਹਨ, ਅਤੇ ਠੋਟਲੇ ਤੋਂ ਇਕ ਯਾ ੨ ਮੀਲ ਤੇ ਆ ਕੇ ਅਗਾਹਾਂ ਇਨ੍ਹਾਂ ਟੋਲੀਆਂ ਸੰਬੰਧੀ ਕੁਝ ਥਹੁ ਪਤਾ ਨਹੀਂ ਲਗਦਾ ਸੀ । ਇਸ ਲਈ ਮੈਂ ਕੋਟਲੇ ਦੇ ਨਾਜ਼ਮ ਨੂੰ ਹੁਕਮ ਦੇ ਦਿਤਾ ਹੈ, ਕਿ ਇਕ ਸੌ ਨਵੇਂ ਆਦਮੀ ਨੌਕਰ ਰਖ ਕੇ ਵਧੀਆ ਹਥਿਆਰਾਂ ਨਾਲ ਲੈਸ ਕਰਕੇ, ਸ਼ਹਿਰ ਦੀ ਹਫ਼ਾਜ਼ਤ ਕਰੇ ।

(੫) ਕੂਕਿਆਂ ਦਾ ਪ੍ਰਚਾਰ ਤੇ ਦੀਵਾਨ ਬੰਦ ਕੀਤੇ ਜਾਵਣ। ਕੂਕਿਆਂ ਨੂੰ ੧੦ ਯਾ ੧੨ ਆਦਮੀਆਂ ਤੋਂ ਵਧ ਕਿਸੇ ਪ੍ਰਕਾਰ ਦੀ ਕੋਈ ਇਕੱਤ੍ਰਤਾ ਕਰਨ ਦੀ ਅਜਾਜ਼ਤ ਨ ਦਿਤੀ ਜਾਵੇ ।

(੬) ਉਸ ਸਮੇਂ ਤਕ ਲੁਧਿਆਣੇ ਫੌਜੀ ਦਸਤੇ ਰਖੇ ਜਾਵਣ, ਜਦ ਤਕ ਕੂਕਾ ਫਿਰਕੇ ਦੇ ਬੰਦੇ ਆਪਣੀਆਂ ਖਤਰਨਾਕ ਕਾਰਰਵਾਈਆਂ ਬੰਦ ਨਹੀਂ ਕਰਦੇ ।

(੭) ਮੈਂ ਡਿਪਟੀ ਕਮਿਸ਼ਨਰ ਕਾਵਨ ਦੀਆਂ ਮਿਹਨਤ ਨਾਲ ਕੀਤੀਆਂ ਗਈਆਂ ਕੋਸ਼ਸ਼ਾਂ, ਭੀ ਆਪ ਜੀ ਦੇ ਸਾਹਮਣੇ ਲਿਆਉਣੀਆਂ ਚਾਹੁੰਦਾ ਹਾਂ। ਉਸ ਦੀ ਤੁਰੰਤ ਕੀਤੀ ਗਈ ਕਾਰਰਵਾਈ ਕਾਰਨ ਇਕ ਵਾਪਰਨ ਵਾਲਾ ਖਤਰਨਾਕ ਵਿਦਰੋਹ ਖਤਮ ਕਰ ਦਿਤਾ ਗਿਆ ਹੈ। ਮੈਨੂੰ ਬਹੁਤ ਹੀ ਅਫਸੋਸ ਹੈ, ਕਿ ਉਸ ਦੀ ਬਿਨਾਂ ਮੁਕੱਦਮੇ ਚਲੌਣ ਦੇ ਤੁਰੰਤ ਮਾਰ ਮੁਕੌਣ ਦੀ ਕਾਰਰਵਾਈ ਨੇ, ਉਸ ਦੀ ਚੰਗੀ ਸੇਵਾ ਨੂੰ ਵੀ ਨੀਵਿਆਂ ਕਰ ਦਿਤਾ ਹੈ। ਪਰ ਮੈਂ ਯਕੀਨ ਕਰਦਾ ਹਾਂ,

ਕਿ ਜਿਨ੍ਹਾਂ ਹਾਲਤਾਂ ਅੰਦਰ, ਉਸ ਨੇ ਇਹ ਤੁਰੰਤ ਕ਼ਾਰਰਵਾਈ ਕੀਤੀ, ਉਨ੍ਹਾਂ ਤੇ ਭੀ ਵੀਚਾਰ ਕਰ ਲਈ ਜਾਵੇਗੀ। ਮੇਰਾ ਹੁਕਮ ਮਿਲਦਿਆਂ ਸਾਰ ਹੀ ਉਸਨੇ ਇਹ ਕਾਰਰਵਾਈ ਬੰਦ ਕਰ ਦਿੱਤੀ ਸੀ, ਅਤੇ ਬਾਕੀ ਦੇ ਕੈਦੀਆਂ ਦੇ ਖਿਲਾਫ ਬਾਕਾਇਦਾ ਕਾਨੂਨੀ ਕਾਰਰਵਾਈ ਕੀਤੀ ਗਈ। ਇਸ ਸਾਰੇ ਸਮੇਂ ਵਿਚ ਕਲਨਲ ਪਰਕਿਨਜ਼ ਭੀ ਮਿਸਟਰ ਕਾਵਨ ਦੇ ਨਾਲ ਹੀ ਰਿਹਾ ਅਤੇ ਉਸ ਨੇ ਬਹੁਤ ਹੁਸ਼ਿਆਰੀ ਦਖਾਈ।

(੮) ਦੋਨਾਂ ਡਿਪਟੀ ਇੰਨਸਪੈਕਟਰ ਜਨਰਲਾਂ, ਕਲਨਲ ਬੇਲੀ ਅਤੇ ਕੈਪਟਨ ਮੈਨਜ਼ੀਸ ਨੇ ਭੀ ਬਹੁਤ ਹੀ ਚੰਗੀ ਸਹਾਇਤਾ ਦਿੱਤੀ ਹੈ। ਪਹਿਲੇ ਭੀ ਮਹਾਰਾਜਾ ਸਾਹਿਬ ਪਟਿਆਲਾ, ਰਾਜਾ ਸਾਹਿਬ ਜੀਂਦ ਅਤੇ ਰਾਜਾ ਸਾਹਿਬ ਨਾਭਾ ਵੱਲੋਂ ਤੁਰੰਤ ਦਿੱਤੀ ਗਈ ਸਹਾਇਤਾ ਦਾ ਜ਼ਿਕਰ ਕਰ ਚੁੱਕਾ ਹਾਂ। ਮੈਂ ਯਕੀਨ ਕਰਦਾ ਹਾਂ, ਕਿ ਲੈਫਟੀਨੈਂਟ ਗਵਰਨਰ ਸਾਹਿਬ ਬਹਾਦਰ ਇਨ੍ਹਾਂ ਦੀ ਸੇਵਾ ਸਵੀਕਿਰਤ ਕਰਕੇ ਇਨ੍ਹਾਂ ਦਾ ਧੰਨਯਵਾਦ ਕਰਨਗੇ।

(੯) ਹੁਣ ਗੋਰੀ ਫੌਜ ਦੀ ਲੁਧਿਆਣੇ ਵਿਚ ਕੋਈ ਜ਼ਰੂਰਤ ਨਹੀਂ ਰਹੀ। ਮੈਂ ਸਫਾਰਸ਼ ਕਰਦਾ ਹਾਂ, ਕਿ ਪ੪ ਨੰਬਰ ਦਾ ਤੁਰਪ ਅਤੇ ਤੋਪਖਾਨਾ ਜਲੰਧਰ ਵਾਪਸ ਭੇਜ ਦਿਤੇ ਜਾਵਣ। ਕਲਨਲ ਗਫ ਦੇ ੧੨ ਨੰਬਰ ਰਸਾਲੇ ਦੇ ੧੦੦ ਸਵਾਰ ਅਤੇ ਗੋਰਖਿਆਂ ਦੀ

ਪਲਟਣ ਨੂੰ ਅਜੇ ਲੁਧਿਆਣੇ ਹੀ ਰਖਿਆ ਜਾਵੇ।

(੧੦) ਮੈਂ ਹੁਣ ਵਾਪਸ ਅੰਬਾਲੇ ਜਾ ਰਿਹਾ ਹਾਂ।

ਨੋਟ–ਪਿੱਛੋਂ ਲਿਖਿਆ–ਜਦ ਮੈਂ ਇਹ ਰੀਪੋਰਟ ਲਿਖ ਚੁੱਕਾ ਸੀ, ਤਦ ਆਪ ਦੀ ਤਾਰ ਮਿਲੀ, ਕਿ ਬਗੈਰ ਲਾਟ ਸਾਹਿਬ ਦੇ ਸਾਫ ਸਾਫ ਹੁਕਮ ਦੇ ਕਿਸੇ ਨੂੰ ਜਾਨੋਂ ਨਾ ਮਾਰਿਆ ਜਾਵੇ। ਆਪ ਜੀ ਨੂੰ ਰੀਪੋਰਟ ਤੋਂ ਪਤਾ ਲਗ ਜਾਵੇਗਾ, ਕਿ ਮੈਂ ਪਹਿਲੋਂ ਹੀ ਐਸਾ ਕੀਤਾ ਹੈ। ਏਥੇ ਮੈਂ ਇਹ ਦਸਣਾ ਚਾਹੁੰਦਾ ਹਾਂ, ਕਿ ਮੇਰੇ ਕੋਟਲੇ ਪਹੁੰਚਣ ਤੇ ਮੇਰੇ ਸਾਹਮਣੇ ੩੦ ਆਦਮੀ ਪੇਸ਼ ਕੀਤੇ ਗਏ, ਜਿਹੜੇ ਕੋਟਲੇ ਦੇ ਹੱਲੇ ਵਿਚ ਸ਼ਾਮਲ ਸਨ। ਇਨ੍ਹਾਂ ਵਿਚੋਂ ੧੬ ਨੂੰ ਮੈਂ ਕਮਿਸ਼ਨਰ ਦੀ ਹੈਸੀਅਤ ਵਿਚ ਮਿਲੇ ਅਖਤਿਆਰਾਂ ਨੂੰ ਵਰਤਕੇ, ਮੌਤ ਦੀਆਂ ਸਜ਼ਾਵਾਂ ਦਿੱਤੀਆਂ। ੪ ਨੂੰ ਕਾਲੇ ਪਾਣੀ ਦੇਸ਼ ਨਕਾਲੇ ਦੀਆਂ ਸਜ਼ਾਵਾਂ ਦਿੱਤੀਆਂ ਗਈਆਂ ਹਨ। ਬਾਕੀ ਦੇ ਦਸਾਂ ਨੂੰ ਅਜੇ ਸਜ਼ਾ ਨਹੀਂ ਦਿੱਤੀ।

੧੯ ਜਨਵਰੀ ਨੂੰ ਹਿੰਦ ਦੇ ਵਾਇਸਰਾਏ ਦੇ ਫੋਰਟ ਵਿਲੀਅਮ ਦਫਤਰ ਤੋਂ ਮੁਰਾਸਲਾ ਨੰਬਰ ੭ ਸੰਨ ੧੮੭੨ ਰਾਹੀਂ ਇਕ ਰੀਪੋਰਟ ਹਿੰਦ ਵਿਭਾਗ ਦੇ ਸਕੱਤ੍ਰ ਨੂੰ ਲੰਡਨ ਭੇਜ ਦਿੱਤੀ ਗਈ। ਇਸ ਦੇ ਨਾਲ ਹੀ ੧੪ ਤਾਰਾਂ ਦੀਆਂ ਨਕਲਾਂ ਭੀ ਭੇਜੀਆਂ ਗਈਆਂ। ਇਸ ਰੀਪੋਰਟ ਦਾ ਸਾਰ ਇਹ ਹੈ:–

"ਕੂਕਿਆਂ ਦੇ ਕੁਝ ਗਰੋਹਾਂ ਨੇ ਪੰਜਾਬ ਦੇ ਲੁਧਿਆਣਾ ਜ਼ਿਲੇ ਵਿਚ ਰਾਜ ਪ੍ਰਬੰਧ ਵਿਚ ਰੁਕਾਵਟਾਂ ਪੈਦਾ ਕੀਤੀਆਂ।

(੨) ਇਨ੍ਹਾਂ ਵੱਲੋਂ ਦੋ ਹਮਲੇ ਕੀਤੇ ਗਏ। ਪਹਿਲਾ ੧੪ ਜਨਵਰੀ ਦੀ ਰਾਤ ਨੂੰ ਕੋਈ ੨੦੦ ਆਦਮੀਆਂ ਨੇ ਮਲੌਦ ਕਿਲੇ ਤੇ ਕੀਤਾ ਅਤੇ ਅਨੁਮਾਨ ਇਹ ਹੈ, ਕਿ ਇਸ ਹੀ ਟੋਲੇ ਦੇ ਕੋਈ ੫੦੦ ਦੀ ਗਿਣਤੀ ਦੇ ਲਗਭਗ ਆਦਮੀਆਂ ਨੇ ੧੫ ਜਨਵਰੀ ਨੂੰ ਸਵੇਰੇ ਹੀ ਮਾਲੇਰਕੋਟਲੇ ਉਤੇ ਦੂਜਾ ਹਮਲਾ ਕੀਤਾ। ਹਮਲੇ ਕਰਨ ਵਾਲਿਆਂ ਨੂੰ ਦੋਨਾਂ ਥਾਂਵਾਂ ਤੇ ਹੀ ਭਜਾ ਦਿਤਾ ਗਿਆ ।

(੩) ਡਿਪਟੀ ਕਮਿਸ਼ਨਰ ਲੁਧਿਆਣੇ ਦੇ ਬੇਨਤੀ ਕਰਨ ਤੇ ਉਸ ਦੀ ਮਦਦ ਲਈ ਫੌਜੀ ਦਸਤੇ ਦਿੱਲੀ ਅਤੇ ਜਲੰਧਰ ਤੋਂ ਲੁਧਿਆਣੇ ਭੇਜ ਦਿੱਤੇ ਗਏ । ਨਾਲ ਦੀ ਨਾਲ ਰਾਜਾ ਜੀਂਦ, ਮਹਾਰਾਜਾ ਪਟਿਆਲਾ ਅਤੇ ਰਾਜਾ ਨਾਭਾ ਨੇ ਸਮੇਂ ਸਿਰ ਤੁਰਤੋ ਫੁਰਤੀ ਮਦਦਾਂ ਦਿਤੀਆਂ ਹਨ। ਕੋਈ ੧੦੦ ਕੁ ਦੇ ਲਗ ਭਗ ਕੂਕਿਆਂ ਵਿਚੋਂ ਜਿਹੜੇ ਕੋਟਲੇ ਦੇ ਹਮਲੇ ਨਾਲ ਤਅ਼ਲਕ ਰਖਦੇ ਸਨ, ਕੁਝ ਮਾਰ ਦਿੱਤੇ ਗਏ ਹਨ, ਕੁਝ ਜ਼ਖਮੀ ਹਨ ਅਤੇ ਕੁਝ ਪਕੜੇ ਹੋਏ ਹਨ। ਇਨ੍ਹਾਂ ਦੇ ਆਗੂ, ਹੀਰਾ ਸਿੰਘ ਅਤੇ ਲਹਿਣਾ ਸਿੰਘ ਮਾਰ ਮੁਕਾ ਦਿੱਤੇ ਗਏ ਹਨ। ੧੭ ਤਾਰੀਖ ਨੂੰ ਡਿਪਟੀ ਕਮਿਸ਼ਨਰ ਨੇ ਤਾਰ ਭੇਜੀ ਹੈ, ਕਿ ਅਮਨ ਮੁੜ ਕਾਇਮ ਹੋ ਗਿਆ ਹੈ ।

(੪) ਕੂਕਾ ਸੰਪਰਦਾਏ ਦੇ ਆਗੂ ਗੁਰੂ ਰਾਮ ਸਿੰਘ ਜੀ ਨੂੰ ਲਾਟ ਸਾਹਿਬ ਪੰਜਾਬ ਨੇ ਇਕ ਦਮ ਦਿੱਲੀ

ਲਿਆਵਣ ਦਾ ਹੁਕਮ ਦਿੱਤਾ ਸੀ, ਅਤੇ ਉਸ ਨੂੰ ਉਸ ਦੇ ਤਿੰਨ ਸੂਬਿਆਂ ਸਮੇਤ ਫੌਜੀ ਗਾਰਦ ਦੇ ਪਹਿਰੇ ਵਿਚ ਅਲਾਹਬਾਦ ਭੇਜ ਦਿੱਤਾ ਗਿਆ ਹੈ।

(੫) ਹੁਣ ਤਕ ਸਾਨੂੰ ਇਹੋ ਹਾਲਾਤ ਪੁੱਜੇ ਹਨ। ਹੋਰ ਤਫਤੀਸ਼ ਜਾਰੀ ਹੈ। ਲੈਫਟੀਨੈਂਟ ਗਵਰਨਰ ਦੀ ਪੂਰੀ ਰੀਪੋਰਟ ਆਵਣ ਤੇ ਜਲਦੀ ਹੀ ਬਾਕੀ ਹਾਲਾਤ ਆਪ ਜੀ ਦੀ ਸੇਵਾ ਵਿਚ ਭੇਜ ਦਿੱਤੇ ਜਾਵਣਗੇ।

(ਪਹਿਲਾ ਹਿੱਸਾ ਖਤਮ)

——:o:——

# ਸ਼ਹੀਦ ਹੋਏ ਨਾਮਧਾਰੀ ਸਿੰਘ

੧੭ ਜਨਵਰੀ ੧੮੭੨ ਦਿਨ ਬੁਧਵਾਰ ਨੂੰ ਮਿਸਟਰ ਕਾਵਨ ਦੇ ਹੁਕਮ ਨਾਲ ਤੋਪਾਂ ਨਾਲ ਉਡਾਏ ਗਏ, ਮਲੌਦ ਐਤਵਾਰ ਅਤੇ ਸੋਮਵਾਰ ਦੀ ਵਿਚਕਾਰਲੀ ਰਾਤ, ਅਤੇ ਮਲੇਰ ਕੋਟਲੇ ਸੋਮਵਾਰ ਦੇ ਸਾਕਿਆਂ ਵਿਚ ਚੜ੍ਹਾਈ ਕਰ ਗਏ ਨਾਮਧਾਰੀ ਸਿੰਘਾਂ ਦੇ ਨਾਮ ਅਤੇ ਪਤੇ ।

ਨੋਟ—ਇਹ ਗਿਣਤੀ ਇਸ ਪ੍ਰਕਾਰ ਹੈ । ਤੋਪਾਂ ਨਾਲ ਉਡਾਏ ਗਏ ੪੯, ਤਲਵਾਰਾਂ ਨਾਲ ਕੱਟਿਆ ੧, ਮਲੌਦ ਚੜ੍ਹਾਈ ਕਰ ਗਏ ੨, ਮਾਲੇਰ ਕੋਟਲੇ ਚੜ੍ਹਾਈ ਕਰ ਗਏ ੭, ਮਾਲੇਰਕੋਟਲੇ ਜ਼ਖਮੀ ਹੋਣ ਉਪਰੰਤ ਚੜ੍ਹਾਈ ਕਰ ਗਿਆ ੧, ਕੁਲ ੬੦ ।

ਸਰਕਾਰੀ ਮਿਸਲਾਂ ਵਿਚ ਤੋਪਾਂ ਨਾਲ ਉਡਾਏ ਜਾਣ ਵਾਲਿਆਂ ਵਿੱਚੋਂ ਸਿਰਫ ਸਰਦਾਰ ਹੀਰਾ ਸਿੰਘ ਅਤੇ ਸਰਦਾਰ ਲਹਿਣਾ ਸਿੰਘ ਦੇ ਨਾਮ ਦਿੱਤੇ ਹਨ, ਬਾਕੀ ਦਿਆਂ ਦੇ ਨਹੀਂ । ਮਾਲੇਰਕੋਟਲੇ ਦੇ ਸਾਕੇ ਵਿਚ ਸਖਤ ਜ਼ਖਮੀ ਹੋਏ ਭਾਈ ਵਜ਼ੀਰ ਸਿੰਘ ਦਾ ਨਾਮ ਭੀ ਆਂਵਦਾ ਹੈ। ਮਲੌਦ ਦੇ ਸਾਕੇ ਵਿਚ ਨੰਦ ਸਿੰਘ ਹੰਡਿਆਏ ਵਾਲਾ ਤੇ ਗੋਰਖ ਦੇ ਨਾਮ ਭੀ ਲਿਖਤਾਂ ਵਿਚ ਦਰਜ ਹਨ । ਬਾਕੀ ੫੫ ਸੱਜਣਾਂ ਦੇ ਨਾਮ

ਨਾਮਧਾਰੀ ਲੇਖਕਾਂ ਦੀਆਂ ਰਚਨਾਵਾਂ ਤੋਂ ਹੀ ਲਏ ਗਏ ਹਨ। (ਹਵਾਲਾ (ੳ) ਰਸਾਲਾ ਸਤਿਜੁਗ ੨੨ ਮਾਘ ੧੯੮੬ ਪੰਨਾ ੭੪–੭੫ (ਅ) ਜੁਗ-ਪਲਟਾਊ ਸਤਿਗੁਰੂ, ਕਰਤਾ ਸੰਤ ਨਧਾਨ ਜੀ ਆਲਮ ਪੰਨਾ ੨੦੧ ਤੋਂ ੨੦੩, (ੲ) ਸਤਿਗੁਰੂ ਬਿਲਾਸ ਪੰਨਾ ੪੨੦ ਤੋਂ ੪੨੨)।

ਰਿਆਸਤ ਪਟਿਆਲਾ–

ਪਿੰਡ ਸਕਰੋਦੀ ਦੇ ਸਰਦਾਰ ਹੀਰਾ ਸਿੰਘ ਗਰੇਵਾਲ, ਸਰਦਾਰ ਲਹਿਣਾ ਸਿੰਘ ਗਰੇਵਾਲ ਅਤੇ ਭਾਈ ਮਿਤ ਸਿੰਘ ਰਵਿਦਾਸੀਆ, ਪਿੰਡ ਰੜ ਦੇ ਅਤਰ ਸਿੰਘ, ਸੱਦਾ ਸਿੰਘ, ਹੀਰਾ ਸਿੰਘ, ਹਰਨਾਮ ਸਿੰਘ, ਗੁਰਦਿਤ ਸਿੰਘ, ਨਰਾਇਣ ਸਿੰਘ ਅਤੇ ਬਿਸ਼ਨ ਸਿੰਘ, ਿ ੰਡ ਬਰਨਾਲਾ ਦੇ ਨੱਥਾ ਸਿੰਘ, ਵਰਯਾਮ ਸਿੰਘ ਅਤੇ ਰਤਨ ਸਿੰਘ, ਪਿੰਡ ਬਾਲੀਆਂ ਦੇ ਅਤਰ ਸਿੰਘ ਅਤੇ ਫਤਹਿ ਸਿੰਘ, ਪਿੰਡ ਮੂੰਮ ਦੇ ਵਰਿਆਮ ਸਿੰਘ ਅਤੇ ਬੀਰ ਸਿੰਘ, ਪਿੱਡ ਫੁਲੇੜਾ ਦਾ ਸੁਜਾਨ ਸਿੰਘ, ਪਿੰਡ ਦਿਆਲਪੁਰਾ ਕੋਟਲਾ ਦਾ ਕਾਲਾ ਸਿੰਘ। ਪਿੰਡ ਰੰਝੀਆ ਦਾ ਨਰੈਣ ਸਿੰਘ, ਪਿੰਡ ਕਾਂਝਲੇ ਦਾ ਜੈਮਲ ਸਿੰਘ। ਪਿੰਡ ਦੀਵਾ ਦਾ ਸ਼ੇਰ ਸਿੰਘ । ਪਿੰਡ ਹੰਡਿਆਏ ਦਾ ਨੰਦ ਸਿੰਘ, ਮਲੌਦ ਵਾਲੇ ਗੋਰਖ ਦੇ ਪਿੰਡ ਦਾ ਪਤਾ ਲੇਖਕ ਨੂੰ ਨਹੀਂ ਲੱਗ ਸਕਿਆ, ਕੁਲ ੨੪।

ਰਿਆਸਤ ਨਾਭਾ—

ਪਿੰਡ ਧਨੌਲਾ ਦਾ ਕਟਾਰ ਸਿੰਘ, ਪਿੰਡ ਗੁਰੂਸਰ ਦਾ ਪਰਸਾ ਸਿੰਘ, ਪਿੰਡ ਭੱਦਲਥੂਹਾ ਦੇ ਧਿਆਨ ਸਿੰਘ ਅਤੇ ਰਤਨ ਸਿੰਘ, ਪਿੰਡ ਦਿਆਲ ਗੜ੍ਹ ਦੇ ਅਤਰ ਸਿੰਘ ਅਤੇ ਭੂਪ ਸਿੰਘ, ਪਿੰਡ ਹਰੀਪੁਰ ਦਾ ਗੁਜਰ ਸਿੰਘ ਅਤੇ ਪਿੰਡ ਗਿਲਾਂ ਦਾ ਹਰਨਾਮ ਸਿੰਘ, ਕੁਲ ੮।

ਰਿਆਸਤ ਜੀਂਦ—

ਪਿੰਡ ਗੱਗੜਪੁਰ ਦੇ ਖੜਕ ਸਿੰਘ ਅਤੇ ਪਰੇਮ ਸਿੰਘ, ਪਿੰਡ ਮੰਡੀ ਦਾ ਹਰਨਾਮ ਸਿੰਘ, ਕੁਲ ੩।

ਰਿਆਸਤ ਮਾਲੇਰ ਕੋਟਲਾ—

ਪਿੰਡ ਫਰਵਾਹੀ ਦੇ ਨੰਬਰਦਾਰ ਗੁਰਮੁਖ ਸਿੰਘ, ਭੂਪ ਸਿੰਘ, ਖੜਕ ਸਿੰਘ ਅਤੇ ਬੇਲਾ ਸਿੰਘ, ਪਿੰਡ ਚੂੰਘ ਦਾ ਨਰੈਣ ਸਿੰਘ ਅਤੇ ਪਿੰਡ ਚੱਕ (ਕੂਕਿਆਂ) ਦਾ ਧਿਆਨ ਸਿੰਘ, ਕੁਲ ੬।

ਜ਼ਿਲਾ ਫ਼ੀਰੋਜ਼ਪੁਰ—

ਪਿੰਡ ਮਰ੍ਹਾਜ ਦੇ ਮਾਘਾ ਸਿੰਘ, ਅਤਰ ਸਿੰਘ ਅਤੇ ਜੋਧ ਸਿੰਘ, ਪਿੰਡ ਸਾਦਕ ਦੇ ਨਧਾਨ ਸਿੰਘ ਅਤੇ ਹਰਨਾਮ ਸਿੰਘ, ਪਿੰਡ ਗੀਜੀ ਦਾ ਜਗਤ ਸਿੰਘ, ਕੁਲ ੬।

ਜ਼ਿਲਾ ਲੁਧਿਆਣਾ—

ਪਿੰਡ ਲੋਹਗੜ੍ਹ ਥਾਨਾ ਡੇਹਲੋਂ ਦਾ ਦੇਵਾ ਸਿੰਘ



ਭਾਰਤ ਵਿਚ ਬਰਿਟਿਸ਼ ਸਾਮਰਾਜ ਦੇ ਵਿਰੁਧ ਬਗ਼ਾਵਤ ਕਰਨ ਦੇ ਜੁਰਮ ਵਿਚ ੬੬ ਨਾਮਧਾਰੀ ਸਿੰਘਾਂ ਦੇ ਤੋਪਾਂ ਨਾਲ ਉਡਾਏ ਜਾਣ ਵਾਲੇ ਇਤਿਹਾਸਕ ਥਾਂ ਮਾਲੇਰ ਕੋਟਲੇ ਦੇ ਰਕੜ ਵਿਚ ੮੩ ਸਾਲ ਪਿਛੋਂ ਸ਼ਹੀਦਾਂ ਦੀ ਯਾਦ ਮਨੌਣ ਲਈ ੧੭–੧੮ ਜਨਵਰੀ ੧੯੫੫ ਨੂੰ ਕੀਤੇ ਗਏ ਪਹਿਲੇ ਦੀਵਾਨ ਦਾ ਦ੍ਰਿਸ਼ ਜਿਸ ਵਿਚ ਸ੍ਰੀ ਗੁਰੂ ਮਹਾਰਾਜ ਪ੍ਰਤਾਪ ਸਿੰਘ ਜੀ ਅਤੇ ਆਪ ਜੀ ਦੇ ਵਡੇ ਸਪੁੱਤ੍ਰ ਸ੍ਰੀ ਬਾਬਾ ਜਗਜੀਤ ਸਿੰਘ ਜੀ ਬਰਾਜਮਾਨ ਹਨ ।

ਗਰੇਵਾਲ, ਪਿੰਡ ਰੁਕੜਾ ਥਾਨਾ ਡੇਹਲੋਂ ਦੇ ਉਤਮ ਸਿੰਘ ਅਤੇ ਚੜ੍ਹਤ ਸਿੰਘ, ਪਿੰਡ ਲਹਿਰਾ ਥਾਨਾ ਡੇਹਲੋਂ ਦਾ ਸੁਹੇਲ ਸਿੰਘ, ਪਿੰਡ ਚਾਓ ਥਾਨਾ ਸ਼ਹਿਣਾ ਦੇ ਮਹਾਂ ਸਿੰਘ ਅਤੇ ਬੀਰ ਸਿੰਘ, ਪਿੰਡ ਪੀਰ ਦਾ ਕੋਟ, ਥਾਨਾ ਸ਼ਹਿਣਾ ਦਾ ਪਰੇਮ ਸਿੰਘ, ਪਿੰਡ ਸੰਗੋਵਾਲ ਦਾ ਕਾਹਨ ਸਿੰਘ, ਪਿੰਡ ਬੱਲੋ ਥਾਨਾ ਸ਼ਹਿਣਾ ਦਾ ਜੀਵਣ ਸਿੰਘ, ਪਿੰਡ ਰੱਬੋਂ ਥਾਨਾ ਡੇਹਲੋਂ ਦੇ ਨੱਥਾ ਸਿੰਘ ਅਤੇ ਵਜ਼ੀਰ ਸਿੰਘ, ਪਿੰਡ ਲਤਾਲਾ ਥਾਨਾ ਡੇਹਲੋਂ ਦੇ ਮੀਂਹਾਂ ਸਿੰਘ ਅਤੇ ਗੁਰਮੁਖ ਸਿੰਘ ।

੧੯ ਜਨਵਰੀ ੧੮੭੨ ਦਿਨ ਵੀਰਵਾਰ ਨੂੰ ਮਿਸਟਰ ਟੀ. ਡੀ. ਫੌਰਸਾਈਥ, ਕਮਿਸ਼ਨਰ ਅੰਬਾਲਾ ਡਵੀਜ਼ਨ ਦੇ ਹੁਕਮ ਨਾਲ ਤੋਪਾਂ ਨਾਲ ਉਡਾਏ ਗਏ ਨਾਮਧਾਰੀ ਸਿੰਘਾਂ ਦੇ ਨਾਮ ਅਤੇ ਪਤੇ (ਇਹ ਨਾਮ ਅਤੇ ਪਤੇ ਮਿਸਲ ਤੋਂ ਲਏ ਗਏ ਹਨ) ।

ਰਿਆਸਤ ਪਟਿਆਲਾ—

ਪਿੰਡ ਸਕਰੋਦੀ ਦਾ ਸਰਦਾਰ ਅਨੂਪ ਸਿੰਘ ਗਰੇਵਾਲ, ਪਿੰਡ ਬਾਲੀਆਂ ਦੇ ਅਲਬੇਲ ਸਿੰਘ ਅਤੇ ਜਵਾਹਰ ਸਿੰਘ, ਪਿੰਡ ਕਾਂਝਲੇ ਦਾ ਭਗਤ ਸਿੰਘ, ਪਿੰਡ ਮਲੂ ਮਾਜਰੇ ਦਾ ਰੂੜ ਸਿੰਘ,ਪਿੰਡ ਜੋਗੇ ਦਾ ਸ਼ਾਮ ਸਿੰਘ, ਕੁਲ ੬ ।

ਰਿਆਸਤ ਨਾਭਾ–

ਪਿੰਡ ਪਿੱਥੋ ਦਾ ਹੀਰਾ ਸਿੰਘ, ਪਿੰਡ ਗਿਲਾਂ ਦਾ ਕੇਸਰ ਸਿੰਘ, ਪਿੰਡ ਭੱਧਲਥੂਹਾ ਦਾ ਸੋਭਾ ਸਿੰਘ, ਕੁਲ ੩ ।

ਜ਼ਿਲਾ ਅੰਮ੍ਰਿਤਸਰ–

ਪਿੰਡ ਝਬਾਲ ਦਾ ਹਾਕਮ ਸਿੰਘ, ਕੁਲ ੧ ।

ਜ਼ਿਲਾ ਫੀਰੋਜ਼ਪੁਰ–

ਪਿੰਡ ਮਰ੍ਹਾਜ ਦਾ ਵਰਿਆਮ ਸਿੰਘ ।

ਜ਼ਿਲਾ ਲੁਧਿਆਣਾ–

ਪਿੰਡ ਰੱਬੋਂ ਦੇ ਸੇਵਾ ਸਿੰਘ, ਸੁਜਾਨ ਸਿੰਘ, ਬੇਲਾ ਸਿੰਘ ਅਤੇ ਸੋਭਾ ਸਿੰਘ, ਪਿੰਡ ਛੰਨਾ ਬਹਾਦੁਰ ਸਿੰਘ ਵਾਲੀਆਂ ਦਾ ਵਰਿਆਮ ਸਿੰਘ ।

ਨੋਟ–ਇਨ੍ਹਾਂ ੭੬ ਸ਼ਹੀਦ ਹੋਏ ਸਿੰਘਾਂ ਦੇ ਨਾਂਵਾਂ, ਥਾਂਵਾਂ, ਗੋਤਾਂ, ਵੰਸ਼ਾਂ, ਵਡਾਰੂਆਂ ਅਤੇ ਅਜ ਕਲ ਦੇ ਜਿਊਂਦੇ ਵਾਰਸਾਂ ਸੰਬੰਧੀ ਖੋਜ ਜਾਰੀ ਹੈ, ਉਮੇਦ ਹੈ, ਦੂਸਰੀ ਛਾਪ ਵਿਚ ਪੂਰੇ ਪੂਰੇ ਹਾਲਾਤ ਦਰਜ ਕੀਤੇ ਜਾਵਣਗੇ ।

(ਲੇਖਕ)

——— : o : ———

# ਸ਼ੁੱਧੀ ਪੱਤ੍ਰ

ਛਪਾਈ ਵਿਚ ਕਈ ਥਾਵਾਂ ਤੇ ਗਲਤੀਆਂ ਰਹਿ ਗਈਆਂ ਹਨ। ਇਸ ਲਈ ਲੇਖਕ ਪਾਠਕਾਂ ਪਾਸੋਂ ਖਿਮਾ ਮੰਗਦਾ ਹੈ।

| ਪੰਨਾਂ | ਸਤਰ | ਗ਼ਲਤ ਅੱਖਰ | ਸਹੀ ਅੱਖਰ |
|---|---|---|---|
| ੲ | ਪੋਸਟ ਬਕਸ ਨ: ੪, | | |
| ਹ | ੧੦ | ਜੀ | ਦੀ |
| ਙ | ੫ | ਲਵੋ | ਲਵੇ |
| ੪੫ | ੨ | ਰੂ | ਗੁਰੂ |
| ੪੭ | ੧੯ | | ਹੋ |
| ੪੮ | ੨੨ | ਠਾਲ | ਨਾਲ |
| ੫੪ | ੧੭ | | ਦੇ |
| ੫੫ | ੧੨ | ਮਨੇ | ਮੱਨੇ |
| ੮੨ | ੧੦ | ਖੁਹਾਂ | ਖੂਹਾਂ |
| ੯੮ | ੧੬ | ਮਿ ਾਚਾਰੀ | ਮਿੱਤ੍ਰਚਾਰੀ |
| ੧੦੭ | ੮ | ਪੇ | ਪੈ |
| ੧੦੭ | ੧੭ | ਖੇਹ | ਖੈਹ |
| ੧੧੪ | ੮ | ਹਜਲੀਆਂ | ਹਥੀਲੀਆਂ |
| ੧੨੬ | ੧੫ | ਸਿਖਣ | (ਵਾਧੂ ਹੈ) |
| ੧੩੨ | ੨੦ | ਵਿਰੋਧਤਾ | ਵਰੋਧਤਾ |
| ੧੩੪ | ੬ | ਅਕਾਲੇ | ਅਗਲੇ |
| ੧੩੫ | ੧ | ਸਕਦਾ | ਸਕਦੀ |
| ੧੪੦ | ੨੦ | ਥੀ | ਦੀ |
| ੧੫੨ | ੧੪ | ਦੋਰੋ | ਦੌਰੇ |
| ੧੭੨ | ੨੦ | ਗੁ | ਗੁਰੂ |
| ੧੭੮ | ੨੨ | ਵਿ | ਵਿਖੇ |
| ੧੭੯ | ੬ | ਯੰਗਹਸਬੈਡ | ਯੰਗਹਸਬੈਂਡ |
| ੧੮੨ | ੧੯ | ਨਿਗਹਾਬਾਨੀ | ਨਿਗਰਾਨੀ |
| ੨੧੯ | ੨੨ | ਬਰਾਜ | ਬਰਾਜਵਾਲਾ |

| | | | |
|---|---|---|---|
| ੨੪੧ | ੧੦ | ਦੀ | ਦੀਆਂ |
| ੨੪੮ | ੧ | | ਅਤੇ |
| ੨੬੯ | ੬ | ਕਕਿਆਂ | ਕੂਕਿਆਂ |
| ੨੮੦ | ੩ | ਪਜਾਬੀ | ਪੰਜਾਬ |
| ੨੮੭ | ੧੦ | ਮੁਸਲ-ਮਾਣ | ਮੁਸਲਮਾਨ |
| ੩੦੨ | ੫ | ਦਯਾਲੂ | ਦਯਾਲ |
| ੩੦੫ | ੧੩ | ਢੱਗ | ਢੰਗਾਂ |
| ੩੦੭ | ੧੭ | ੧ | ੫ |
| ੩੧੦ | ੧੬ | ਗਈ | (ਵਾਧੂ ਹੈ) |
| ੩੨੬ | ੨, ੩,੪, | | (ਵਾਧੂ ਹੈ) ਮਿਸਟਰ ਕਾਵਨ ਦੀ ਰੀਪੋਰਟ ਦੀਆਂ ਨਕਲਾਂ ਕਮਿਸ਼ਨਰ ਅੰਬਾਲਾ ਵਲੋਂ ਹੋਮ ਸੈਕਰੇਟਰੀ ਪੰਜਾਬ ਅਤੇ ਵਾਇਸਰਾਏ ਨੂੰ ਭੇਜੀਆਂ ਗਈਆਂ |
| ੩੨੬ | ੧੯ | ਦਾ | ਦੀ |
| ੩੪੯ | ੮ | ਬੜੇ | ਬੜੀ |
| ੩੪੯ | ੧੯ | ÷ | ਦੇ |
| ੩੫੯ | ੧ | ਦੀ | ਦੀਆਂ |
| ੩੬੦ | ੧੧ | ਸਰਕਾਰ | ਸਰਕਾਰੀ |
| ੩੬੮ | ੮੧ | ਹੈ- | ਸੀ |
| ੩੭੮ | ੧੫ | ਸਾ ੇ | ਸਾਰੇ |
| ੩੯੯ | ੧੧ | ਸਰਦਾਟ | ਸਰਦਾਰ |
| ੪੦੭ | ੧੨ | ਸਾ ੇ | ਸਾਰੇ |
| ੪੧੨ | ੫ | ੇ ਪਹੁੰਚਣੇ | ਦੇ ਪਹੁੰਚਣ |
| ੪੧੮ | ੨੨ | ਦੋਸੀਆਂ | ਦੇਸੀਆਂ |
| ੪੨੪ | ੧੯ | ਅਤੇ | (ਵਾਧੂ ਹੈ) |
| ੪੭੯ | ੨੧, ੨੨ ਨੋਟ. ਸ਼ਹੀਦ ਨੰਦ ਸਿੰਘ ਹੰਡਆਏ ਵਾਲੇ ਦਾ ਉਪਨਾਮ ਗੋਰਖ ਸੀ. ਅਤੇ ਦੂਸਰੇ ਸ਼ਹੀਦ ਦਾ ਨਾਮ ਅਤਰ ਸਿੰਘ. | | |